# ਸਿੱਖ ਧਰਮ ਗੁਰੂ ਸਾਹਿਬਾਨ, ਪਵਿੱਤਰ ਰਚਨਾਵਾਂ ਅਤੇ ਰਚਨਾਕਾਰ

(ਜਿਲਦ ਦੂਜੀ)

ਲੇਖਕ
ਮੈਕਸ ਆਰਥਰ ਮੈਕਾਲਿਫ਼
ਅਨੁਵਾਦਕ
ਡਾ. ਕਿਰਪਾਲ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸਿੱਖ ਧਰਮ
# ਗੁਰੂ ਸਾਹਿਬਾਨ, ਪਵਿੱਤਰ ਰਚਨਾਵਾਂ ਅਤੇ ਰਚਨਾਕਾਰ

*(ਜਿਲਦ ਦੂਜੀ)*

ਲੇਖਕ
**ਮੈਕਸ ਆਰਥਰ ਮੈਕਾਲਿਫ਼**

ਅਨੁਵਾਦਕ
**ਡਾ. ਕਿਰਪਾਲ ਸਿੰਘ**

*ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥*
*ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥*




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**SIKH DHARAM : GURU SAHIBAN, PAVITTAR RACHNAWAN ATE RACHNAKAR** (*Punjabi*)

*translation of*

**THE SIKH RELIGION :**
**ITS GURUS, SACRED WRITING AND AUTHORS**

(*Volume Second*)

by

**MAX ARTHUR MACAULIFFE**

*Traslated by*

**DR. KIRPAL SINGH** (Retd.)

ISBN : 81-7380-790-6

*ਵਿਭਾਗੀ ਸੰਪਾਦਕ* : ਸ੍ਰੀਮਤੀ ਬਲਜੀਤ ਕੌਰ ਸੇਖੋਂ

2003
ਕਾਪੀਆਂ : 550
ਮੁੱਲ : 150-00

ਪ੍ਰੋ. ਪਰਮ ਬਖ਼ਸ਼ੀਸ਼ ਸਿੰਘ ਸਿੱਧੂ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ ਮੈਸਰਜ਼ ਅਨੰਦ ਸੰਨਜ਼, ਨਵੀਂ ਦਿੱਲੀ ਵਿਖੇ ਛਪੀ

# ਵਿਭਾਗੀ ਸ਼ਬਦ

ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦੀ ਪ੍ਰਫੁਲਤਾ ਦੇ ਨਾਲ ਨਾਲ ਸਿੱਖ ਚਿੰਤਨ ਨਾਲ ਸੰਬੰਧਿਤ ਅਧਿਐਨ ਲਈ ਨਿਰੰਤਰ ਕਾਰਜਸ਼ੀਲ ਰਿਹਾ ਹੈ। ਗੁਰਮਤਿ ਦੇ ਅਮੀਰ ਵਿਰਸੇ ਨੂੰ ਉਜਾਗਰ ਕਰਨ ਹਿੱਤ ਵਿਭਾਗ ਵੱਲੋਂ ਉੱਚ-ਪਾਏ ਦੀਆਂ ਪੁਸਤਕਾਂ ਲਿਖਵਾਉਣ ਦੇ ਨਾਲ ਨਾਲ ਮਹੱਤਵਪੂਰਨ ਪੁਸਤਕਾਂ ਦਾ ਅਨੁਵਾਦ ਕਰਵਾਉਣ ਦਾ ਕਾਰਜ ਬੜੀ ਜ਼ਿੰਮੇਵਾਰੀ ਨਾਲ ਕਰਵਾਇਆ ਜਾ ਰਿਹਾ ਹੈ। ਇਸੇ ਲੜੀ ਵਿਚ ਮੈਕਾਲਿਫ਼ ਦੀ ਮਹਾਨ ਪੁਸਤਕ ਦੀ 'ਸਿੱਖ ਰਿਲਿਜਨ' (ਜਿਲਦ ਦੂਜੀ) ਦਾ ਪੰਜਾਬੀ ਅਨੁਵਾਦ ਵੀ ਸ਼ਾਮਲ ਹੈ। ਮੈਕਾਲਿਫ਼ ਨੇ ਕਰੜੀ ਸਾਧਨਾ ਅਤੇ ਵਿਦਵਤਾ ਭਰੇ ਬਹੁ-ਪੱਖੀ ਗਿਆਨ ਦੇ ਬਲਬੂਤੇ ਧਰਮ-ਚਿੰਤਨ ਦੇ ਖੇਤਰ ਵਿਚ ਆਪਣੀ ਨਵੇਕਲੀ ਪਛਾਣ ਕਾਇਮ ਕੀਤੀ ਹੈ। ਮੈਕਾਲਿਫ਼ ਦੀ ਪੁਸਤਕ ਦਾ ਪੰਜਾਬੀ ਅਨੁਵਾਦ ਪ੍ਰਤਿਭਾਸ਼ੀਲ ਸ਼ਖ਼ਸੀਅਤ ਡਾ. ਕਿਰਪਾਲ ਸਿੰਘ ਜੀ ਨੇ ਬੜੀ ਸੂਝ ਨਾਲ ਕੀਤਾ ਹੈ। ਭਾਵੇਂ ਅਨੁਵਾਦ ਦੀਆਂ ਆਪਣੀਆਂ ਸੀਮਾਵਾਂ ਤੇ ਸਮੱਸਿਆਵਾਂ ਹੁੰਦੀਆਂ ਹਨ ਪਰ ਡਾ. ਕਿਰਪਾਲ ਸਿੰਘ ਜੀ ਨੇ ਆਪਣੀ ਇਤਿਹਾਸਕ ਸੂਝ ਅਤੇ ਅਨੁਵਾਦ- ਸ਼ਕਤੀ ਨਾਲ ਇਸ ਪੁਸਤਕ ਨੂੰ ਨਵੇਕਲੀ ਸੇਧ ਦਿੱਤੀ ਹੈ।

ਇਸ ਪੁਸਤਕ ਵਿਚ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੇ ਜੀਵਨ ਤੇ ਬਾਣੀ ਬਾਰੇ ਚਾਨਣਾ ਪਾਇਆ ਗਿਆ ਹੈ। ਇਸ ਪੁਸਤਕ ਦੇ ਪ੍ਰਕਾਸ਼ਿਤ ਹੋਣ ਨਾਲ ਗੁਰਮਤਿ ਸਾਹਿਤ ਵਿਚ ਇਕ ਮਾਣਯੋਗ ਵਾਧਾ ਹੋਵੇਗਾ। ਮੈਨੂੰ ਆਸ ਹੈ ਕਿ ਗੁਰਮਤਿ ਸਾਹਿਤ ਦੇ ਪ੍ਰੇਮੀ, ਵਿਦਵਾਨ ਤੇ ਵਿਦਿਆਰਥੀ ਇਸ ਤੋਂ ਪੂਰਾ ਲਾਭ ਉਠਾਉਣਗੇ। ਇਸ ਪੁਸਤਕ ਦੀ ਅਨੁਵਾਦਿਤ ਸਮੱਗਰੀ ਨੂੰ ਸੋਧਣ ਦਾ ਕੰਮ ਵਿਭਾਗ ਦੀ ਲੈਕਚਰਾਰ ਸ੍ਰੀਮਤੀ ਬਲਜੀਤ ਕੌਰ ਸੇਖੋਂ ਨੇ ਪੂਰੀ ਲਗਨ ਨਾਲ ਕੀਤਾ ਹੈ।

ਪੰਜਾਬੀ ਭਾਸ਼ਾ ਵਿਕਾਸ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਡਾ. ਧਨਵੰਤ ਕੌਰ
ਮੁਖੀ

# ਵਿਸ਼ਾ-ਸੂਚੀ

# ਦੂਸਰੇ ਗੁਰੂ, ਗੁਰੂ ਅੰਗਦ ਦੇਵ ਜੀ ਦੀ ਜੀਵਨੀ

## ਕਾਂਡ ਪਹਿਲਾ

ਪੰਜਾਬ ਦੇ ਜ਼ਿਲ੍ਹਾ ਫਿਰੋਜ਼ਪੁਰ ਵਿਚ ਮੁਕਤਸਰ ਸ਼ਹਿਰ ਤੋਂ ਤਕਰੀਬਨ ਛੇ ਮੀਲ ਦੂਰ ਇਕ ਪਿੰਡ, ਮੱਤੇ ਦੀ ਸਰਾਂ ਵਿਚ ਇਕ ਵਪਾਰੀ ਫੇਰੂ ਰਹਿੰਦਾ ਸੀ। ਉਹ ਬਾਅਦ ਵਿਚ ਹਰੀਕੇ ਪਿੰਡ ਚਲਾ ਗਿਆ ਜਿੱਥੇ ਉਸ ਨੂੰ ਵਪਾਰ ਦੇ ਪਹਿਲੇ ਨਾਲੋਂ ਚੰਗੇ ਸਾਧਨ ਮਿਲ ਗਏ। ਉਸ ਦੀ ਪਤਨੀ ਦਾ ਪਹਿਲਾ ਨਾਂ ਰਾਮੋ ਸੀ, ਜਿਸ ਨੂੰ ਵਿਆਹ ਤੋਂ ਬਾਅਦ ਦਇਆ ਕੌਰ ਕਹਿਣ ਲੱਗ ਪਏ। ਉਹ ਇਕ ਹਲੀਮੀ ਸੁਭਾ ਦੀ ਉਦਾਰ ਤੇ ਧਰਮੀ ਔਰਤ ਸੀ। ਵਿਸਾਖ ਦੀ ਗਿਆਰਾਂ ਸੰਮਤ 1561 (1504 ਈਸਵੀ) ਦਿਨ ਚੜ੍ਹਨ ਤੋਂ ਚਾਰ ਘੰਟੇ ਪਹਿਲੇ ਉਹਨਾਂ ਦੇ ਘਰ ਇਕ ਲੜਕੇ ਨੇ ਜਨਮ ਲਿਆ ਜਿਸ ਦਾ ਨਾਂ ਲਹਿਣਾ ਰੱਖਿਆ ਗਿਆ। ਸਮੇਂ ਨਾਲ ਉਸ ਦਾ ਵਿਆਹ ਬੀਬੀ ਖੀਵੀ ਨਾਲ ਹੋਇਆ ਜੋ ਮੱਤੇ ਦੀ ਸਰਾਂ ਦੀ ਰਹਿਣ ਵਾਲੀ ਸੀ। ਲਹਿਣੇ ਦੇ ਪਿਤਾ ਹਰੀਕੇ ਤੋਂ ਤੰਗ ਆ ਗਏ ਤੇ ਆਪਣੇ ਤੇ ਲਹਿਣੇ ਦੇ ਪਰਿਵਾਰ ਨਾਲ ਵਾਪਸ ਮੱਤੇ ਦੀ ਸਰਾਂ ਵਿਚ ਰਹਿਣ ਚਲੇ ਗਏ। ਲਹਿਣੇ ਦੀ ਪਤਨੀ ਨੇ ਉੱਥੇ ਦੋ ਲੜਕੀਆਂ ਜਿਨ੍ਹਾਂ ਦਾ ਨਾਂ ਅਮਰੋ ਤੇ ਅਣੋਖੀ ਸਨ, ਤੇ ਲੜਕਿਆਂ ਦਾਸੂ ਤੇ ਦਾਤੂ ਨੂੰ ਜਨਮ ਦਿੱਤਾ।

ਜਦੋਂ ਮੱਤੇ ਦੀ ਸਰਾਂ ਨੂੰ ਮੁਗਲਾਂ ਤੇ ਬਲੋਚਾਂ ਨੇ ਲੁੱਟਿਆ ਤਾਂ ਫੇਰੂ ਤੇ ਲਹਿਣਾ ਦੇ ਪਰਿਵਾਰ ਖਡੂਰ ਵਿਚ ਰਹਿਣ ਚਲੇ ਗਏ ਜੋ ਕਿ ਹੁਣ ਅੰਮ੍ਰਿਤਸਰ ਜ਼ਿਲ੍ਹੇ ਵਿਚ ਤਰਨਤਾਰਨ ਤਹਿਸੀਲ ਦਾ ਮਸ਼ਹੂਰ ਸਿੱਖ ਕਸਬਾ ਹੈ। ਜਦੋਂ ਲਹਿਣਾ ਉੱਥੇ ਰਹਿੰਦਾ ਸੀ ਤਾਂ ਹਰ ਸਾਲ ਹਿੰਦੂ ਸ਼ਰਧਾਲੂਆਂ ਦੇ ਜੱਥੇ ਬਣਾ ਕੇ ਜਵਾਲਾਮੁਖੀ ਲਿਜਾਇਆ ਕਰਦਾ ਸੀ ਜੋ ਕਿ ਹਿਮਾਲਿਆ ਦੇ ਹੇਠਲੇ ਪਾਸੇ ਦੁਰਗਾ ਦਾ ਪਵਿੱਤਰ ਸਥਾਨ ਹੈ ਤੇ ਜਿੱਥੋਂ ਪਹਾੜਾਂ ਵਿਚੋਂ ਅੱਗ ਨਿਕਲਦੀ ਹੈ।

ਖਡੂਰ ਵਿਚ ਇਕ ਸਿੱਖ ਜੋਧਾ ਰਹਿੰਦਾ ਸੀ ਜੋ ਹਰ ਰੋਜ਼ ਦਿਨ ਚੜ੍ਹਨ ਤੋਂ ਤਿੰਨ ਘੰਟੇ ਪਹਿਲਾਂ ਉਠਦਾ ਸੀ ਤੇ ਜਪੁ ਜੀ ਤੇ ਆਸਾ ਦੀ ਵਾਰ ਦਾ ਹਰ ਰੋਜ਼ ਪਾਠ ਕਰਦਾ ਸੀ। ਇਕ ਸੁਹਾਵਣੀ ਰਾਤ ਜਦੋਂ ਕਿ ਸ਼ਾਂਤ, ਭਿੰਨੀ ਭਿੰਨੀ ਹਵਾ ਗਰਮੀ ਵਿਚ ਠੰਢਕ ਲਿਆ ਰਹੀ ਸੀ, ਲਹਿਣਾ ਨੇ ਇਕ ਅਵਾਜ਼ ਸੁਣੀ ਜਿਸ ਨੇ ਉਸ ਦੇ ਭਾਵਾਂ ਨੂੰ ਜਗਾ ਦਿੱਤਾ। ਉਹ ਇਸ ਤਰ੍ਹਾਂ ਗਾ ਰਹੀ ਅਵਾਜ਼ ਸੀ :-

ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ,
ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ,
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ,
ਜਿਉ ਸਾਹਿਬ ਨਾਲਿ ਨ ਹਾਰੀਐ ਤੇ ਤੇਵੇਹਾ ਪਾਸਾ ਢਾਲੀਐ।

ਕਿਛੁ ਲਾਹੇ ਉਪਰਿ ਘਾਲੀਐ॥

*(ਗੁਰੂ ਗ੍ਰੰਥ ਸਾਹਿਬ, ਪੰਨਾ 474)*

ਜਿਉਂ ਹੀ ਲਹਿਣਾ ਨੇ ਇਸ ਨੂੰ ਧਿਆਨ ਨਾਲ ਸੁਣਿਆ ਤਾਂ ਉਸ ਦੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ। ਸਵੇਰ ਹੋਣ ਤੋਂ ਬਾਅਦ ਉਸ ਨੇ ਜੋਧੇ ਨੂੰ ਪੁੱਛਿਆ ਕਿ ਇਹ ਦਿਲ ਨੂੰ ਟੁੰਬਣ ਵਾਲਾ ਸ਼ਬਦ ਕਿਸ ਨੇ ਰਚਿਆ ਹੈ ਤਾਂ ਜੋਧਾ ਨੇ ਦੱਸਿਆ ਕਿ ਇਹ ਉਸ ਦੇ ਗੁਰੂ ਬਾਬਾ ਨਾਨਕ ਦਾ ਸ਼ਬਦ ਹੈ ਜੋ ਉਸ ਵੇਲੇ ਰਾਵੀ ਦੇ ਕੰਢੇ ਕਰਤਾਰਪੁਰ ਵਿਚ ਰਹਿੰਦੇ ਸਨ। ਜੋਧੇ ਦੀਆਂ ਗੱਲਾਂ ਸੁਣ ਕੇ ਲਹਿਣੇ ਦੇ ਦਿਲ ਵਿਚ ਭਗਤੀ-ਭਾਵ ਜਾਗ ਪਿਆ ਤੇ ਉਹ ਗੁਰੂ ਦੇ ਦਰਸ਼ਨਾਂ ਲਈ ਬਿਹਬਲ ਹੋ ਗਿਆ, ਜਿਵੇਂ ਚਕੋਰ ਚੰਦਰਮਾਂ ਨੂੰ ਵੇਖਣ ਲਈ ਹੁੰਦਾ ਹੈ।

ਲਹਿਣਾ ਆਪਣੇ ਪਰਿਵਾਰ ਤੇ ਤੀਰਥ ਯਾਤਰੀਆਂ ਦੇ ਜੱਥੇ ਦੀ ਅਗਵਾਈ ਕਰ ਰਿਹਾ ਸੀ ਤੇ ਉਹਨਾਂ ਨੂੰ ਇਹ ਕਹਿ ਕੇ ਰਸਤੇ ਵਿਚ ਕਰਤਾਰਪੁਰ ਰੁਕਣ ਲਈ ਰਾਜ਼ੀ ਕਰ ਰਿਹਾ ਸੀ ਕਿ ਇਕ ਯਾਤਰਾ ਵਿਚ ਦੋ ਧਾਰਮਿਕ ਕੰਮ ਹੋ ਜਾਣਗੇ। ਇਸ ਤਰ੍ਹਾਂ ਉਹ, ਗੁਰੂ ਨਾਨਕ ਦੇ ਦਰਸ਼ਨ ਵੀ ਕਰ ਸਕਣਗੇ, ਜਿਸ ਨੂੰ ਬਹੁਤ ਸਾਰੇ ਲੋਕ ਰੱਬ ਦਾ ਪਿਆਰਾ ਸਮਝਦੇ ਹਨ ਤੇ ਜਿਸ ਦੇ ਪਵਿੱਤਰ ਦਰਸ਼ਨਾਂ ਨੂੰ ਸਭ ਲੋਕ ਲੋਚਦੇ ਤੇ ਭਾਲਦੇ ਹਨ। ਉਸ ਤੋਂ ਬਾਅਦ ਉਹ ਜਵਾਲਾਮੁਖੀ ਦੀ ਦੇਵੀ ਦੀ ਲਾਟ ਦੇ ਦਰਸ਼ਨ ਵੀ ਕਰ ਸਕਣਗੇ। ਲਹਿਣਾ ਦੀ ਸਲਾਹ ਸਭ ਨੇ ਮੰਨ ਲਈ ਤੇ ਇਸ ਤਰ੍ਹਾਂ ਉਹ ਗੁਰੂ ਜੀ ਦੇ ਦਰਸ਼ਨ ਕਰਨ ਵਿਚ ਸਫਲ ਹੋਇਆ।

ਗੁਰੂ ਜੀ ਨੇ ਜਦੋਂ ਵੇਖਿਆ ਕਿ ਲਹਿਣਾ ਇਕ ਸੁਹਿਰਦ ਤੇ ਮਿਲਣਸਾਰ ਇਨਸਾਨ ਹੈ ਤਾਂ ਉਹਨਾਂ ਨੇ ਪੁੱਛਿਆ ਕਿ ਉਹ ਕੌਣ ਹੈ ਤੇ ਕਿੱਥੇ ਜਾ ਰਿਹਾ ਹੈ। ਲਹਿਣਾ ਨੇ ਆਪਣਾ ਨਾਂ ਤੇ ਯਾਤਰਾ ਦਾ ਮਕਸਦ ਦੱਸਿਆ। ਜਿਸ ਨੂੰ ਸੁਣ ਕੇ ਗੁਰੂ ਨੇ ਸੱਚੇ ਰਚਨਹਾਰ ਬਾਰੇ ਦੱਸਿਆ। ਗੁਰੂ ਜੀ ਦੇ ਵਿਖਿਆਨ ਨੇ ਲਹਿਣੇ ਉਤੇ ਏਨਾ ਪ੍ਰਭਾਵ ਪਾਇਆ ਕਿ ਉਸ ਨੇ ਆਪਣੇ ਨਾਲ ਲਿਆਂਦੀਆਂ ਟੱਲੀਆਂ ਸੁੱਟ ਦਿੱਤੀਆਂ ਜਿਨ੍ਹਾਂ ਨਾਲ ਉਸ ਨੇ ਜਵਾਲਾਮੁਖੀ ਦੀ ਦੇਵੀ ਅੱਗੇ ਨੱਚਣਾ ਸ਼ੀ। ਉਹ ਆਪਣੀ ਚੰਗੀ ਕਿਸਮਤ ਤੇ ਖੁਸ਼ ਹੋਇਆ ਜਿਸ ਕਰਕੇ ਉਹ ਗੁਰੂ ਜੀ ਨੂੰ ਮਿਲਿਆ ਤੇ ਉਸ ਨੇ ਕਿਹਾ ਕਿ ਹੁਣ ਉਸ ਦੀ ਮੰਦਰ ਵਿਚ ਜਾ ਕੇ ਬੁੱਤ ਪੂਜਾ ਕਰਨ ਵਿਚ ਕੋਈ ਰੁਚੀ ਨਹੀਂ ਰਹੀ।

ਲਹਿਣੇ ਦੇ ਸਾਥੀ, ਜੋ ਉਸ ਦੀ ਇੰਤਜ਼ਾਰ ਕਰਦੇ ਕਰਦੇ ਥੱਕ ਗਏ ਸਨ, ਹੁਣ ਉਸ ਨੂੰ ਜਵਾਲਾਮੁਖੀ ਦੀ ਯਾਤਰਾ ਜਾਰੀ ਰੱਖਣ ਲਈ ਜ਼ੋਰ ਲਗਾਣ ਲੱਗ ਪਏ। ਉਹ ਕਹਿਣ ਲੱਗੇ ਕਿ ਲਹਿਣਾ ਉਹਨਾਂ ਦੇ ਜੱਥੇ ਦਾ ਮੋਹਰੀ ਹੋ ਕੇ ਵੀ ਉਹਨਾਂ ਨੂੰ ਅਣਜਾਣ ਥਾਂ ਤੇ ਰਸਤੇ ਵਿਚ ਛੱਡ ਕੇ ਜਾ ਰਿਹਾ ਹੈ। ਉਹਨਾਂ ਨੇ ਇਹ ਵੀ ਦਲੀਲ ਦਿੱਤੀ ਕਿ ਉਹਨਾਂ ਦੇ ਧਰਮ ਦੇ ਪਵਿੱਤਰ ਗ੍ਰੰਥਾਂ ਵਿਚ ਲਿਖਿਆ ਹੋਇਆ ਹੈ ਕਿ ਜੋ ਕਿਸੇ ਦੇ ਪ੍ਰਾਸ਼ਚਿਤ ਕਰਨ ਵਿਚ, ਦਾਨ ਦੇਣ ਵਿਚ, ਵਰਤ ਰੱਖਣ ਵਿਚ, ਤੀਰਥ ਯਾਤਰਾ ਤੇ ਜਾਣ ਵਿਚ ਜਾਂ ਵਿਆਹ ਕਰਾਣ ਵਿਚ ਵਿਘਨ ਪਾਵੇ, ਜੋ ਸੁਸਤੀ ਕਰਕੇ ਜਾਂ ਥਕਾਵਟ ਹੋਣ ਦੇ ਡਰ ਤੋਂ ਦੁਰਗਾ, ਜੋ ਧਨ ਤੇ ਪਵਿੱਤਰਤਾ ਦੇਣ ਵਾਲੀ ਦੇਵੀ ਹੈ, ਦੀ ਪੂਜਾ ਨਾ ਕਰ ਸਕੇ ਜਾਂ ਜੇ ਕੋਈ ਪ੍ਰਣ ਕਰਕੇ ਉਸਨੂੰ ਪੂਰਾ ਕਰਨ ਦਾ ਯਤਨ ਛੱਡ ਦੇਵੇ ਤਾਂ ਉਹ ਬਹੁਤ ਵੱਡਾ ਪਾਪੀ ਹੈ ਤੇ ਉਸ ਦੇ ਧਨ ਤੇ ਪੁੱਤਰ ਸਭ ਨਸ਼ਟ ਹੋ ਜਾਂਦੇ ਹਨ। ਲਹਿਣੇ ਨੇ ਬਹੁਤ ਸ਼ਾਂਤੀਪੂਰਵਕ ਜਵਾਬ ਦਿੱਤਾ ਕਿ ਉਹ ਹਰ ਬਿਪਤਾ ਜੋ ਵੀ ਉਸ ਨੂੰ ਆਏਗੀ ਉਸ ਨੂੰ ਝੱਲੇਗਾ ਪਰ ਆਪਣੇ ਸੱਚੇ ਗੁਰੂ ਨੂੰ ਨਹੀਂ ਛੱਡੇਗਾ। ਗੁਰੂ ਜੀ ਦੇ ਵਿਖਿਆਨਾਂ ਨੂੰ ਸੁਣਕੇ ਉਸ ਨੂੰ ਮਨ ਦੀ ਇਤਨੀ

ਸ਼ਾਂਤੀ ਮਿਲੀ ਕਿ ਉਸ ਨੇ ਕਿਹਾ ਕਿ ਜਿਸ ਲਾਭ ਦੀ ਉਮੀਦ ਕਰਕੇ ਉਹ ਦੇਵੀ ਦੀ ਪੂਜਾ ਲਈ ਚੱਲਿਆ ਸੀ, ਉਹ ਉਸ ਨੂੰ ਪ੍ਰਾਪਤ ਹੋ ਚੁੱਕਾ ਹੈ। ਇਸ ਕਰਕੇ ਉਸ ਨੇ ਆਪਣੀ ਤੀਰਥ ਯਾਤਰਾ ਵਿਚੋਂ ਹੀ ਤੋੜ ਕੇ ਗੁਰੂ ਜੀ ਨਾਲ ਰਹਿਣ ਦਾ ਫੈਸਲਾ ਕਰ ਲਿਆ ਹੈ।

ਗੁਰੂ ਜੀ ਨੇ ਲਹਿਣੇ ਦੀ ਨਿੱਤ ਦੀ ਵੱਧਦੀ ਲਗਨ ਵੇਖ ਕੇ ਇਕ ਦਿਨ ਕਿਹਾ, "ਮੈਂ ਤੈਨੂੰ ਕੁਝ ਦੇਣਾ ਹੈ, ਪਰ ਪਹਿਲਾਂ ਤੂੰ ਘਰ ਜਾ ਕੇ ਆਪਣਾ ਕਾਰੋਬਾਰ ਨਿਪਟਾ ਕੇ ਆ ਤੇ ਫਿਰ ਤੇਰੇ ਵਾਪਸ ਆਉਣ ਤੇ ਮੈਂ ਤੈਨੂੰ ਸਿੱਖ ਬਣਾਂਵਾਂਗਾ।"

ਇਹ ਗੱਲ ਸੁਣ ਕੇ ਲਹਿਣਾ ਵਾਪਸ ਖਡੂਰ ਆ ਗਿਆ ਤੇ ਆਪਣੀ ਪਤਨੀ ਨੂੰ ਜੋ ਕੁਝ ਵਾਪਰਿਆ ਸੀ, ਉਹ ਦੱਸਿਆ। ਉਸ ਨੇ ਦੱਸਿਆ ਕਿ ਗੁਰੂ ਨਾਨਕ ਨੂੰ ਮਿਲ ਕੇ ਉਸ ਵਿਚ ਕਿੰਨੀ ਆਤਮਿਕ ਤਬਦੀਲੀ ਆਈ ਹੈ। ਉਹ ਇਸ ਦੁਨੀਆ ਤੇ ਅਗਲੀ ਦੁਨੀਆਂ ਵਿਚ ਖੁਸ਼ੀਆਂ ਦਾ ਦਾਤਾ ਹੈ। ਉਸ ਨੇ ਕਿਹਾ ਕਿ ਉਸ ਨੇ ਆਪਣੀ ਬਾਕੀ ਜ਼ਿੰਦਗੀ ਆਪਣੇ ਆਪ ਨੂੰ ਗੁਰੂ ਚਰਨਾਂ ਵਿਚ ਅਰਪਨ ਕਰਨ ਦਾ ਫੈਸਲਾ ਕਰ ਲਿਆ ਹੈ। ਉਹ ਥੋੜ੍ਹੇ ਦਿਨ ਆਪਣੇ ਘਰ ਰਿਹਾ ਜਿਸ ਦੌਰਾਨ ਉਸ ਨੇ ਨਵੇਂ ਕੱਪੜੇ ਸੁਆਏ ਤੇ ਗੁਰੂ ਦੇ ਲੰਗਰ ਲਈ ਇਕ ਲੂਣ ਦੀ ਬੋਰੀ ਲਈ ਤੇ ਫਿਰ ਆਪਣੇ ਭਤੀਜੇ ਨੂੰ ਨਾਲ ਲੈ ਕੇ ਕਰਤਾਰਪੁਰ ਨੂੰ ਚਲ ਪਿਆ। ਗੁਰੂ ਦੇ ਘਰ ਪਹੁੰਚਣ ਤੇ ਗੁਰੂ ਜੀ ਦੀ ਪਤਨੀ ਸੁਲੱਖਣੀ ਨੇ ਉਸ ਦਾ ਆਦਰ ਕੀਤਾ ਤੇ ਦੱਸਿਆ ਕਿ ਗੁਰੂ ਜੀ ਆਪਣੇ ਖੇਤਾਂ ਵਿਚ ਹਨ ਤੇ ਸ਼ਾਮ ਤਕ ਘਰ ਆਉਣਗੇ, ਜੇ ਉਹ ਗੁਰੂ ਜੀ ਨੂੰ ਹੁਣੇ ਹੀ ਮਿਲਣਾ ਚਾਹੁੰਦਾ ਹੈ ਤਾਂ ਉਹ ਜਾ ਕੇ ਮਿਲ ਸਕਦਾ ਹੈ। ਲਹਿਣਾ ਨੇ ਫਿਰ ਲੂਣ ਦੀ ਬੋਰੀ ਮਾਤਾ ਸੁਲੱਖਣੀ ਨੂੰ ਦਿੱਤੀ ਤੇ ਸਿੱਧਾ ਗੁਰੂ ਜੀ ਨੂੰ ਮਿਲਣ ਚਲਾ ਗਿਆ।

ਗੁਰੂ ਜੀ ਨੇ ਤਿੰਨ ਪੰਡਾਂ ਘਾਹ ਦੀਆਂ ਆਪਣੀਆਂ ਗਾਂਵਾਂ-ਮੱਝਾਂ ਲਈ ਇਕੱਠੀਆਂ ਕੀਤੀਆਂ ਹੋਈਆਂ ਸਨ ਤੇ ਉਹਨਾਂ ਨੂੰ ਘਰ ਲਿਜਾਣਾ ਚਾਹੁੰਦੇ ਸਨ। ਘਾਹ ਕਿਉਂਕਿ ਗਿੱਲਾ ਸੀ ਤੇ ਚਿੱਕੜ ਨਾਲ ਭਰਿਆ ਹੋਇਆ ਸੀ। ਇਸ ਕਰਕੇ ਦੂਸਰੇ ਸਿੱਖ ਕੰਨੀ ਕਤਰਾ ਕੇ ਖਿਸਕ ਗਏ। ਫਿਰ ਉਹਨਾਂ ਆਪਣੇ ਪੁੱਤਰਾਂ ਸ੍ਰੀ ਚੰਦ ਤੇ ਲੱਖਮੀ ਦਾਸ ਨੂੰ ਪੰਡਾਂ ਲਿਜਾਣ ਲਈ ਕਿਹਾ। ਉਹਨਾਂ ਨੇ ਵੀ ਇਹ ਕਹਿ ਕੇ ਟਾਲ ਦਿੱਤਾ ਕਿ ਮਜ਼ਦੂਰ ਆ ਰਿਹਾ ਹੈ ਜੋ ਇਹਨਾਂ ਪੰਡਾਂ ਨੂੰ ਲੈ ਜਾਵੇਗਾ। ਉਸੇ ਵੇਲੇ ਲਹਿਣਾ ਉੱਥੇ ਪਹੁੰਚ ਗਿਆ, ਉਸ ਨੇ ਗੁਰੂ ਜੀ ਨੂੰ ਨਮਸਕਾਰ ਕੀਤਾ ਤੇ ਕਿਹਾ, "ਮੈਨੂੰ ਇਕ ਮਜ਼ਦੂਰ ਸਮਝੋ ਤੇ ਇਹ ਕੰਮ ਮੈਨੂੰ ਕਰਨ ਲਈ ਦਿਉ।" ਗੁਰੂ ਜੀ ਨੇ ਫਿਰ ਕਿਹਾ ਕਿ ਉਹ ਇਹ ਪੰਡਾਂ ਘਰ ਲਿਜਾਣੀਆਂ ਚਾਹੁੰਦੇ ਹਨ। ਲਹਿਣਾ ਨੇ ਕਿਹਾ, ਕੋਈ ਇਹਨਾਂ ਪੰਡਾਂ ਨੂੰ ਉਸ ਦੇ ਸਿਰ ਤੇ ਰਖਵਾ ਦੇਵੇ ਫਿਰ ਉਹ ਇਹਨਾਂ ਨੂੰ ਘਰ ਲੈ ਜਾਵੇਗਾ। ਗੁਰੂ ਜੀ ਨੇ ਲਹਿਣੇ ਨੂੰ ਕਿਹਾ ਕਿ ਜਿੰਨੀ ਉਸ ਦੀ ਹਿੰਮਤ ਹੈ ਉਨੀਆਂ ਹੀ ਪੰਡਾਂ ਲੈ ਕੇ ਜਾਵੇ। ਲਹਿਣਾ ਨੇ ਆਪਣੇ ਉਤਸ਼ਾਹ ਤੋਂ ਹਿੰਮਤ ਬੰਨ੍ਹੀ ਤੇ ਤਿੰਨੋਂ ਪੰਡਾਂ ਨੂੰ ਸਿਰ ਤੇ ਚੁੱਕ ਲਿਆ ਤੇ ਗੁਰੂ ਨਾਨਕ ਦੇ ਨਾਲ ਨਾਲ ਉਹਨਾਂ ਦੇ ਘਰ ਨੂੰ ਚਲ ਪਿਆ। ਰਸਤੇ ਵਿਚ ਗਿੱਲਾ ਚਿੱਕੜ, ਘਾਹ ਵਿਚੋਂ ਵੱਗ ਰਿਹਾ ਸੀ, ਜਿਸ ਨੇ ਉਸ ਦੇ ਨਵੇਂ ਕੱਪੜੇ ਲਬੇੜ ਦਿੱਤੇ।

ਜਦੋਂ ਗੁਰੂ ਜੀ ਘਰ ਪਹੁੰਚੇ ਤਾਂ ਗੁਰੂ ਜੀ ਦੀ ਪਤਨੀ ਨੇ ਲਹਿਣਾ ਦੀ ਹਾਲਤ ਵੇਖ ਕੇ ਗੁਰੂ ਜੀ ਨੂੰ ਪੁੱਛਿਆ ਕਿ ਇਸ ਤਰ੍ਹਾਂ ਇਕ ਮਹਿਮਾਨ ਕੋਲੋਂ ਨੌਕਰਾਂ ਵਰਗਾ ਕੰਮ ਕਰਵਾ ਕੇ ਉਸ ਦੇ ਕੱਪੜੇ ਖਰਾਬ ਕਰ ਦੇਣੇ ਕੀ ਠੀਕ ਹਨ ? ਉਹਨਾਂ ਇਹ ਵੀ ਕਿਹਾ ਕਿ ਇਸ ਤਰ੍ਹਾਂ ਗੁਰੂ ਜੀ ਆਪਣੇ

ਸਿੱਖਾਂ ਦਾ ਲਿਹਾਜ਼ ਨਾ ਰੱਖ ਕੇ ਉਹਨਾਂ ਨੂੰ ਆਪਣੇ ਭਰੋਸੇ ਤੋਂ ਵੰਚਿਤ ਕਰੀ ਜਾ ਰਹੇ ਹਨ। ਗੁਰੂ ਜੀ ਨੇ ਜਵਾਬ ਦਿੱਤਾ ਕਿ ਰੱਬ ਨੇ ਉਸ ਆਦਮੀ ਦੇ ਸਿਰ ਤੇ ਪੰਡਾਂ ਦਾ ਭਾਰ ਪਾਇਆ ਹੈ ਜੋ ਉਨ੍ਹਾਂ ਨੂੰ ਚੁੱਕਣਯੋਗ ਹੈ। ਗੁਰੂ ਜੀ ਦੀ ਪਤਨੀ ਨੇ ਉਹਨਾਂ ਦੇ ਛਿਪੇ ਹੋਏ ਭਾਵ ਨੂੰ ਨਾ ਸਮਝਦਿਆਂ ਹੋਇਆ ਕਿਹਾ, "ਵੇਖੋ, ਉਸਦੇ ਕੱਪੜੇ ਸਿਰ ਤੋਂ ਪੈਰਾਂ ਤਕ ਚਿੱਕੜ ਨਾਲ ਭਰ ਗਏ ਹਨ ਜੋ ਘਾਹ ਵਿਚੋਂ ਵੱਗ ਰਿਹਾ ਸੀ।" ਗੁਰੂ ਜੀ ਨੇ ਜਵਾਬ ਦਿੱਤਾ, "ਇਹ ਚਿੱਕੜ ਨਹੀਂ ਹੈ, ਇਹ ਰੱਬ ਦੇ ਦਰਬਾਰ ਦਾ ਕੇਸਰ ਹੈ ਜਿਸ ਨੇ ਉਸ ਨੂੰ ਵਰੋਸਾਇਆ ਬਣਾ ਦਿੱਤਾ ਹੈ। ਇਹ ਪੰਡ ਇਕ ਵੀ ਚੁੱਕਣੀ ਬਹੁਤ ਮੁਸ਼ਕਲ ਸੀ, ਰੱਬ ਨੇ ਇਹਨਾਂ ਤਿੰਨ ਪੰਡਾਂ ਨੂੰ ਚੁੱਕਣ ਲਈ ਇਸ ਨੂੰ ਦੈਵੀ ਸ਼ਕਤੀ ਦਿੱਤੀ ਹੈ।" ਗੁਰੂ ਜੀ ਦੀ ਪਤਨੀ ਨੇ ਜਦੋਂ ਦੁਬਾਰਾ ਵੇਖਿਆ ਤਾਂ ਲਹਿਣਾ ਦੇ ਕੱਪੜਿਆਂ ਤੇ ਚਿੱਕੜ ਅਸਲ ਵਿਚ ਕੇਸਰ ਵਿਚ ਬਦਲ ਗਿਆ। ਸਿੱਖ ਇਹ ਸਮਝਦੇ ਹਨ ਕਿ ਇਹ ਤਿੰਨ ਪੰਡਾਂ, ਆਤਮਿਕ, ਸੰਸਾਰਕ ਤੇ ਗੁਰਿਆਈ ਦੇ ਕੰਮਾਂ ਦੀਆਂ ਪ੍ਰਤੀਕ ਹਨ।

ਗੁਰੂ ਜੀ ਹਰ ਰੋਜ਼ ਦਿਨ ਚੜ੍ਹਣ ਤੋਂ ਤਿੰਨ ਘੰਟੇ ਪਹਿਲਾਂ ਉਠਦੇ ਤੇ ਰਾਵੀ ਵਿਚ ਇਸ਼ਨਾਨ ਕਰਨ ਜਾਂਦੇ। ਇਸ਼ਨਾਨ ਕਰਨ ਤੋਂ ਬਾਅਦ ਉਹ ਜਪੁ ਜੀ ਸਾਹਿਬ ਦਾ ਪਾਠ ਕਰਦੇ, ਈਸ਼ਵਰ ਦੇ ਨਾਮ ਦਾ ਸਿਮਰਨ ਕਰਦੇ ਤੇ ਦਿਨ ਚੜ੍ਹਨ ਤਕ ਰੱਬ ਦੀ ਉਸਤਤ ਵਿਚ ਸ਼ਬਦ ਗਾਉਂਦੇ। ਲਹਿਣਾ ਜੀ ਹਮੇਸ਼ਾਂ ਉਹਨਾਂ ਦੀ ਸੇਵਾ ਵਿਚ ਰਹਿੰਦੇ, ਉਹਨਾਂ ਦੇ ਕੱਪੜੇ ਸੰਭਾਲਦੇ ਤੇ ਜੋ ਵੀ ਕੰਮ ਉਹਨਾਂ ਦਾ ਹੁੰਦਾ, ਉਹ ਕਰਦੇ। ਲਹਿਣਾ ਜੀ ਦੀ ਗੁਰੂ ਜੀ ਨਾਲ ਲਗਨ ਤੇ ਦ੍ਰਿੜ੍ਹਤਾ ਵੇਖ ਕੇ ਤਿੰਨ ਹੋਰ ਸਿੱਖ, ਭਾਈ ਭਗੀਰਥ, ਭਾਈ ਬੁੱਢਾ ਤੇ ਭਾਈ ਸੁਡਾਰੇ ਨੇ ਵੀ ਸੋਚਿਆ ਕਿ ਉਹ ਵੀ ਗੁਰੂ ਜੀ ਦੀ ਸ਼ਲਾਘਾਯੋਗ ਸੇਵਾ ਕਰਨਗੇ। ਇਸ ਕਰਕੇ ਉਹ ਤੜਕੇ ਹੀ ਦਰਿਆ ਦੇ ਕੰਢੇ ਵੱਲ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਰਹਿਣ ਲਈ ਚਲੇ ਗਏ। ਸਰਦੀ ਦਾ ਮੌਸਮ ਸੀ, ਕਾਲੇ ਬੱਦਲ ਇਕੱਠੇ ਹੋ ਗਏ, ਠੰਢੀਆਂ ਹਵਾਵਾਂ ਦੇ ਬੁੱਲੇ ਵਗਣ ਲਗ ਪਏ ਤੇ ਗੜ੍ਹੇ ਪੈਣ ਲੱਗੇ। ਤਿੰਨੋਂ ਆਦਮੀ ਠੰਢ ਨਾਲ ਸੁੰਨ ਹੋ ਗਏ ਤੇ ਬੜੀ ਮੁਸ਼ਕਲ ਨਾਲ ਕੰਬਦੇ ਤੇ ਲੜਖੜਾਂਦੇ ਆਪਣੇ ਘਰਾਂ ਨੂੰ ਆਏ। ਘਰ ਆ ਕੇ ਅੱਗ ਸੇਕ ਕੇ ਹੀ ਉਹਨਾਂ ਦੇ ਸਰੀਰਾਂ ਨੇ ਕੰਮ ਕਰਨਾ ਸ਼ੁਰੂ ਕੀਤਾ। ਲਹਿਣਾ ਜੀ ਨੇ ਉਹ ਸਰਦੀ ਇਸ ਤਰ੍ਹਾਂ ਝੱਲ ਲਈ ਜਿਵੇਂ ਹਲਕੀ ਠੰਢ ਦੀ ਰੁੱਤ ਹੋਵੇ। ਜਦੋਂ ਗੁਰੂ ਜੀ ਦਿਨ ਚੜ੍ਹਨ ਤੇ ਪਾਣੀ ਵਿਚੋਂ ਬਾਹਰ ਆਏ ਤਾਂ ਉਹਨਾਂ ਨੇ ਲਹਿਣਾ ਜੀ ਨੂੰ ਉਹਨਾਂ ਦੇ ਧੀਰਜ ਰੱਖਣ ਤੇ ਵਧਾਈ ਦਿੱਤੀ ਤੇ ਕਿਹਾ ਕਿ ਉਸ ਨੇ ਮੁਕਤੀ ਪਾ ਲਈ ਹੈ ਜੋ ਕਿ ਮਨੁੱਖਾ ਜਨਮ ਦਾ ਸਭ ਤੋਂ ਵੱਡਾ ਮਨੋਰਥ ਹੈ।

ਇਕ ਦਿਨ ਲਹਿਣਾ ਜੀ ਨੇ ਆਪਣੇ ਆਪ ਵਿਚ ਸੋਚਿਆ, "ਗੁਰੂ ਜੀ ਆਪਣੀ ਸਾਧਨਾ ਕਰਨ ਵਿਚ ਕਿੰਨੀ ਜ਼ਿਆਦਾ ਸਰਦੀ ਝੱਲਦੇ ਹਨ ਤੇ ਉਹਨਾਂ ਦੇ ਸੇਵਕ ਲਈ ਇਹ ਸ਼ੋਭਾ ਨਹੀਂ ਦਿੰਦਾ ਕਿ ਉਹ ਸੁੱਖ ਵਿਚ ਰਵ੍ਹੇ।" ਇਹ ਸੋਚ ਕੇ ਉਹ ਵੀ ਅਗਲੀ ਸਵੇਰ ਦਿਨ ਚੜ੍ਹਨ ਤੋਂ ਪਹਿਲਾਂ ਪਾਣੀ ਵਿਚ ਵੜ ਗਏ ਤੇ ਦਿਨ ਚੜ੍ਹਨ ਤੇ ਹੀ ਬਾਹਰ ਆਏ ਉਦੋਂ ਤਕ ਉਹਨਾਂ ਦਾ ਸਰੀਰ ਤਕਰੀਬਨ ਜਮ ਚੁੱਕਾ ਸੀ। ਉਹ ਗੁਰੂ ਜੀ ਦੇ ਚਰਨਾਂ ਵਿਚ ਢਹਿ ਪਏ ਤੇ ਗੁਰੂ ਜੀ ਦੀ ਛੋਹ ਦੇ ਅਸਰ ਨਾਲ ਹੀ ਉਹਨਾਂ ਦੇ ਸਰੀਰ ਦੀ ਕੁਦਰਤੀ ਗਰਮੀ ਵਾਪਸ ਆਈ। ਸਾਰੇ ਉਹਨਾਂ ਲਈ ਗੁਰੂ ਜੀ ਦੀ ਉਦਾਰਤਾ ਦੇਖ ਕੇ ਹੈਰਾਨ ਹੁੰਦੇ ਸਨ ਕਿ ਉਹ ਆਪਣੀ ਮਰਜ਼ੀ ਨਾਲ ਗੁਰੂ ਜੀ ਦਾ ਸੇਵਕ ਬਣਿਆ ਤੇ ਉਸ ਨੇ ਕਦੀ ਨਾ ਸਹਿ ਜਾਣ ਵਾਲੀਆਂ ਮੁਸ਼ਕਲਾਂ ਭਲੀ-ਭਾਂਤ ਸਹੀਆਂ।

## ਕਾਂਡ ਦੂਜਾ

ਗੁਰੂ ਜੀ ਨੇ ਆਪਣੇ ਸਿੱਖਾਂ ਦੀ ਸ਼ਰਧਾ ਦੀ ਹੁਣ ਬਾਕਾਇਦਾ ਅਜਮਾਇਸ਼ ਸ਼ੁਰੂ ਕਰ ਦਿੱਤੀ। ਇਕ ਸਰਦੀ ਦੀ ਰਾਤ ਬਹੁਤ ਬਾਰਸ਼ ਪੈ ਰਹੀ ਸੀ ਤੇ ਗੁਰੂ ਜੀ ਦੇ ਘਰ ਦੀ ਇਕ ਕੰਧ ਡਿੱਗ ਪਈ। ਗੁਰੂ ਜੀ ਨੇ ਕਿਹਾ ਕਿ ਇਸ ਨੂੰ ਤੁਰੰਤ ਹੀ ਠੀਕ ਕਰਨਾ ਪਏਗਾ। ਗੁਰੂ ਜੀ ਦੇ ਪੁੱਤਰਾਂ ਨੇ ਕਿਹਾ ਕਿ ਹੁਣ ਅੱਧੀ ਰਾਤ ਹੈ ਤੇ ਠੰਢ ਹੈ, ਸਵੇਰ ਹੁੰਦਿਆਂ ਹੀ ਉਹ ਮਿਸਤਰੀ ਤੇ ਮਜ਼ਦੂਰ ਨੂੰ ਬੁਲਾ ਲਿਆਉਣਗੇ ਅਤੇ ਲੋੜੀਂਦੀ ਮੁਰੰਮਤ ਕਰਵਾ ਦੇਣਗੇ। ਗੁਰੂ ਜੀ ਨੇ ਕਿਹਾ ਕਿ ਮਿਸਤਰੀਆਂ ਤੇ ਮਜ਼ਦੂਰਾਂ ਦੀ ਕੋਈ ਲੋੜ ਨਹੀਂ ਤੇ ਗੁਰੂ ਦਾ ਕੰਮ ਉਹਨਾਂ ਦੇ ਸਿੱਖ ਹੀ ਕਰਨਗੇ। ਲਹਿਣਾ ਜੀ ਤੋਂ ਸਿਵਾਏ ਸਾਰੇ ਚੁੱਪ ਸਨ, ਉਹ ਉਸ ਵੇਲੇ ਉਠ ਕੇ ਕੰਧ ਦੀ ਮੁਰੰਮਤ ਕਰਨ ਲੱਗ ਪਏ। ਗੁਰੂ ਜੀ ਦੇ ਲੜਕੇ ਤੇ ਦੂਸਰੇ ਸਿੱਖ ਸੌਣ ਲਈ ਚਲੇ ਗਏ। ਜਦੋਂ ਲਹਿਣਾ ਜੀ ਨੇ ਕਾਫੀ ਹੱਦ ਤਕ ਕੰਧ ਨੂੰ ਦੁਬਾਰਾ ਖੜੀ ਕਰ ਦਿੱਤਾ ਤਾਂ ਗੁਰੂ ਜੀ ਨੇ ਕਿਹਾ, "ਇਹ ਤੇ ਟੇਢੀ ਹੈ ਇਸ ਨੂੰ ਢਾਹ ਕੇ ਦੁਬਾਰਾ ਬਣਾਓ", ਲਹਿਣਾ ਜੀ ਨੇ ਉਸ ਤਰ੍ਹਾਂ ਹੀ ਕੀਤਾ ਪਰ ਗੁਰੂ ਜੀ ਨੇ ਕਿਹਾ ਕਿ ਇਹ ਤਸੱਲੀਬਖਸ਼ ਨਹੀਂ। ਦੀਵਾਰ ਦੀ ਨੀਂਹ ਨੂੰ ਪਿੱਛੇ ਕਰਨਾ ਪਏਗਾ ਤੇ ਇਸ ਦਾ ਮਤਲਬ ਸੀ ਕਿ ਦੀਵਾਰ ਨੂੰ ਢਾਹ ਕੇ ਤੀਸਰੀ ਵਾਰ ਉਸਾਰਨਾ ਪਏਗਾ। ਲਹਿਣਾ ਜੀ ਨੇ ਆਪਣੇ ਸੁਆਮੀ ਦੇ ਹੁਕਮ ਦੀ ਪਾਲਣਾ ਕੀਤੀ ਪਰ ਸੁਆਮੀ ਨੇ ਫਿਰ ਆਪਣੀ ਅਪ੍ਰਸੰਨਤਾ ਪ੍ਰਗਟ ਕੀਤੀ ਤੇ ਕਿਹਾ ਕਿ ਕੰਧ ਢਾਹ ਕੇ ਫਿਰ ਉਸਾਰੀ ਜਾਵੇ। ਇਸ ਤੇ ਗੁਰੂ ਜੀ ਦੇ ਲੜਕਿਆਂ ਨੇ ਲਹਿਣਾ ਜੀ ਨੂੰ ਕਿਹਾ ਕਿ ਤੂੰ ਮੂਰਖ ਹੈਂ ਜੋ ਬੇਤੁਕੇ ਆਦੇਸ਼ਾਂ ਦੀ ਪਾਲਣਾ ਕਰੀ ਜਾ ਰਿਹਾ ਹੈਂ। ਲਹਿਣਾ ਜੀ ਨੇ ਸਤਿਕਾਰ ਨਾਲ ਝੁੱਕ ਕੇ ਜਵਾਬ ਦਿੱਤਾ ਕਿ ਇਕ ਸੇਵਕ ਨੂੰ ਤਾਂ ਆਪਣੇ ਹੱਥਾਂ ਨਾਲ ਆਪਣੇ ਸੁਆਮੀ ਦੀ ਸੇਵਾ ਕਰਕੇ ਲਾਹਾ ਲੈਣਾ ਚਾਹੀਦਾ ਹੈ। ਗੁਰੂ ਜੀ ਨੇ ਆਪਣੇ ਪਰਿਵਾਰ ਨੂੰ ਕਿਹਾ ਕਿ ਤੁਹਾਨੂੰ ਇਸ ਆਦਮੀ ਦੀ ਯੋਗਤਾ ਦਾ ਅੰਦਾਜ਼ਾ ਨਹੀਂ ਹੈ। ਇਹ ਹਰ ਸਾਲ ਦੁਰਗਾ ਦੀ ਪੂਜਾ ਲਈ ਤੀਰਥ ਜਾਇਆ ਕਰਦਾ ਸੀ। ਹੁਣ ਜਦੋਂ ਇਸ ਨੂੰ ਗੁਰੂ ਮਿਲ ਗਿਆ ਹੈ, ਇਹ ਸੱਚੇ ਵਾਹਿਗੁਰੂ ਦੀ ਸੇਵਾ ਵਿਚ ਰਹਿਣ ਲੱਗ ਪਿਆ ਹੈ।

ਗੁਰੂ ਜੀ ਤੇ ਉਹਨਾਂ ਦੇ ਸਿੱਖ ਦੀ ਇਕ ਦੂਜੇ ਨਾਲ ਪ੍ਰਸੰਨਤਾ ਦਿਨ-ਬ-ਦਿਨ ਵੱਧਦੀ ਗਈ। ਜਿਉਂ ਜਿਉਂ ਗੁਰੂ ਜੀ ਉਸ ਨੂੰ ਸਿੱਖਿਆ ਦਿੰਦੇ ਗਏ ਤਿਉਂ ਤਿਉਂ ਉਸ ਦੇ ਦਿਲ ਵਿਚ ਰੱਬੀ ਗਿਆਨ ਆਉਂਦਾ ਗਿਆ। ਗੁਰੂ ਜੀ ਦੇ ਪੁੱਤਰ ਉਹਨਾਂ ਦੇ ਇਸ ਸ਼ਰਧਾਲੂ ਸੇਵਕ ਤੇ ਸਿੱਖ ਤੋਂ ਦਿਨ-ਬ-ਦਿਨ ਈਰਖਾਲੂ ਹੁੰਦੇ ਗਏ ਤੇ ਉਸ ਪ੍ਰਤੀ ਆਪਣੀ ਨਫਰਤ ਜ਼ਾਹਰ ਕਰਨ ਲਗ ਪਏ। ਸ਼ਾਇਦ ਦਿਨ-ਬ-ਦਿਨ ਦੀਂ ਵਧਦੀ ਦੁਸ਼ਮਣੀ ਨੂੰ ਰੋਕਣ ਲਈ ਗੁਰੂ ਜੀ ਨੇ ਲਹਿਣਾ ਜੀ ਨੂੰ ਇਹ ਸਲਾਹ ਦਿੱਤੀ ਕਿ ਉਹ ਕੁਝ ਦੇਰ ਲਈ ਆਪਣੇ ਘਰ ਖਡੂਰ ਚਲੇ ਜਾਣ। ਗੁਰੂ ਜੀ ਨੇ ਕਿਹਾ, "ਤੇਰੇ ਮਾਤਾ-ਪਿਤਾ ਤੇ ਹੋਰ ਸੰਬੰਧੀ ਤੇਰੇ ਉਹਨਾਂ ਤੋਂ ਦੂਰ ਰਹਿਣ ਤੇ ਦੁਖੀ ਹੋਣਗੇ। ਇਸ ਕਰਕੇ ਖਡੂਰ ਵਾਪਸ ਚਲੇ ਜਾਓ ਤੇ ਕੁਝ ਦੇਰ ਉਥੇ ਟਿਕੋ ਤੇ ਰੱਬ ਦਾ ਨਾਮ ਜਪਾਓ। ਮੈਂ ਵੀ ਉਥੇ ਸੱਤਭਰਾਈ ਦੇ ਘਰ ਵਿਚ ਰਿਹਾ ਸੀ, ਮੇਰਾ ਪਲੰਘ ਹਾਲੇ ਵੀ ਉੱਥੇ ਹੈ। ਤੂੰ ਮੇਰੇ ਖਡੂਰ ਵਿਚ ਵੀ ਇਸ ਤਰ੍ਹਾਂ ਹੀ ਦਰਸ਼ਨ ਕਰੇਂਗਾ ਜਿਵੇਂ ਤੂੰ ਮੇਰੇ ਕੋਲ ਹੋਵੇਂ।" ਲਹਿਣਾ ਜੀ ਆਗਿਆ ਪਾਲਣ ਦੇ ਪੁੰਜ ਸਨ, ਤੁਸੇ ਵੇਲੇ ਖਡੂਰ ਵੱਲ ਚੱਲ ਪਏ, ਉਹਨਾਂ ਦੇ ਪਹੁੰਚਣ ਤੇ ਸਭ ਨੂੰ ਇਹ ਪਤਾ ਚੱਲ ਗਿਆ ਕਿ ਉਹਨਾਂ ਨੇ ਤਿੰਨ ਸਾਲ ਗੁਰੂ ਨਾਨਕ ਦੇਵ ਜੀ ਨਾਲ ਬਿਤਾਏ ਹਨ ਤੇ ਉਹਨਾਂ ਨੇ ਨੇਕੀ ਤੇ ਆਤਮਿਕਤਾ ਵਿਚ ਬਹੁਤ ਮਹਾਨ ਉੱਨਤੀ ਕੀਤੀ ਹੈ। ਇਸ ਲਈ ਸਾਰੇ ਉਹਨਾਂ ਨੂੰ ਸ਼ਰਧਾ ਭੇਟ ਕਰਨ ਆਏ।

ਹੋਰਨਾਂ ਲੋਕਾਂ ਵਿਚ ਤਖਤ ਮੱਲ ਜੋ ਕਿ ਨਗਰ ਦਾ ਮੁਖੀ ਸੀ, ਉਹਨਾਂ ਦੇ ਚਰਨ ਛੂਹਣ ਆਇਆ। ਲਹਿਣਾ ਜੀ ਨੇ ਉਸ ਨੂੰ ਕਿਹਾ, "ਇਹ ਠੀਕ ਨਹੀਂ ਹੈ, ਤੁਸੀਂ ਹਰ ਤਰ੍ਹਾਂ ਨਾਲ ਮੇਰੇ ਤੋਂ ਉੱਚੀ ਪਦਵੀ ਤੇ ਹੋ"। ਪਰ ਤਖਤ ਮੱਲ ਲਹਿਣਾ ਜੀ ਦੀ ਉਸ ਆਤਮਿਕ ਸ਼ਕਤੀ ਨੂੰ ਜਾਣਦਾ ਸੀ ਜਿਸ ਨਾਲ ਉਹ ਉਸ ਦੀ ਆਤਮਾ ਨੂੰ ਪਵਿੱਤਰ ਕਰ ਸਕਦੇ ਸਨ। ਇਸ ਕਰਕੇ ਉਹ ਆਪਣੀ ਸ਼ਰਧਾ ਵਿਚ ਕੋਈ ਊਣਤਾਈ ਨਹੀਂ ਸੀ ਰਹਿਣ ਦੇਣਾ ਚਾਹੁੰਦਾ। ਉਸ ਨੇ ਲਹਿਣਾ ਜੀ ਨੂੰ ਕਿਹਾ ਕਿ ਉਹ ਉਸ ਨੂੰ ਧਾਰਮਿਕ ਸਿੱਖਿਆ ਦੇਣ ਜਿਸ ਕਰਕੇ ਉਸਦਾ ਪਾਰ ਉਤਾਰਾ ਹੋਵੇ। ਫਿਰ ਲਹਿਣਾ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਇਹ ਸ਼ਬਦ ਉਸ ਲਈ ਦੁਹਰਾਇਆ:

ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ,<br>ਸੂਖੀ ਕਰੈ ਪਸਾਉ ਦੂਖ ਵਿਸਾਰਸੀ। (ਸਾਰਾ ਸ਼ਬਦ)

*(ਸੂਹੀ ਮਹਲਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 729)*

ਇਹ ਸੁਣ ਕੇ ਤਖਤ ਮੱਲ ਦੀ ਸਮਝ ਦੇ ਦਵਾਰ ਖੁੱਲ੍ਹ ਗਏ ਤੇ ਆਤਮਿਕ ਗਿਆਨ ਦੀ ਝਲਕ ਉਸ ਨੂੰ ਪਈ। ਸਾਰੇ ਸਿੱਖ ਲਹਿਣਾ ਜੀ ਨੂੰ ਗੁਰੂ ਨਾਨਕ ਦੇਵ ਜੀ ਵਾਂਗੂੰ ਸਮਝ ਕੇ ਉਹਨਾਂ ਨੂੰ ਸਤਿਕਾਰ ਦੇਣ ਲਈ ਆਉਣ ਲਗ ਪਏ। ਹਰ ਰੋਜ਼ ਰੋਟੀਆਂ ਪੱਕਦੀਆਂ ਤੇ ਆਉਣ ਵਾਲੇ ਲੋਕਾਂ ਵਿਚ ਵੰਡੀਆਂ ਜਾਂਦੀਆਂ। ਇਸ ਤਰ੍ਹਾਂ ਦਿਨ ਪ੍ਰਤੀ ਦਿਨ ਲੋਕਾਂ ਦੀ ਸ਼ਰਧਾ ਵਧਦੀ ਗਈ।

ਗੁਰੂ ਜੀ ਲਹਿਣਾ ਜੀ ਦੇ ਭਗਤੀ ਭਾਵ ਨੂੰ ਜਾਣਦੇ ਸਨ, ਇਸ ਕਰਕੇ ਖਡੂਰ ਉਹਨਾਂ ਨੂੰ ਮਿਲਣ ਗਏ। ਲਹਿਣਾ ਜੀ ਤੇ ਉਹਨਾਂ ਦੀ ਪਤਨੀ ਗੁਰੂ ਜੀ ਦੇ ਚਰਨਾਂ ਤੇ ਡਿੱਗ ਪਏ ਤੇ ਜੋ ਕੁਝ ਉਹਨਾਂ ਕੋਲ ਸੀ ਗੁਰੂ ਜੀ ਦੇ ਅੱਗੇ ਰੱਖ ਦਿੱਤਾ। ਗੁਰੂ ਜੀ ਨੇ ਲਹਿਣੇ ਜੀ ਨੂੰ ਦੁਨੀਆਂ ਤੋਂ ਨਵੇਕਲੇ ਰਹਿਣ, ਚੰਗੇ-ਮਾੜੇ ਦੀ ਸੂਝ ਤੇ ਦੈਵੀ ਗਿਆਨ ਸਿਖਾਇਆ। ਇਸ ਤਰ੍ਹਾਂ ਗੁਰੂ ਜੀ ਨੇ ਲਹਿਣੇ ਜੀ ਨੂੰ ਇਕ ਅਤਿਅੰਤ ਚੰਗੀ ਸਿੱਖਿਆ ਦੇ ਕੇ ਆਤਮਿਕ ਉੱਚਤਾ ਦਿੱਤੀ। ਲਹਿਣੇ ਜੀ ਨੂੰ ਖਡੂਰ ਵਿਚ ਹੀ ਛੱਡ ਕੇ ਗੁਰੂ ਜੀ ਵਾਪਸ ਕਰਤਾਰਪੁਰ ਚਲੇ ਗਏ। ਗੁਰੂ ਜੀ ਦੇ ਸਿਖਾਏ ਹੋਏ ਸ਼ਬਦ ਬੋਲ ਬੋਲ ਕੇ ਲਹਿਣਾ ਜੀ ਦਾ ਸਮਾਂ ਛੇਤੀ ਬੀਤਦਾ ਗਿਆ। ਸਾਰੀਆਂ ਆਸ਼ਾਵਾਂ, ਇਛਾਵਾਂ ਤੇ ਦੁਨਿਆਵੀ ਮੋਹ ਖਤਮ ਹੋ ਗਏ ਤੇ ਆਤਮਿਕ ਪ੍ਰੇਮ ਤੇ ਭਗਤੀ ਸਾਰੀ ਵਾਹਿਗੁਰੂ ਤੇ ਹੀ ਕੇਂਦਰਿਤ ਹੋ ਗਈ। ਜਿਸ ਤਰ੍ਹਾਂ ਸੋਨੇ ਨੂੰ ਕਸਵੱਟੀ ਤੇ ਪਰਖਿਆ ਜਾਂਦਾ ਹੈ, ਇਸੇ ਤਰ੍ਹਾਂ ਗੁਰੂ ਜੀ ਨੇ ਲਹਿਣਾ ਜੀ ਨੂੰ ਪਰਖਿਆ ਤੇ ਗੁਰੂ ਦੀ ਪਦਵੀ ਲਈ ਪਵਿੱਤਰ ਤੇ ਯੋਗ ਪਾਇਆ।

ਇਸ ਤੋਂ ਬਾਅਦ ਲਹਿਣਾ ਜੀ ਕਦੀ ਨਗਰ ਵਿਚ ਨਹੀਂ ਗਏ। ਉਹ ਹਮੇਸ਼ਾਂ ਆਤਮਿਕ ਧਿਆਨ ਤੇ ਸ਼ਬਦ ਦੇ ਪ੍ਰੇਮ ਵਿਚ ਲੀਨ ਰਹਿੰਦੇ। ਇਕ ਵਾਰੀ ਸਿਰਫ ਉਹ ਜਦੋਂ ਘਰ ਤੋਂ ਬਾਹਰ ਜਾਂਦੇ ਸੀ, ਉਹ ਖਡੂਰ ਦੇ ਬਾਹਰ ਤਲਾਬ ਦੇ ਕਿਨਾਰੇ ਲੇਟ ਕੇ ਅਡੋਲ ਲਗਾਤਾਰ ਰੱਬ ਦਾ ਧਿਆਨ ਕਰਦੇ ਸਨ।

ਲਹਿਣਾ ਜੀ ਦੀ ਭਗਤੀ ਵੇਖ ਕੇ ਗੁਰੂ ਨਾਨਕ ਦੇਵ ਜੀ ਨੇ ਛੇਤੀ ਹੀ ਦੂਸਰੀ ਵਾਰੀ ਚੱਕਰ ਲਗਾਇਆ ਤੇ ਲਹਿਣਾ ਜੀ ਨੂੰ ਕਿਹਾ, "ਤੂੰ ਬਹੁਤ ਜ਼ਿਆਦਾ ਸਾਧਨਾ ਕੀਤੀ ਹੈ, ਮੈਂ ਤੇਰਾ ਦੁੱਖ ਹੋਰ ਬਰਦਾਸ਼ਤ ਨਹੀਂ ਕਰ ਸਕਦਾ। ਤੇਰੇ ਤੇ ਮੇਰੇ ਵਿਚ ਹੁਣ ਕੋਈ ਅੰਤਰ ਨਹੀਂ ਰਹਿ ਗਿਆ। ਮੇਰੇ ਕਿਸੇ ਵੀ ਹੋਰ ਸਿੱਖ ਵਿਚ ਮੇਰਾ ਏਨਾ ਭਰੋਸਾ ਤੇ ਨਿਸ਼ਚਾ ਨਹੀਂ ਹੈ ਜਿੰਨਾ ਤੇਰੇ ਵਿਚ ਹੈ, ਇਸ ਕਰਕੇ ਮੈਂ ਤੈਨੂੰ ਸਭ ਤੋਂ ਜ਼ਿਆਦਾ ਪਿਆਰ ਕਰਦਾ ਹਾਂ। ਤੂੰ ਠੀਕ ਹੀ ਮੇਰੇ ਹੀ ਸਰੀਰ ਦਾ ਅੰਗ ਅੰਗਦ ਹੈ, ਮੈਂ ਤੈਨੂੰ ਵਧਾਈ ਦਿੰਦਾ ਹਾਂ।" ਇਹ ਕਹਿ ਗੁਰੂ ਜੀ ਨੇ ਉਹਨਾਂ ਨੂੰ ਗਲਵਕੜੀ ਵਿਚ ਲੈ ਲਿਆ

ਤੇ ਕਰਤਾਰਪੁਰ ਆਪਣੇ ਨਾਲ ਲੈ ਗਏ।

ਕਰਤਾਰਪੁਰ ਰਹਿੰਦਿਆਂ ਗੁਰੂ ਨਾਨਕ ਦੇਵ ਜੀ ਨੂੰ ਖੇਤੀਬਾੜੀ ਵੱਲ ਧਿਆਨ ਦੇਣ ਦਾ ਕਾਫੀ ਸਮਾਂ ਮਿਲ ਗਿਆ। ਉਹਨਾਂ ਨੇ ਕਾਫੀ ਖੇਤ ਜਵਾਰ ਤੇ ਮੱਕੀ ਦੇ ਬੀਜੇ ਜਿਸ ਤੋਂ ਉਹਨਾਂ ਦੇ ਲੰਗਰ ਲਈ ਨਿਰੰਤਰ ਅਨਾਜ ਮਿਲਦਾ ਰਿਹਾ ਤੇ ਉਹ ਸਭ ਆਉਣ ਵਾਲਿਆਂ ਨੂੰ ਭੋਜਨ ਛਕਾਉਂਦੇ ਸਨ, ਚਾਹੇ ਉਹ ਹਿੰਦੂ ਹੋਵੇ ਜਾਂ ਮੁਸਲਮਾਨ। ਇਕ ਵਾਰੀ ਗੁਰੂ ਜੀ ਨੂੰ ਮਿਲਣ ਵਾਲਿਆਂ ਦਾ ਆਮ ਨਾਲੋਂ ਨਿੱਘਾ ਇਕੱਠ ਸੀ ਤੇ ਤਿੰਨ ਦਿਨ ਲਗਾਤਾਰ ਮੀਂਹ ਵਰਦਾ ਰਿਹਾ ਤੇ ਅੱਗ ਜਲਾਣੀ ਜਾਂ ਖਾਣਾ ਪਕਾਣਾ ਅਸੰਭਵ ਹੋ ਗਿਆ ਤੇ ਮਹਿਮਾਨਾਂ ਦੇ ਖਾਣ ਲਈ ਕੁਝ ਵੀ ਨਹੀਂ ਸੀ। ਗੁਰੂ ਜੀ ਬਾਹਰੋਂ ਆਪਣੇ ਪੁੱਤਰਾਂ ਸ੍ਰੀ ਚੰਦ ਤੇ ਲੱਖਮੀ ਦਾਸ ਨੂੰ ਲੈ ਕੇ ਖੇਤਾਂ ਵਿਚ ਚਲੇ ਗਏ। ਉਹਨਾਂ ਨੇ ਆਪਣੇ ਪੁੱਤਰਾਂ ਨੂੰ ਆਪਣੀ ਪਰੇਸ਼ਾਨੀ ਸਮਝਾਈ ਤੇ ਕਿਹਾ ਕਿ ਇਹ ਕਿੰਨਾ ਗਲਤ ਹੈ ਕਿ ਉਹਨਾਂ ਦੇ ਮਹਿਮਾਨ ਉਹਨਾਂ ਕੋਲ ਰਹਿ ਕੇ ਕਿਸੇ ਚੀਜ਼ ਤੋਂ ਥੁੜੇ ਰਹਿਣ। ਉਹਨਾਂ ਦੇ ਪੁੱਤਰਾਂ ਨੇ ਜਵਾਬ ਦਿੱਤਾ, "ਏਨੇ ਜ਼ੋਰ ਦੇ ਮੀਂਹ ਵਿਚ ਅਸੀਂ ਸਾਰੀ ਲੋਕਾਂ ਦੀ ਭੀੜ ਨੂੰ ਕਿਸ ਤਰ੍ਹਾਂ ਖੁਸ਼ ਕਰ ਸਕਦੇ ਹਾਂ।" ਗੁਰੂ ਜੀ ਨੇ ਕਿਹਾ, "ਇਸ ਕਿੱਕਰ ਦੇ ਦਰਖਤ ਤੇ ਚੜ੍ਹੋ, ਇਸ ਨੂੰ ਹਿਲਾਓ। ਇਸ ਤੋਂ ਫਲ ਤੇ ਮਠਿਆਈ ਦੀ ਵਰਖਾ ਹੋਵੇਗੀ ਜੋ ਸਾਡੇ ਮਹਿਮਾਨਾਂ ਨੂੰ ਰਜਾ ਦੇਵੇਗੀ।" ਸ੍ਰੀ ਚੰਦ ਨੇ ਜਵਾਬ ਦਿੱਤਾ, "ਕਿੱਕਰ ਤੋਂ ਕੰਡੇ ਤੇ ਕੌੜੇ ਬੀਜਾਂ ਤੋਂ ਸਿਵਾਏ ਹੋਰ ਕੁਝ ਨਹੀਂ ਡਿੱਗ ਸਕਦਾ।" ਗੁਰੂ ਜੀ ਨੇ ਫਿਰ ਆਪਣੇ ਦੂਸਰੇ ਪੁੱਤਰ ਨੂੰ ਕਿਹਾ, "ਇਸ ਦਰੱਖਤ ਤੇ ਚੜ੍ਹ ਕੇ ਇਸ ਨੂੰ ਹਿਲਾ ਲੈ। ਲੱਖਮੀ ਦਾਸ ਨੇ ਜਵਾਬ ਦਿੱਤਾ, "ਇਸ ਤੋਂ ਪਹਿਲਾਂ ਕਦੀ ਇਹੋ ਜਿਹੀ ਗੱਲ ਵਾਪਰੀ ਹੈ ? ਕਦੀ ਮਠਿਆਈਆਂ ਤੇ ਮੱਠੀਆਂ ਦਰੱਖਤਾਂ ਤੋਂ ਡਿੱਗੀਆਂ ਹਨ ?" ਗੁਰੂ ਜੀ ਨੇ ਫਿਰ ਅੰਗਦ ਜੀ ਨੂੰ ਉਹੀ ਕਰਨ ਨੂੰ ਕਿਹਾ ਜੋ ਉਹਨਾਂ ਦੇ ਪੁੱਤਰਾਂ ਨੇ ਕਰਨ ਤੋਂ ਜਵਾਬ ਦਿੱਤਾ ਸੀ। ਅੰਗਦ ਜੀ ਬੜੇ ਹੀ ਉਤਸ਼ਾਹ ਨਾਲ ਦਰਖਤ ਚੜ੍ਹੇ ਤੇ ਉਸ ਨੂੰ ਹਿਲਾਇਆ। ਦਰਖਤ ਦੇ ਹੇਠਾਂ ਹਰ ਪ੍ਰਕਾਰ ਦੀਆਂ ਕਲਪਿਤ ਕੀਤੀਆਂ ਜਾ ਸਕਦੀਆਂ ਭਾਰਤੀ ਮਠਿਆਈਆਂ ਦੇ ਢੇਰ ਲੱਗ ਗਏ। ਜਦੋਂ ਗੁਰੂ ਜੀ ਦੇ ਮਹਿਮਾਨਾਂ ਨੇ ਸਭ ਕੁਝ ਖਾ ਕੇ ਆਪਣੀ ਭੁੱਖ ਦੀ ਤ੍ਰਿਪਤੀ ਕੀਤੀ ਤਾਂ ਉਹ ਗੁਰੂ ਜੀ ਤੇ ਉਹਨਾਂ ਦੇ ਵਫਾਦਾਰ ਸਿੱਖ ਦੀ ਉਸਤਤ ਕਰਨ ਲੱਗ ਪਏ। ਅੰਗਦ ਜੀ ਨੇ ਉਹਨਾਂ ਨੂੰ ਤੁਰੰਤ ਹੀ ਸਮਝਾਇਆ ਕਿ ਇਹ ਸ਼ਕਤੀ ਉਸ ਦੀ ਨਹੀਂ ਹੈ। ਇਹ ਤਾਂ ਰੱਬੀ ਗਿਆਨ ਸੀ ਨਾ ਕਿ ਮਠਿਆਈਆਂ ਜੋ ਦਰੱਖਤ ਤੋਂ ਡਿੱਗੀਆਂ। ਇਹ ਤਾਂ ਗੁਰੂ ਜੀ ਦੇ ਸ਼ਬਦਾਂ ਦਾ ਹੀ ਜਾਦੂਈ ਪ੍ਰਭਾਵ ਸੀ। ਗੁਰੂ ਜੀ ਨੇ ਇਹ ਸੁਣ ਕੇ ਕਿਹਾ, "ਮੇਰੇ ਸ਼ਬਦ ਉਹਨਾਂ ਨੂੰ ਹੀ ਲਾਹੇਵੰਦ ਹੋ ਸਕਦੇ ਹਨ ਜੋ ਉਹਨਾਂ ਨੂੰ ਮੰਨੇਗਾ, ਉਹ ਹੀ ਉਸ ਦਾ ਫਲ ਪ੍ਰਾਪਤ ਕਰ ਸਕਣਗੇ।" ਉਸ ਦਿਨ ਗੁਰੂ ਜੀ ਦੇ ਪੁੱਤਰਾਂ ਤੇ ਹੋਰ ਸਿੱਖਾਂ ਨੂੰ ਪਹਿਲੀ ਵਾਰ ਆਗਿਆ ਪਾਲਣ ਦੀ ਮਹੱਤਤਾ ਦਾ ਪਤਾ ਚਲਿਆ।

ਗੁਰੂ ਜੀ ਨੇ ਹੁਣ ਲਹਿਣਾ ਜੀ ਨੂੰ ਕਾਫੀ ਪਰਖ ਲਿਆ ਸੀ ਪਰ ਇਸ ਦੇ ਬਾਵਜੂਦ ਵੀ ਉਹ ਇਕ ਹੋਰ ਅਜਮਾਇਸ਼ ਕਰਨਾ ਠੀਕ ਸਮਝਦੇ ਸਨ। ਵਿਸ਼ੇਸ਼ ਤੌਰ ਤੇ ਉਹ ਇਹ ਅਜਮਾਇਸ਼ ਆਪਣੇ ਪੁੱਤਰਾਂ ਦੇ ਹੰਕਾਰ ਨੂੰ ਤੋੜਨ ਲਈ ਤੇ ਉਹਨਾਂ ਨੂੰ ਤੇ ਹੋਰ ਸਿੱਖਾਂ ਨੂੰ ਇਹ ਯਕੀਨ ਦਿਵਾਉਣ ਲਈ ਕਰਨਾ ਚਾਹੁੰਦੇ ਸਨ ਕਿ ਸਿਰਫ ਲਹਿਣਾ ਜੀ ਹੀ ਉਹਨਾਂ ਦੇ ਉਤਰਾਧਿਕਾਰੀ ਬਣਨ ਦੇ ਯੋਗ ਸਨ। ਇਕ ਵਾਰੀ ਅੱਧੀ ਰਾਤ ਦਾ ਵੇਲਾ ਸੀ, ਕੀਰਤਨ ਖਤਮ ਹੋਇਆ ਤੇ ਗੁਰੂ ਜੀ ਤੋਂ ਸਿਵਾਏ ਸਾਰੇ ਸੌਣ ਲਈ ਚਲੇ ਗਏ ਤਾਂ ਗੁਰੂ ਜੀ ਨੇ ਆਪਣੇ ਪੁੱਤਰਾਂ ਨੂੰ ਬੁਲਾ ਕੇ ਕਿਹਾ ਕਿ ਉਹਨਾਂ ਦੇ ਕੱਪੜੇ ਮੈਲੇ

ਹਨ ਤੇ ਉਹ ਉਸੇ ਵੇਲੇ ਇਹਨਾਂ ਨੂੰ ਲਿਜਾ ਕੇ ਧੋ ਕੇ ਲਿਆਉਣ। ਉਹਨਾਂ ਨੇ ਕਿਹਾ ਕਿ ਹੁਣ ਤਾਂ ਸਾਰੇ ਖੂਹ ਚਲਣੇ ਬੰਦ ਹੋ ਗਏ ਹਨ ਤੇ ਹੁਣ ਹਨੇਰਾ ਹੈ ਜੇ ਉਹ ਕਿਸੇ ਤਰ੍ਹਾਂ ਕੱਪੜੇ ਧੋ ਵੀ ਲਿਆਉਣ ਤਾਂ ਵੀ ਉਹ ਉਹਨਾਂ ਨੂੰ ਇਸ ਵੇਲੇ ਸੁਕਾ ਨਹੀਂ ਸਕਣਗੇ। ਜਦੋਂ ਦਿਨ ਚੜ੍ਹੇਗਾ ਤਾਂ ਉਹ ਧੋਬੀ ਨੂੰ ਬੁਲਾ ਕੇ ਇਹ ਕੰਮ ਕਰਵਾ ਦੇਣਗੇ। ਗੁਰੂ ਜੀ ਨੇ ਕਿਹਾ ਕਿ ਜੇ ਉਹ ਹੁਣੇ ਆਪ ਜਾ ਕੇ ਇਹਨਾਂ ਨੂੰ ਧੋ ਲਿਆਉਂਦੇ ਤਾਂ ਚੰਗਾ ਸੀ। ਪੁੱਤਰਾਂ ਨੇ ਜਵਾਬ ਦਿੱਤਾ ਕਿ ਜੇ ਉਹ ਸਵੇਰ ਹੋਣ ਤਕ ਇੰਤਜ਼ਾਰ ਨਹੀਂ ਕਰ ਸਕਦੇ ਤਾਂ ਇਹ ਜ਼ਿਆਦਾ ਠੀਕ ਹੈ ਕਿ ਦੂਸਰੇ ਕੱਪੜੇ ਪਾ ਲੈਣ। ਇਸ ਤੋਂ ਬਾਅਦ ਗੁਰੂ ਜੀ ਨੇ ਅੰਗਦ ਜੀ ਨੂੰ ਕਿਹਾ, ਅੰਗਦ ਜੀ ਨੇ ਉਸੇ ਵੇਲੇ ਕੱਪੜੇ ਲੈ ਲਏ ਤੇ ਪੋਹ ਫੁੱਟਦਿਆਂ ਹੀ ਉਹਨਾਂ ਨੇ ਸ਼ਹਿਰ ਦੇ ਬਾਹਰ ਚਲਦੇ ਹੋਏ ਖੂਹ ਨੂੰ ਲੱਭਿਆ ਤੇ ਛੇਤੀ ਛੇਤੀ ਆਪਣੇ ਸੁਆਮੀ ਦੇ ਕੱਪੜੇ ਧੋ ਕੇ ਸੁਕਾਏ। ਹੈਰਾਨ ਕਰਨ ਵਾਲੇ ਥੋੜ੍ਹੇ ਜਿਹੇ ਸਮੇਂ ਵਿਚ ਜਦੋਂ ਉਹ ਧੋਤੇ ਹੋਏ ਕੱਪੜੇ ਲੈ ਕੇ ਆਏ ਤਾਂ ਸਭ ਬਹੁਤ ਹੈਰਾਨ ਹੋ ਗਏ ਤੇ ਗੁਰੂ ਜੀ ਨੇ ਉਹਨਾਂ ਦੀ ਇਸ ਸੇਵਾ ਤੇ ਬਹੁਤ ਪ੍ਰਸੰਨਤਾ ਪ੍ਰਗਟ ਕੀਤੀ।

ਇਕ ਦਿਨ ਜਦੋਂ ਗੁਰੂ ਜੀ ਆਪਣੇ ਕੇਸ ਧੋ ਰਹੇ ਸਨ ਤੇ ਜਿਸ ਕਟੋਰੇ ਨਾਲ ਧੋ ਰਹੇ ਸਨ ਉਹ ਉਹਨਾਂ ਦੇ ਹੱਥੋਂ ਖਿਸਕ ਗਿਆ ਤੇ ਇਕ ਟੋਬੇ ਵਿਚ ਡਿੱਗ ਪਿਆ। ਗੁਰੂ ਜੀ ਨੇ ਆਪਣੇ ਪੁੱਤਰਾਂ ਨੂੰ ਕਟੋਰਾ ਜਲਦੀ ਲਿਆਉਣ ਲਈ ਕਿਹਾ। ਉਹਨਾਂ ਨੇ ਕਿਹਾ ਕਿ ਟੋਬਾ ਬਹੁਤ ਡੂੰਘਾ ਤੇ ਗੰਦੇ ਪਾਣੀ ਨਾਲ ਭਰਿਆ ਹੋਇਆ ਹੈ, ਪਰ ਉਹ ਕਿਸੇ ਕੋਲੋਂ ਡੁਬਕੀ ਲਗਵਾ ਕੇ ਕੱਢਵਾ ਲੈਣਗੇ। ਇਹ ਗੱਲ ਸੁਣ ਕੇ ਗੁਰੂ ਜੀ ਨੇ ਅੰਗਦ ਜੀ ਨੂੰ ਕਟੋਰਾ ਕੱਢ ਕੇ ਵਾਪਸ ਲਿਆ ਦੇਣ ਲਈ ਕਿਹਾ। ਜਦੋਂ ਹੀ ਅੰਗਦ ਜੀ ਨੇ ਟੋਭੇ ਵਿਚ ਹੱਥ ਪਾਇਆ ਤਾਂ ਕਹਿੰਦੇ ਹਨ ਕਿ ਕਟੋਰਾ ਆਪੇ ਹੀ ਪਾਣੀ ਦੇ ਉੱਪਰ ਆ ਗਿਆ ਤੇ ਉਹਨਾਂ ਨੂੰ ਕਟੋਰਾ ਉਥੋਂ ਲਿਆ ਕੇ ਆਪਣੇ ਸੁਆਮੀ ਨੂੰ ਪੇਸ਼ ਕਰਨ ਵਿਚ ਕੋਈ ਦਿੱਕਤ ਨਹੀਂ ਹੋਈ। ਇਸ ਗੱਲ ਤੋਂ ਬਾਅਦ ਗੁਰੂ ਜੀ ਨੇ ਆਪਣੀ ਪਤਨੀ ਨੂੰ ਕਿਹਾ, "ਸ੍ਰੀ ਚੰਦ ਤੇ ਲੱਖਮੀ ਦਾਸ ਤੇਰੇ ਪੁੱਤਰ ਹਨ ਤੇ ਲਹਿਣਾ ਜੋ ਮੇਰੀ ਆਗਿਆ ਦਾ ਪਾਲਣ ਕਰਦਾ ਹੈ, ਉਹ ਮੇਰਾ ਪੁੱਤਰ ਹੈ।" ਗੁਰੂ ਜੀ ਦੀ ਪਤਨੀ ਆਪਣੇ ਪੁੱਤਰਾਂ ਨੂੰ ਕਾਫੀ ਡਾਂਟਦੀ ਰਹਿੰਦੀ ਤੇ ਨਾਲ ਉਹਨਾਂ ਨੂੰ ਇਹ ਵੀ ਉਮੀਦ ਦਿੰਦੀ ਹੈ ਕਿ ਜੇ ਉਹ ਆਪਣੇ ਪਿਤਾ ਦੀ ਆਗਿਆ ਦਾ ਪਾਲਣ ਕਰਨਗੇ ਤਾਂ ਸ਼ਾਇਦ ਉਹਨਾਂ ਵਿਚੋਂ ਕੋਈ ਗੁਰੂ ਜੀ ਦਾ ਵਾਰਿਸ ਬਣਨ ਦੇ ਯੋਗ ਹੋ ਜਾਵੇ। ਮਾਤਾ ਦੀ ਸਿੱਖਿਆ ਦਾ ਵੀ ਉਹਨਾਂ ਤੇ ਕੋਈ ਅਸਰ ਨਾ ਹੋਇਆ ਤਾਂ ਜੋ ਉਹ ਸਿਆਣੇ ਬਣ ਕੇ ਪੁੱਤਰਾਂ ਵਾਲਾ ਸਨੇਹ ਤੇ ਆਗਿਆ ਪਾਲਣ ਦਿਖਾਉਂਦੇ।

ਗੁਰੂ ਅੰਗਦ ਜੀ ਦੀ ਆਖਰੀ ਪ੍ਰੀਖਿਆ ਮੁਰਦਾ ਖਾਣ ਦੇ ਬਾਰੇ ਸੀ ਜੋ ਕਿ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਵਿਚ ਬਿਆਨ ਕੀਤੀ ਗਈ ਹੈ।

ਇਕ ਦਿਨ ਜਦੋਂ ਸਿੱਖ ਇਕੱਠੇ ਹੋਏ ਤਾਂ ਗੁਰੂ ਜੀ ਨੇ ਅੰਗਦ ਜੀ ਨੂੰ ਆਪਣੇ ਤਖਤ ਤੇ ਬਿਠਾ ਦਿੱਤਾ, ਪੰਜ ਪੈਸੇ ਤੇ ਨਾਰੀਅਲ ਅੱਗੇ ਰੱਖ ਕੇ ਭਾਈ ਬੁੱਢਾ ਜੀ ਨੂੰ ਕਿਹਾ, ਇਹ ਮੇਰਾ ਉਤਰਾਧਿਕਾਰੀ ਹੈ, ਇਸ ਦੇ ਗੁਰੂ ਬਣਨ ਦੇ ਪ੍ਰਤੀਕ ਵਜੋਂ ਇਹਨਾਂ ਦੇ ਮੱਥੇ ਤੇ ਤਿਲਕ ਲਾਓ।" ਭਾਈ ਬੁੱਢਾ ਜੀ ਨੇ ਉਸ ਤਰ੍ਹਾਂ ਹੀ ਕੀਤਾ। ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਹੁਕਮ ਕੀਤਾ ਕਿ ਅੰਗਦ ਜੋ ਉਹਨਾਂ ਦਾ ਹੀ ਸਰੂਪ ਹੈ ਉਹ ਉਸਨੂੰ ਮੰਨਣ ਤੇ ਸੇਵਾ ਕਰਨ। ਜੋ ਇਹ ਕਰੇਗਾ ਉਸ ਨੂੰ ਉਸਦਾ ਫਲ ਮਿਲੇਗਾ। ਗੁਰੂ ਨਾਨਕ ਦੇਵ ਜੀ ਦੇ ਪੁੱਤਰ ਗੁਰਗੱਦੀ ਤੋਂ ਵੰਚਿਤ ਰਹਿ ਜਾਣ ਕਰਕੇ ਬਹੁਤ

ਨਰਾਜ਼ ਹੋਏ। ਗੁਰੂ ਨਾਨਕ ਸਾਹਿਬਾਨ ਨੇ ਕਿਹਾ ਕਿ ਸਿਰਫ ਅੰਗਦ ਨੇ ਹੀ ਗੁਰੂ ਦੀ ਗੱਦੀ ਲਈ ਆਪਣੇ ਆਪ ਨੂੰ ਯੋਗ ਸਾਬਤ ਕੀਤਾ ਹੈ। ਇਹ ਤਾਂ ਆਪਣੇ ਆਪ ਨੂੰ ਕੁਰਬਾਨ ਕਰਕੇ ਹੀ ਪਾਉਣ ਵਾਲਾ ਸਥਾਨ ਹੈ, ਅੰਗਦ ਵਿਚ ਇਹ ਗੁਣ ਇਤਨੇ ਉੱਚ ਦਰਜੇ ਦਾ ਸੀ ਕਿ ਇਸੇ ਕਰਕੇ ਹੀ ਉਹ ਇਸ ਪਦਵੀ ਦੇ ਸਭ ਤੋਂ ਜ਼ਿਆਦਾ ਯੋਗ ਸੀ ਜਿਸ ਲਈ ਇਸ ਨੂੰ ਗੱਦੀ ਤੇ ਸ਼ਸੋਭਿਤ ਕੀਤਾ ਗਿਆ ਹੈ।

ਗੁਰੂ ਨਾਨਕ ਦੇਵ ਜੀ ਨੇ ਅੰਗਦ ਜੀ ਨੂੰ ਆਗਿਆ ਦਿੱਤੀ ਕਿ ਉਹ ਗੁਰੂ ਬਣਨ ਤੋਂ ਬਾਅਦ ਖਡੂਰ ਵਾਪਸ ਚਲੇ ਜਾਣ। ਉਹਨਾਂ ਨੇ ਆਗਿਆ ਦਾ ਪਾਲਣ ਕੀਤਾ ਭਾਵੇਂ ਉਹ ਚਾਹੁੰਦੇ ਸਨ ਕਿ ਉਹ ਉਹਨਾਂ ਦੇ ਆਖਰੀ ਸੁਆਸਾਂ ਤਕ ਆਪਣੇ ਸੁਆਮੀ ਦੀ ਅੜਦਲ ਵਿਚ ਰਹਿਣ। ਭਾਈ ਗੁਰਦਾਸ ਨੇ ਗੁਰੂ ਅੰਗਦ ਦੇਵ ਜੀ ਦੀ ਗੱਦੀ ਤੇ ਨਸ਼ੀਨੀ ਇਸ ਤਰ੍ਹਾਂ ਬਿਆਨ ਕੀਤੀ ਹੈ:

"ਸੋ ਟਿਕਾ ਸੋ ਛਤ ਸਿਰਿ ਸੋਈ ਸਦਾ ਤਖਤ ਟਿਕਾਈ।"[1]

ਗੁਰੂ ਅੰਗਦ ਦੇਵ ਜੀ ਦੇ ਗੁਰੂ ਬਣਨ ਤੋਂ ਥੋੜ੍ਹੀ ਦੇਰ ਬਾਅਦ ਹੀ ਗੁਰੂ ਨਾਨਕ ਦੇਵ ਜੋਤੀ ਜੋਤ ਸਮਾ ਗਏ, ਉਹ ਪਹਿਲੇ ਬਿਆਨ ਕਰ ਦਿੱਤਾ ਗਿਆ ਹੈ।

## ਕਾਂਡ ਤੀਜਾ

ਇਕ ਜੱਟ ਲੜਕੀ ਨਿਹਾਲੀ ਇਕ ਦਿਨ ਖਡੂਰ ਦੇ ਬਾਹਰ ਬਾਲਣ ਲਈ ਗੋਹੇ ਦੀਆਂ ਪਾਥੀਆਂ ਥੱਪ ਰਹੀ ਸੀ। ਉਸ ਨੇ ਗੁਰੂ ਅੰਗਦ ਦੇਵ ਜੀ ਨੂੰ ਆਉਂਦਿਆਂ ਵੇਖਿਆ ਤੇ ਖੁਸ਼ ਹੋ ਗਈ ਕਿ ਉਸ ਨੂੰ ਦਰਸ਼ਨ ਕਰਨ ਦਾ ਮੌਕਾ ਮਿਲ ਗਿਆ ਹੈ। ਗੁਰੂ ਅੰਗਦ ਜੋ ਕਿ ਹਾਲੇ ਵੀ ਗੁਰੂ ਨਾਨਕ ਦੇ ਵਿਛੋੜੇ ਨੂੰ ਸਹਿਣ ਨਹੀਂ ਕਰ ਰਹੇ ਸਨ ਉਹਨਾਂ ਦੀ ਉਸਤਤ ਵਿਚ ਗਾਉਂਦੇ ਆ ਰਹੇ ਸਨ। ਇਕਾਂਤ ਦੀ ਤਾਂਘ ਵਿਚ ਉਹਨਾਂ ਨੇ ਕਿਹਾ ਕਿ ਜਿਨ੍ਹਾਂ ਨੇਤਰਾਂ ਨੇ ਗੁਰੂ ਨਾਨਕ ਦੇ ਦਰਸ਼ਨ ਕੀਤੇ ਹਨ ਉਨ੍ਹਾਂ ਨੂੰ ਕੁਝ ਹੋਰ ਵੇਖਣ ਦੀ ਲਾਲਸਾ ਨਹੀਂ। ਥੋੜ੍ਹੀ ਦੇਰ ਚੁੱਪ ਰਹਿਣ ਤੋਂ ਬਾਅਦ ਫਿਰ ਬੋਲੇ ਕਿ ਉਹ ਇਕ ਕਮਰਾ ਉਹਨਾਂ ਨੂੰ ਦੇ ਦੇਵੇ ਤਾਂ ਜੋ ਉਹ ਇਕਾਂਤ ਵਿਚ ਕਿਸੇ ਵੀ ਵਿਘਨ ਤੋਂ ਬਿਨਾਂ ਵਾਹਿਗੁਰੂ ਦਾ ਨਾਮ ਜਪ ਸਕਣ। ਉਹਨਾਂ ਨੇ ਕਿਹਾ ਕਿ ਕਮਰਾ ਚਾਹੇ ਉਹ ਬਾਹਰ ਤੋਂ ਬੰਦ ਕਰਕੇ ਤਾਲਾ ਲਾ ਦੇਵੇ ਕਿਉਂਕਿ ਉਹਨਾਂ ਨੂੰ ਹਰ ਰੋਜ਼ ਇਕ ਗੜਵੇ ਦੁੱਧ ਤੋਂ ਸਿਵਾਏ ਖਾਣ ਜਾਂ ਪੀਣ ਲਈ ਹੋਰ ਕੁਝ ਵੀ ਨਹੀਂ ਚਾਹੀਦਾ। ਉਸ ਲੜਕੀ ਨੇ ਉਹਨਾਂ ਦੀ ਗੱਲ ਮੰਨ ਲਈ। ਉਹ ਉਹਨਾਂ ਨੂੰ ਹਰ ਰੋਜ਼ ਇਕ ਗੜਵਾ ਦੁੱਧ ਦਾ ਦਿੰਦੀ ਤੇ ਇਸ ਤਰ੍ਹਾਂ ਕਰਨ ਨਾਲ ਉਹ ਉਹਨਾਂ ਦੇ ਦਰਸ਼ਨਾਂ ਨਾਲ ਆਪਣੇ ਨੇਤਰਾਂ ਨੂੰ ਵੀ ਆਨੰਦਿਤ ਕਰ ਲੈਂਦੀ। ਗੁਰੂ ਅੰਗਦ ਦੇਵ ਜੀ ਇਸ ਤਰ੍ਹਾਂ ਕਾਫ਼ੀ ਦੇਰ ਡੂੰਘੀ ਭਗਤੀ ਵਿਚ ਲੀਨ ਰਹੇ ਤੇ ਇਸ ਦੇ ਇਲਾਵਾ ਵਾਹਿਗੁਰੂ ਦਾ ਨਾਂ ਉਹਨਾਂ ਦਾ ਸਹਾਰਾ ਸੀ। ਇਸ ਤਰ੍ਹਾਂ ਕਿਹਾ ਜਾਂਦਾ ਹੈ ਕਿ ਉਥੇ ਬਤੀਤ ਕੀਤਾ ਉਹਨਾਂ ਦਾ ਇਕ ਸਾਲ ਉਹਨਾਂ ਦੇ ਸਿੱਖਾਂ ਲਈ ਉਮਰ ਭਰ ਵਰਗਾ ਸੀ।

ਇਕ ਦਿਨ ਭਾਈ ਲਾਲੋ, ਭਾਈ ਸੈਦੋ, ਭਾਈ ਅਜਿਤਾ ਤੇ ਹੋਰ ਸਿੱਖਾਂ ਨੇ ਭਾਈ ਬੁੱਢਾ, ਜਿਨ੍ਹਾਂ ਤੇ ਗੁਰੂ ਨਾਨਕ ਦੀ ਬਹੁਤ ਕ੍ਰਿਪਾ ਸੀ, ਨੂੰ ਪੁੱਛਿਆ ਕਿ ਉਹ ਉਹਨਾਂ ਨੂੰ ਦੱਸਣ ਕਿ ਉਹ ਗੁਰੂ ਨਾਨਕ ਜੀ ਦੇ ਉਤਰਾਧਿਕਾਰੀ ਨੂੰ ਕਿੱਥੋਂ ਲੱਭਣ। ਉਹਨਾਂ ਨੇ ਖਡੂਰ ਤੇ ਹੋਰ ਥਾਵਾਂ ਤੇ ਭਾਲ ਕਰ

---

1. ਭਾਈ ਗੁਰਦਾਸ ਦੀ ਵਾਰ ਪਹਿਲੀ, ਪਓੜੀ 46.

ਲਈ ਹੈ ਪਰ ਉਹਨਾਂ ਦੀ ਸੂਹ ਕਿਤੇ ਨਹੀਂ ਮਿਲੀ। ਭਾਈ ਬੁੱਢਾ ਜੀ ਨੇ ਕਿਹਾ ਕਿ ਉਹ ਉਹਨਾਂ ਨੂੰ ਦੂਸਰੇ ਦਿਨ ਇਸ ਗੱਲ ਦਾ ਜਵਾਬ ਦੇਣਗੇ। ਰਾਤ ਭਰ ਉਹਨਾਂ ਨੇ ਸੋਦਰ ਤੇ ਸੋਹਿਲੇ ਦਾ ਪਾਠ ਕੀਤਾ ਤੇ ਫਿਰ ਆਪਣਾ ਧਿਆਨ ਗੁਰੂ ਵੱਲ ਜੋੜਿਆ। ਫਿਰ ਉਹਨਾਂ ਨੇ ਆਪਣੀ ਅੰਦਰੂਨੀ ਦ੍ਰਿਸ਼ਟੀ ਨਾਲ ਗੁਰੂ ਅੰਗਦ ਨੂੰ ਨਿਹਾਲੀ ਦੇ ਘਰ ਵਿਚ ਛੁੱਪ ਕੇ ਬੈਠਾ ਹੋਇਆ ਵੇਖਿਆ। ਭਾਈ ਬੁੱਢਾ ਫਿਰ ਪੋਹ ਫੁੱਟਣ ਤੋਂ ਤਿੰਨ ਘੰਟੇ ਪਹਿਲੇ ਉੱਠੇ ਤੇ ਜਪੁ ਜੀ, ਆਸਾ ਦੀ ਵਾਰ ਤੇ ਗੁਰੂ ਨਾਨਕ ਦੇ ਹੋਰ ਸ਼ਬਦਾਂ ਦਾ ਪਾਠ ਕੀਤਾ। ਦਿਨ ਚੜ੍ਹਨ ਤੇ ਸ਼ਰਧਾਲੂ ਸਿੱਖਾਂ ਨੇ ਉਹਨਾਂ ਨੂੰ ਫਿਰ ਘੇਰਾ ਪਾ ਲਿਆ ਕਿਉਂਕਿ ਉਹ ਜਾਣਦੇ ਸਨ ਕਿ ਗੁਰੂ ਨੇ ਜ਼ਰੂਰ ਉਹਨਾਂ ਨੂੰ ਇਹ ਅਲੌਕਿਕ ਗਿਆਨ ਦੇ ਦਿੱਤਾ ਹੋਵੇਗਾ। ਆਪਣੀ ਦੂਰ-ਦ੍ਰਿਸ਼ਟੀ ਵਿਚ ਜੋ ਝਲਕ ਦਿੱਸੀ ਉਹਨਾਂ ਨੇ ਸਿੱਖਾਂ ਨੂੰ ਉਸ ਬਾਰੇ ਦੱਸ ਦਿੱਤਾ। ਭਾਈ ਬੁੱਢਾ ਨੂੰ ਆਪਣਾ ਆਗੂ ਬਣਾ ਕੇ ਉਹ ਨਿਹਾਲੀ ਦੇ ਘਰ ਖਡੂਰ ਵੱਲ ਨੂੰ ਚਲ ਪਏ। ਘਰ ਦੇ ਮਾਲਕ ਨੇ ਉਹਨਾਂ ਦੇ ਸਵਾਲ ਪੁੱਛਣ ਤੇ ਕੋਈ ਜਾਣਕਾਰੀ ਨਾ ਦਿੱਤੀ। ਭਾਈ ਬੁੱਢਾ ਨੇ ਕਿਹਾ ਕਿ ਜਿਸ ਤਰ੍ਹਾਂ ਸੂਰਜ ਦੇ ਨਿਕਲਣ ਨਾਲ ਹਨੇਰਾ ਨਹੀਂ ਰਹਿ ਸਕਦਾ। ਇਸੇ ਤਰ੍ਹਾਂ ਗੁਰੂ ਨੂੰ ਵੀ ਛੁਪਾਇਆ ਨਹੀਂ ਜਾ ਸਕਦਾ। ਨਿਹਾਲੀ ਨੇ ਜਾ ਕੇ ਗੁਰੂ ਅੰਗਦ ਦੇਵ ਜੀ ਨੂੰ ਉਹਨਾਂ ਦੇ ਚਾਰ ਸਿੱਖਾਂ ਦੇ ਆਉਣ ਬਾਰੇ ਦੱਸ ਦਿੱਤਾ। ਉਹਨਾਂ ਨੇ ਤੁਰੰਤ ਹੀ ਉਹਨਾਂ ਨੂੰ ਕਮਰੇ ਵਿਚ ਆਉਣ ਲਈ ਆਗਿਆ ਦਿੱਤੀ। ਗੁਰੂ ਨੇ ਭਾਈ ਬੁੱਢਾ ਨੂੰ ਗਲਵੱਕੜੀ ਵਿਚ ਲਿਆ ਤੇ ਇਹ ਸ਼ਬਦ ਉਚਾਰਿਆ :

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ,
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 83)*

ਫਿਰ ਥੋੜਾ ਚਿਰ ਰੁਕ ਕੇ ਬੋਲੇ :
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ।
ਨਾਨਕ ਜਿਸੁ ਪਿੰਜਾਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 89)*

ਹੋਰ ਸਿੱਖਾਂ ਨੇ ਵੇਖਿਆ ਕਿ ਗੁਰੂ ਅੰਗਦ ਦੇ ਮਸਤਕ ਤੇ ਉਹ ਹੀ ਜਲਾਲ ਦਾ ਅੰਦਾਜ਼ ਸੀ ਜੋ ਗੁਰੂ ਨਾਨਕ ਦੇ ਚਿਹਰੇ ਤੇ ਝਲਕਦਾ ਸੀ। ਉਹਨਾਂ ਨੇ ਭਾਈ ਬੁੱਢਾ ਜੀ ਨੂੰ ਗਰੂ ਦੇ ਲੱਭਣ ਦੀ ਸਫਲਤਾ ਦੀ ਵਧਾਈ ਦਿੱਤੀ।

ਗੁਰੂ ਨੇ ਭਾਈ ਬੁੱਢਾ ਨੂੰ ਪੁੱਛਿਆ ਕਿ ਉਹਨਾਂ ਦਾ ਨਾਂ ਬੁੱਢਾ ਕਿਸ ਤਰ੍ਹਾਂ ਪਿਆ ਤੇ ਕਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਵੀ ਉਹਨਾਂ ਤੇ ਹਮੇਸ਼ਾਂ ਹੀ ਕ੍ਰਿਪਾਲੂ ਰਹੇ। ਭਾਈ ਬੁੱਢਾ ਨੇ ਦੱਸਿਆ ਕਿ ਜਦੋਂ ਉਹ ਛੋਟਾ ਸੀ ਤਾਂ ਉਹ ਇਹ ਬਹੁਤ ਧਿਆਨ ਨਾਲ ਵੇਖਿਆ ਕਰਦਾ ਸੀ ਕਿ ਛੋਟੀਆਂ ਲਕੜੀਆਂ ਪਹਿਲੇ ਬਲਦੀਆਂ ਹਨ ਤੇ ਵੱਡੀਆਂ ਬਾਅਦ ਵਿਚ। ਉਹ ਗੁਰੂ ਨਾਨਕ ਦੀ ਭਜਨ ਬੰਦਗੀ ਦੀ ਸੰਗਤ ਵਿਚ ਵੀ ਸ਼ਾਮਲ ਹੋਇਆ ਕਰਦਾ ਸੀ। ਭਾਈ ਬੁੱਢਾ ਨੇ ਆਪਣੀ ਜ਼ਿੰਦਗੀ ਦਾ ਇਕ ਹੋਰ ਵਾਕਿਆ ਵੀ ਦੱਸਿਆ। ਇਕ ਵਾਰੀ ਸ਼ਹਿਨਸ਼ਾਹ ਦੀਆਂ ਫੌਜਾਂ ਉਹਨਾਂ ਦੇ ਪਿੰਡ ਵਿਚੋਂ ਦੀ ਲੰਘ ਰਹੀਆਂ ਸਨ ਤੇ ਉਹਨਾਂ ਨੇ ਉਸ ਦੇ ਪਿਤਾ ਦੀ ਫਸਲ ਨੂੰ ਕੱਟ ਕੇ ਘੋੜਿਆਂ ਨੂੰ ਖੁਆ ਦਿੱਤਾ। ਉਸ ਨੇ ਆਪਣੇ ਪਿਤਾ ਦੇ ਬਹੁਤ ਤਰਲੇ ਲਏ ਕਿ ਉਹ ਆਪਣੇ ਖੇਤਾਂ ਦੀ ਰਾਖੀ ਕਰੇ, ਪਰ

ਉਸ ਦੇ ਪਿਤ ਨੇ ਕਿਹਾ ਕਿ ਉਹ ਸਹਿਨਸ਼ਾਹ ਦੀਆਂ ਫੌਜਾਂ ਅੱਗੇ ਬੇਬਸ ਹੈ। ਭਾਈ ਬੁੱਢਾ ਨੇ ਫਿਰ ਸੋਚ ਲਿਆ ਕਿ ਜੇ ਉਹ ਬਾਦਸ਼ਾਹ ਦੀਆਂ ਫੌਜਾਂ ਦਾ ਟਾਕਰਾ ਨਹੀਂ ਕਰ ਸਕਦਾ ਤਾਂ ਉਹ ਮੌਤ ਦਾ ਸਾਹਮਣਾ ਕਿਸ ਤਰ੍ਹਾਂ ਕਰੇਗਾ ਜੋ ਇਸ ਤੋਂ ਵੀ ਵਧੇਰੀ ਸ਼ਕਤੀਵਾਨ ਦੁਸ਼ਮਣ ਹੈ। ਇਸ ਤੋਂ ਬਾਅਦ ਭਾਈ ਬੁੱਢਾ ਗੁਰੂ ਨਾਨਕ ਦੀ ਸ਼ਰਨ ਵਿਚ ਚਲਾ ਗਿਆ। ਗੁਰੂ ਨਾਨਕ ਦੇਵ ਜੀ ਨੇ ਜਦੋਂ ਉਸ ਦੀ ਕਹਾਣੀ ਸੁਣੀ ਤਾਂ ਕਿਹਾ, "ਭਾਈ, ਤੂੰ ਤਾਂ ਬੁੱਢਿਆਂ ਵਾਂਗੂੰ ਗੱਲਾਂ ਕਰਦਾ ਹੈਂ। ਇਸ ਕਰਕੇ ਤੈਨੂੰ ਹੁਣ ਭਾਈ ਬੁੱਢਾ ਕਿਹਾ ਜਾਏਗਾ ਤੇ ਤੇਰਾ ਆਵਾਗਵਨ ਕੱਟਿਆ ਜਾਵੇਗਾ।"

ਭਾਈ ਬੁੱਢਾ ਜੀ ਨੇ ਦੱਸਿਆ ਕਿ ਕਿਸ ਤਰ੍ਹਾਂ ਉਹ ਇਕ ਦਿਨ ਘਿਉ ਦਾ ਭਰਿਆ ਭਾਂਡਾ ਲੈ ਕੇ ਗੁਰੂ ਨਾਨਕ ਦੇਵ ਜੀ ਕੋਲ ਗਿਆ। ਗੁਰੂ ਨੇ ਪੁੱਛਿਆ ਕਿ ਉਹ ਇਹ ਭੇਟਾ ਆਪਣੀ ਮਾਂ ਕੋਲੋਂ ਪੁੱਛ ਕੇ ਲਿਆਇਆ ਹੈ ਕਿ ਛੁਪਾ ਕੇ। ਭਾਈ ਬੁੱਢਾ ਨੇ ਕਿਹਾ ਕਿ ਉਹ ਇਸ ਨੂੰ ਆਪਣੀ ਮਾਂ ਤੋਂ ਪੁੱਛ ਕੇ ਲਿਆਇਆ ਹੈ। ਭਾਈ ਬੁੱਢਾ ਫਿਰ ਦੱਸਦਾ ਗਿਆ, "ਗੁਰੂ ਨਾਨਕ ਨੇ ਮੈਨੂੰ ਧਾਰਮਿਕ ਸਿੱਖਿਆ ਦਿੱਤੀ ਜਿਸ ਨਾਲ ਮੇਰਾ ਮਨ ਪਵਿੱਤਰ ਹੋ ਗਿਆ ਤੇ ਮੈਨੂੰ ਆਤਮਿਕ ਗਿਆਨ ਹੋ ਗਿਆ। ਜਿਸ ਨਾਲ ਮੈਂ ਤੁਹਾਨੂੰ ਲੱਭਣ ਦੇ ਯੋਗ ਹੋ ਸਕਿਆ।"

ਇਹ ਕਹਿ ਕੇ ਉਹ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿਚ ਡਿੱਗ ਪਿਆ। ਗੁਰੂ ਜੀ ਨੇ ਕਿਹਾ ਕਿ ਉਹ ਕੋਈ ਦਾਤ ਮੰਗਣ। ਭਾਈ ਬੁੱਢਾ ਨੇ ਕਿਹਾ, "ਆਪਣੇ ਗੁਰੂ ਦੇ ਸਿੰਘਾਸਨ ਤੇ ਬਿਰਾਜਮਾਨ ਹੋਵੋ ਤੇ ਆਪਣੇ ਸਿੱਖਾਂ ਦਾ ਸੰਗਤ ਵਿਚ ਸਵਾਗਤ ਕਰੋ। ਸਾਨੂੰ ਆਪਣੇ ਧਰਮ ਦੀ ਸਿੱਖਿਆ ਦਿਉ ਤੇ ਸਭ ਦਾ ਪਾਰ ਉਤਾਰਾ ਕਰੋ।" ਗੁਰੂ ਅੰਗਦ ਦੇਵ ਜੀ ਨੇ ਫਿਰ ਇਹ ਸ਼ਬਦ ਦੁਹਰਾਇਆ :

ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ।
ਤਿਨ ਕਉ ਕਿਆ ਉਪਦੇਸੀਐ, ਜਿਨ ਗੁਰੁ ਨਾਨਕ ਦੇਉ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 150)*

ਇਸ ਤੋਂ ਬਾਅਦ ਗੁਰੂ ਅੰਗਦ ਜੀ ਆਪਣੇ ਇਕਾਂਤਵਾਸ ਤੋਂ ਬਾਹਰ ਆ ਗਏ। ਜਦੋਂ ਇਸ ਗੱਲ ਦਾ ਐਲਾਨ ਹੋ ਗਿਆ ਤਾਂ ਲੋਕਾਂ ਦੀ ਭੀੜ ਉਹਨਾਂ ਨੂੰ ਮਿਲਣ ਤੇ ਆਪਣੀਆਂ ਭੇਟਾਵਾਂ ਦੇਣ ਆ ਗਈ। ਜੋ ਕੁਝ ਵੀ ਭੇਟਾ ਵਿਚ ਮਿਲਦਾ ਸੀ ਉਹ ਲੰਗਰ ਵਿਚ ਯਾਤਰੂਆਂ ਤੇ ਰਾਹਗੀਰਾਂ ਦੇ ਨਿਰਬਾਹ ਲਈ ਭੇਜ ਦਿੱਤਾ ਜਾਂਦਾ ਸੀ। ਗੁਰੂ ਨਾਨਕ ਦੇ ਸਮੇਂ ਦੀ ਤਰ੍ਹਾਂ ਪਰਚਾਰ, ਕੀਰਤਨ ਤੇ ਨਾਮ ਦਾ ਜਾਪ ਲਗਾਤਾਰ ਚਲਦਾ ਰਹਿੰਦਾ।

ਗੁਰੂ ਅੰਗਦ ਦੇਵ ਜੀ ਹਰ ਰੋਜ਼ ਦਿਨ ਚੜ੍ਹਨ ਤੋਂ ਤਿੰਨ ਘੰਟੇ ਪਹਿਲੇ ਉੱਠਦੇ, ਠੰਢੇ ਪਾਣੀ ਨਾਲ ਇਸ਼ਨਾਨ ਕਰਦੇ ਤੇ ਨਾਮ ਸਿਮਰਨ ਤੇ ਅੰਤਰ ਧਿਆਨ ਵਿਚ ਜੁੜ ਜਾਂਦੇ। ਇਸ ਦੌਰਾਨ ਰਾਗੀ ਆਸਾ ਦੀ ਵਾਰ ਦਾ ਕੀਰਤਨ ਕਰਦੇ ਤੇ ਇਸ ਦੀ ਸਮਾਪਤੀ ਤੇ ਗੁਰੂ ਆਪਣੀ ਸਮਾਧੀ ਤੋਂ ਉੱਠਦੇ। ਬਿਮਾਰ ਲੋਕ ਖਾਸ ਕਰਕੇ ਕੋਹੜੀ ਬਹੁਤ ਦੂਰ ਦੂਰ ਤੋਂ ਉਹਨਾਂ ਕੋਲੋਂ ਠੀਕ ਹੋਣ ਲਈ ਆਉਂਦੇ ਤੇ ਠੀਕ ਹੋ ਕੇ ਆਪਣੇ ਆਪਣੇ ਘਰਾਂ ਨੂੰ ਗੁਰੂ ਦੀ ਉਸਤਤ ਕਰਦੇ ਜਾਂਦੇ। ਰੋਗੀਆਂ ਦਾ ਇਲਾਜ ਤੇ ਦੇਖ-ਭਾਲ ਤੋਂ ਬਾਅਦ ਗੁਰੂ ਧਾਰਮਿਕ ਪ੍ਰਚਾਰ ਕਰਦੇ ਤੇ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਦੀ ਵਿਆਖਿਆ ਕਰਦੇ। ਤਕਰੀਬਨ ਦਿਨ ਦੇ ਨੌ ਵਜੇ ਦੁਪਹਿਰ ਤੋਂ ਪਹਿਲਾਂ ਹਰ ਤਰ੍ਹਾਂ ਦੇ ਆਉਣ ਵਾਲੇ ਨੂੰ ਇਕ ਪੰਗਤ ਵਿਚ ਬਿਠਾਇਆ ਜਾਂਦਾ ਤੇ ਸਭ ਯਾਤਰੂਆਂ ਨੂੰ ਬਿਨਾਂ ਕਿਸੇ ਵਿਤਕਰੇ ਤੋਂ ਪਵਿੱਤਰ ਭੋਜਨ ਮਿਲਦਾ। ਵੱਡਿਆਂ ਦੇ ਭੋਜਨ ਕਰਨ ਤੋਂ ਬਾਅਦ ਅਰਦਾਸ ਹੁੰਦੀ ਤੇ

ਬੱਚਿਆਂ ਨੂੰ ਭੋਜਨ ਛਕਾਇਆ ਜਾਂਦਾ, ਉਪਰੰਤ ਗੁਰੂ ਜੀ ਆਪ ਬੱਚਿਆਂ ਨੂੰ ਸਿੱਖਿਆ ਪ੍ਰਦਾਨ ਕਰਦੇ। ਅਕਸਰ ਹੀ ਉਹ ਇਸ ਅਵਸਰ ਦਾ ਫਾਇਦਾ ਉਠਾਉਂਦੇ ਤੇ ਬੱਚਿਆਂ ਦੇ ਵਤੀਰੇ ਦੀ ਉਦਾਹਰਨ ਦੇ ਕੇ ਅਸੀਸ ਦਿੰਦੇ। ਬੱਚਿਆਂ ਦੀਆਂ ਖੇਡਾਂ ਵੇਖ ਕੇ ਬਹੁਤ ਖੁਸ਼ ਹੁੰਦੇ ਤੇ ਆਪਣੇ ਸਿੱਖਾਂ ਨੂੰ ਕਹਿੰਦੇ ਕਿ ਇਹਨਾਂ ਦਾ ਗਮਗੀਨ ਹੋਣ ਦਾ ਸਮਾਂ ਹਾਲੇ ਨਹੀਂ ਆਇਆ ਅਤੇ ਵੱਡਿਆਂ ਨੂੰ ਵੀ ਇਹਨਾਂ ਦੀ ਤਰ੍ਹਾਂ ਦਿਲੋਂ ਸਾਫ ਤੇ ਸਾਦੇ ਹੋਣਾ ਚਾਹੀਦਾ ਹੈ ਤਾਂ ਹੀ ਉਹ ਆਪਣੇ ਰਚਨਹਾਰ ਨੂੰ ਚੰਗੇ ਲਗਣਗੇ। ਦੁਪਹਿਰ ਤੋਂ ਪਿੱਛੋਂ ਗੁਰੂ ਜੀ ਕਈ ਵਾਰੀ ਘੋਲ ਦੇ ਮੁਕਾਬਲੇ ਵੀ ਵੇਖਿਆ ਕਰਦੇ। ਇਹੋ ਜਿਹੇ ਮੌਕਿਆਂ ਤੇ ਉਹ ਅਕਸਰ ਵੇਖਣ ਵਾਲਿਆਂ ਨੂੰ ਸਿੱਖਿਆ ਦੇਣ ਦਾ ਅਵਸਰ ਸਮਝ ਕੇ ਦੱਸਦੇ ਕਿ ਕਿਸ ਤਰ੍ਹਾਂ ਗੁੱਸੇ ਤੇ ਹੋਰ ਘਾਤਕ ਬੁਰਾਈਆਂ ਤੇ ਕਾਬੂ ਪਾਉਣਾ ਚਾਹੀਦਾ ਹੈ। ਇਸ ਤੋਂ ਬਾਅਦ ਉਹ ਦਰਬਾਰ ਲਗਾਉਂਦੇ, ਜਿਸ ਵਿਚ ਬਲਵੰਡ ਤੇ ਸੱਤਾ ਜੋ ਕਿ ਉਸ ਵੇਲੇ ਤੇ ਮਸ਼ਹੂਰ ਗਵੱਈਏ ਸਨ ਆਪਣੇ ਰਾਗ ਵਿਦਿਆ ਨਾਲ ਤੇ ਸਾਜਾਂ ਨੂੰ ਵਜਾ ਕੇ ਸੰਗਤ ਨੂੰ ਨਿਹਾਲ ਕਰਦੇ। ਫਿਰ ਸੋਦਰ ਰਹਿਰਾਸ ਦਾ ਪਾਠ ਕੀਤਾ ਜਾਂਦਾ ਅਤੇ ਸਵੇਰ ਦੀ ਤਰ੍ਹਾਂ ਭੋਜਨ ਵਰਤਾਇਆ ਜਾਂਦਾ। ਭੋਜਨ ਤੋਂ ਬਾਅਦ ਸ਼ਬਦ ਕੀਰਤਨ ਹੁੰਦਾ ਤੇ ਫਿਰ ਗੁਰੂ ਤੇ ਉਹਨਾਂ ਦੇ ਸਿੱਖ ਅਰਾਮ ਕਰਨ ਲਈ ਚਲੇ ਜਾਂਦੇ।

ਵੱਖਰੇ ਵੱਖਰੇ ਮਤਾਂ ਦੇ ਜੋਗੀ ਗੁਰੂ ਜੀ ਨੂੰ ਮਿਲਣ ਆਉਂਦੇ ਅਤੇ ਆਪਣੇ ਤਰੀਕਿਆਂ ਤੇ ਸਿਧਾਂਤਾਂ ਨਾਲ ਉਹਨਾਂ ਨੂੰ ਜਿੱਤਣ ਦੀ ਕੋਸ਼ਿਸ਼ ਕਰਦੇ। ਉਹਨਾਂ ਦਾ ਇਹ ਕਹਿਣਾ ਸੀ ਕਿ ਆਦਿ ਕਾਲ ਦੇ ਮਹਾਨ ਰਿਸ਼ੀ, ਮੁਨੀ ਤੇ ਸਾਧਨਾ ਕਰਨ ਵਾਲਿਆਂ ਨੇ ਖੁਸ਼ੀ ਜਾਂ ਮਨ ਦੀ ਨਿਰਮਲਤਾ ਸਿਰਫ ਜੋਗ ਨਾਲ ਹੀ ਪ੍ਰਾਪਤ ਕੀਤੀ ਜਿਸ ਵਿਚ ਅੱਠ ਉਪਕਰਣ ਹਨ— ਧੀਰਜ, ਰਹਿਤ ਰੱਖਣੀ, ਜੋਗ ਆਸਨ, ਅੰਤਰ ਧਿਆਨ, ਸਾਹ ਦਾ ਰੋਕਣਾ, ਸਮਾਧੀ, ਮਗਨਤਾ ਅਤੇ ਵਿਸਮਾਦ। ਉਹਨਾਂ ਦਾ ਕਹਿਣਾ ਸੀ, "ਜੋਗ ਦਾ ਅਭਿਆਸ ਕਰਨ ਨਾਲ ਉਮਰ ਵੱਧਦੀ ਹੈ ਤੇਧਨ ਤੇ ਕਰਾਮਾਤੀ ਸ਼ਕਤੀਆਂ ਮਿਲਦੀਆਂ ਹਨ। ਗੁਰੂ ਨਾਨਕ ਇਸ ਦਾ ਅਭਿਆਸ ਕਰਦੇ ਸਨ ਇਸ ਕਰਕੇ ਉਹ ਚਾਰਾਂ ਵਰਣਾਂ ਵਿਚੋਂ ਆਪਣੇ ਸਿੱਖ ਬਣਾ ਸਕੇ। ਇਸ ਕਰਕੇ ਤੁਹਾਨੂੰ ਵੀ ਜੋਗ ਦਾ ਅਭਿਆਸ ਕਰਨਾ ਚਾਹੀਦਾ ਹੈ। ਜੇ ਤੁਸੀਂ ਹੁਣ ਸਾਡੇ ਕੋਲੋਂ ਜੋਗ ਸਿਖ ਲਵੋ ਤਾਂ ਤੁਹਾਨੂੰ ਗੋਰਖ ਦੀ ਕਿਰਪਾ ਨਾਲ ਇਵੇਂ ਦੀਆਂ ਸ਼ਕਤੀਆਂ ਪ੍ਰਾਪਤ ਹੋਣਗੀਆਂ।" ਗੁਰੂ ਜੀ ਨੇ ਉਹਨਾਂ ਦੀ ਗੱਲ ਤੋਂ ਅਨੁਮਾਨ ਲਗਾ ਕੇ ਜਵਾਬ ਦਿੱਤਾ, "ਮੈਂ ਜਿਸ ਕੰਮ ਵਿਚ ਜੁੱਟਿਆ ਹਾਂ ਉਸ ਲਈ ਗੁਰੂ ਨਾਨਕ ਦੀ ਕ੍ਰਿਪਾ ਨਾਲ ਮੈਨੂੰ ਆਪਣੇ ਆਪ ਵਿਚ ਕਿਸੇ ਵੀ ਊਣਤਾਈ ਦਾ ਅਨੁਭਵ ਨਹੀਂ ਹੈ। ਜਿਸ ਜੋਗ ਦਾ ਜ਼ਿਕਰ ਤੁਸੀਂ ਕਰਦੇ ਹੋ ਉਸ ਦਾ ਇਸ ਕਲਯੁੱਗ ਵਿਚ ਅਭਿਆਸ ਕਰਨਾ ਬਹੁਤ ਕਠਨ ਹੈ ਪਰ ਅਸਲੀ ਭਗਤੀ ਦੇ ਜੋਗ ਨਾਲ ਮਨ ਨੂੰ ਪਵਿੱਤਰ ਕਰਨਾ ਅਸਾਨ ਹੈ। ਮਹਾਤਮਾ ਲੋਕ ਕਹਿੰਦੇ ਹਨ ਕਿ ਆਪਣੇ ਆਪ ਨੂੰ ਪਵਿੱਤਰ ਲੋਕਾਂ ਨਾਲ ਜੋੜ ਕੇ ਧਿਆਨ ਲਗਾ ਕੇ ਨਾਮ ਜਪਣ ਨੂੰ ਸਹਿਜ ਜੋਗ ਆਖਦੇ ਹਨ। ਤੁਹਾਡੇ ਜੋਗ ਨਾਲ ਧਨ ਜਾਂ ਕਰਾਮਾਤੀ ਸ਼ਕਤੀਆਂ ਭਾਵੇਂ ਮਿਲ ਜਾਣ ਪਰ ਜਦੋਂ ਮਨੁੱਖ ਇਹਨਾਂ ਵਸਤੂਆਂ ਦੀ ਲਾਲਸਾ ਵਿਚ ਆ ਜਾਂਦਾ ਹੈ ਤਾਂ ਉਹ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। ਜੇ ਮਨੁੱਖ ਦੀ ਆਯੂ ਵੱਧ ਵੀ ਜਾਏ ਤਾਂ ਉਹ ਲੋਭ ਅਤੇ ਹੰਕਾਰ ਕਰਕੇ ਜਾਇਆ ਜਾਏਗੀ। ਆਪਣੀਆਂ ਸਰੀਰਕ ਤਪੱਸਿਆਵਾਂ ਕਰਕੇ ਚਾਹੇ ਤੁਸੀਂ ਝੂਠੀ ਸ਼ਾਨ ਦਿਖਾਉ, ਪਰ ਤੁਸੀਂ ਉਸ ਈਸ਼ਵਰ ਨੂੰ ਨਹੀਂ ਵੇਖਿਆ ਜੋ ਹਰ ਇਕ ਦੇ ਹਿਰਦੇ ਵਿਚ ਵਸਦਾ ਹੈ। ਗੁਰੂ ਨਾਨਕ ਦੇਵ ਜੀ ਨੇ ਸਾਨੂੰ ਦੱਸਿਆ ਹੈ ਕਿ ਕਿਸ ਤਰ੍ਹਾਂ ਅਪਵਿੱਤਰਤਾ ਵਿਚ ਪਵਿੱਤਰ ਰਹਿਣਾ ਹੈ। ਉਹਨਾਂ ਨੇ ਦੱਸਿਆ

ਹੈ ਕਿ ਇਸ ਤਰ੍ਹਾਂ ਕਰਨ ਨਾਲ ਸੰਸਾਰੀ ਜੀਵਨ ਵਿਚ ਰਹਿ ਕੇ ਵੀ ਈਸ਼ਵਰ ਨੂੰ ਪਾਇਆ ਜਾ ਸਕਦਾ ਹੈ।" ਫਿਰ ਗੁਰੂ ਜੀ ਨੇ ਜੋਗੀਆਂ ਨੂੰ ਗੁਰੂ ਨਾਨਕ ਦੇਵ ਜੀ ਦਾ ਉਹ ਸ਼ਬਦ ਸੁਣਾਇਆ ਜਿਸ ਵਿਚ ਦੱਸਿਆ ਹੈ ਕਿ ਧਰਮ ਕੀ ਹੁੰਦਾ ਹੈ ? ਗੁਰੂ ਅਮਰਦਾਸ ਜੀ ਨੇ ਵੀ ਇਹ ਹੀ ਉਪਦੇਸ਼ ਦਿੱਤਾ।

ਇਹ ਕਿਹਾ ਜਾਂਦਾ ਹੈ ਕਿ ਜੋਗੀਆਂ ਦਾ ਵੱਡਾ ਇਹ ਸਭ ਸੁਣ ਕੇ ਬਹੁਤ ਖੁਸ਼ ਹੋਇਆਤੇ ਉਸ ਨੇ ਗੁਰੂ ਜੀ ਨੂੰ ਕਿਹਾ ਕਿ ਕੁਝ ਵਰ ਮੰਗੋ। ਗੁਰੂ ਜੀ ਨੇ ਉਤਰ ਦਿੱਤਾ ਕਿ ਬਾਬੇ ਨਾਨਕ ਨੇ ਉਹਨਾਂ ਨੂੰ ਸਭ ਕੁਝ ਦਿੱਤਾ ਹੈ ਤੇ ਉਹਨਾਂ ਨੂੰ ਹੋਰ ਕੁਝ ਨਹੀਂ ਚਾਹੀਦਾ। ਵੱਡੇ ਜੋਗੀ ਨੇ ਫਿਰ ਜ਼ੋਰ ਦੇ ਕੇ ਕਿਹਾ, "ਕੁਝ ਵੀ ਮੰਗੋ, ਕਿਧਰੇ ਮੇਰੇ ਸ਼ਬਦ ਵਿਅਰਥ ਨਾ ਕਹੇ ਜਾਣ।" ਤਾਂ ਗੁਰੂ ਨੇ ਨਿਮਰਤਾ ਦੀ ਮੰਗ ਕੀਤੀ। ਵੱਡੇ ਜੋਗੀ ਨੇ ਜਵਾਬ ਦਿੱਤਾ, "ਇਹ ਮੇਰੇ ਕੋਲ ਨਹੀਂ ਹੈ ਤੇ ਨਾ ਹੀ ਸਵਰਗ ਦੇ ਅਰਧ-ਦੇਵਤਿਆਂ ਕੋਲ ਹੈ।" ਫਿਰ ਜੋਗੀ ਨੇ ਰੱਬ ਵੱਲ ਧਿਆਨ ਟਿਕਾ ਕੇ ਆਪਣੇ ਲਈ ਨਿਮਰਤਾ ਦੀ ਅਰਦਾਸ ਕੀਤੀ ਜਿਸ ਦੇ ਜਵਾਬ ਵਿਚ ਇਹ ਅਕਾਸ਼ਵਾਣੀ ਹੋਈ ਕਿ ਨਿਮਰਤਾ ਦੀ ਦਾਤ ਤਾਂ ਸਭ ਤੋਂ ਵੱਧ ਗੁਰੂ ਨਾਨਕ ਤੇ ਉਹਨਾਂ ਦੇ ਉਤਰਾਧਿਕਾਰੀ ਗੁਰੂ ਅੰਗਦ ਨੂੰ ਦਿੱਤੀ ਜਾ ਚੁੱਕੀ ਹੈ। ਇਹ ਸੁਣ ਕੇ ਜੋਗੀਆਂ ਨੇ ਵਿਦਾ ਲਈ।

ਉਹਨਾਂ ਤੋਂ ਬਾਅਦ ਇਕ ਹੋਰ ਜੋਗੀ ਹਰੀ ਨਾਥ ਆਇਆ ਜੋ ਕਿ ਉੱਚੀ ਆਤਮਿਕ ਅਵਸਥਾ ਵਾਲਾ ਸੀ। ਉਸ ਨੇ ਗੁਰੂ ਜੀ ਨੂੰ ਵੇਖ ਕੇ ਬਹੁਤ ਖੁਸ਼ੀ ਅਨੁਭਵ ਕੀਤੀ ਅਤੇ ਮਨੁੱਖ ਦਾ ਸਭ ਤੋਂ ਉੱਤਮ ਕਰਤੱਵ ਦਸਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਆਸਾ ਦੀ ਵਾਰ ਦੇ ਬਾਰ੍ਹਵੇਂ ਸਲੋਕ ਨਾਲ ਉੱਤਰ ਦਿੱਤਾ। ਇਸ ਨੂੰ ਸੁਣ ਕੇ ਹਰੀਨਾਥ ਦੀ ਸ਼ੰਕਾ ਦੂਰ ਹੋ ਗਈ। ਗੁਰੂ ਜੀ ਦੀ ਪ੍ਰਸਿੱਧੀ ਵੱਧ ਗਈ, ਉਹਨਾਂ ਦੇ ਆਲੇ-ਦੁਆਲੇ ਹਮੇਸ਼ਾਂ ਲੋਕਾਂ ਦੀ ਭੀੜ ਲੱਗੀ ਰਹਿੰਦੀ ਤੇ ਜਿਨ੍ਹਾਂ ਲਈ ਉਹ ਪ੍ਰਾਰਥਨਾ ਕਰਦੇ ਉਹ ਇੱਛਾ ਅਨੁਸਾਰ ਦਾਤਾਂ ਪਾਂਦੇ।

ਇਕ ਦਿਨ ਸ਼ਾਮ ਨੂੰ ਗਰਮੀ ਦੇ ਮੌਸਮ ਵਿਚ ਤੁਫਾਨ ਉੱਠਿਆ ਤੇ ਉਸ ਨਾਲ ਮਿੱਟੀ-ਘੱਟੇ ਦੇ ਗੁਬਾਰ ਆ ਗਏ ਜਿਸ ਕਰਕੇ ਰਾਤ ਦੇ ਖਾਣੇ ਬਣਾਉਣ ਵਿਚ ਰੁਕਾਵਟ ਆ ਗਈ। ਗੁਰੂ ਦੇ ਰਸੋਈਏ ਜੀਵਾ ਨੇ ਕਿਹਾ ਕਿ ਉਹ ਖਾਣਾ ਤਾਂ ਹੀ ਖੁਆ ਸਕਦਾ ਹੈ ਜੇ ਗੁਰੂ ਤੂਫ਼ਾਨ ਨੂੰ ਸ਼ਾਂਤ ਕਰੇ। ਗੁਰੂ ਜੀ ਨੇ ਉਸ ਨੂੰ ਤਾੜਕੇ ਇੰਜ ਕਿਹਾ, "ਓ ਜੀਵਿਆ, ਹਮੇਸ਼ਾਂ ਰੱਬ ਤੇ ਸੱਚੇ ਗੁਰੂ ਦੀ ਰਜ਼ਾ ਦੇ ਵਿਚ ਸੰਤੁਸ਼ਟ ਰਹਿ।" ਇਹ ਹੀ ਸਾਡੇ ਧਰਮ ਦੀ ਖਾਸ ਵਿਸ਼ੇਸਤਾ ਹੈ ਅਤੇ ਜੋ ਸਿੱਖ ਇਸ ਧਾਰਨਾ ਤੇ ਚਲਦਾ ਹੈ ਗੁਰੂ ਉਸ ਨੂੰ ਪਿਆਰ ਕਰਦਾ ਹੈ। ਜਿਵੇਂ ਇਕ ਇਸਤਰੀ ਜੋ ਨੇਕ, ਸੁਘੜ, ਸਿਆਣੀ ਤੇ ਚੰਗੇ ਵਤੀਰੇ ਵਾਲੀ ਹੁੰਦੀ ਹੈ, ਉਹ ਹਮੇਸ਼ਾਂ ਆਪਣੇ ਨੇਕ ਪਤੀ ਦੀ ਆਗਿਆ ਵਿਚ ਖੁਸ਼ ਰਹਿੰਦੀ ਹੈ, ਇਸੇ ਤਰ੍ਹਾਂ ਓ ਜੀਵਿਆ, ਗੁਰੂ ਦੇ ਹੁਕਮ ਨੂੰ ਹਮੇਸ਼ਾਂ ਮੰਨ ਅਤੇ ਰੱਬ ਦੀ ਆਗਿਆ ਪਾਲਣ ਵਿਚ ਹਮੇਸ਼ਾਂ ਖੁਸ਼ ਰਹੁ। ਇਸ ਤਰ੍ਹਾਂ ਕਰਨ ਨਾਲ ਤੈਨੂੰ ਭਗਤੀ, ਸਾਧਨਾ, ਵਰਤ ਤੇ ਦਾਨ ਪੁੰਨ ਸਭ ਦਾ ਫਲ ਮਿਲ ਜਾਏਗਾ ਤੇ ਤੂੰ ਹਮੇਸ਼ਾਂ ਅਨੰਦ ਵਿਚ ਰਹੇਂਗਾ।

ਇਕ ਲੁਹਾਰ ਜਿਸ ਨੂੰ ਗੁੱਜਰ ਕਹਿੰਦੇ ਸਨ, ਗੁਰੂ ਕੋਲ ਗਿਆ ਤੇ ਮੁਕਤੀ ਪ੍ਰਾਪਤ ਕਰਨ ਲਈ ਸਿਖਿਆ ਮੰਗੀ। ਗੁਰੂ ਜੀ ਨੇ ਉਸ ਨੂੰ ਹਰ ਰੋਜ਼ ਸਵੇਰੇ ਧਿਆਨ ਨਾਲ ਜਪੁ ਜੀ ਦਾ ਪਾਠ ਕਰਨ ਤੇ ਗਰੀਬਾਂ ਲਈ ਮੁਫਤ ਕੰਮ ਕਰਨ ਦਾ ਆਦੇਸ਼ ਦਿੱਤਾ।

ਇਕ ਢੀਂਗਰਾ ਨਾਮ ਦਾ ਨਾਈ ਗੁਰੂ ਜੀ ਨਾਲ ਰਹਿੰਦਾ ਸੀ ਤੇ ਉਹਨਾਂ ਦੇ ਸਿੱਖਾਂ ਦੇ ਛੋਟੇ -ਮੋਟੇ ਕੰਮ ਕਰਦਾ ਹੁੰਦਾ ਸੀ। ਇਕ ਦਿਨ ਉਸ ਨੇ ਆਤਮਿਕ ਸ਼ਾਂਤੀ ਬਾਰੇ ਪੁੱਛਿਆ। ਗੁਰੂ ਜੀ ਨੇ

ਜਵਾਬ ਦਿੱਤਾ, "ਗੁਰੂ ਇਕ ਤਰ੍ਹਾਂ ਦੀ ਕਬਰ ਹੈ ਤੇ ਸਿੱਖ ਇਕ ਤਰ੍ਹਾਂ ਦੀਆਂ ਲਾਸ਼ਾਂ ਹਨ। ਜਦੋਂ ਜ਼ਿੰਦਗੀ ਖਤਮ ਹੋ ਜਾਂਦੀ ਹੈ, ਹਿਲਣਾ-ਜੁਲਣਾ ਬੰਦ ਹੋ ਜਾਂਦਾ ਹੈ ਤਾਂ ਇਹਨਾਂ ਨੂੰ ਕਬਰ ਵਿਚ ਪਾਇਆ ਜਾਂਦਾ ਹੈ। ਜਦੋਂ ਸਿੱਖ ਆਪਣੇ ਆਪ ਨੂੰ ਹੰਕਾਰ ਤੋਂ ਮੁਕਤ ਕਰ ਲੈਂਦੇ ਹਨ ਤਾਂ ਉਹ ਗੁਰੂ ਦੀ ਛਾਤੀ ਨਾਲ ਲਗ ਕੇ ਸੌਣ ਦੇ ਕਾਬਲ ਹੋ ਜਾਂਦੇ ਹਨ। ਉਸ ਦੇ ਸਿੱਖਾਂ ਨੂੰ ਨਿਮਰਤਾ ਵਿਚ ਰਹਿ ਕੇ ਸੇਵਾ ਕਰਨੀ ਚਾਹੀਦੀ ਹੈ। ਸੰਤ ਸੇਣ ਵੀ ਤੇਰੀ ਜਾਤ ਤੇ ਕਿੱਤੇ ਦੇ ਸਨ, ਤਾਂ ਵੀ ਉਹਨਾਂ ਨੇ ਆਪਣੇ ਸਾਥੀ ਮਨੁੱਖਾਂ ਦੀ ਸੇਵਾ ਕਰਕੇ ਮੁਕਤੀ ਪਾ ਲਈ। ਤੁਹਾਨੂੰ ਆਪਣੇ ਹੁਣ ਵਾਲੇ ਜਨਮ ਵਿਚ ਆਵਾਗਮਨ ਤੋਂ ਮੁਕਤੀ ਪਾਉਣ ਲਈ ਨਿਰਾਸ਼ ਨਹੀਂ ਹੋਣਾ ਚਾਹੀਦਾ।

ਜੁਲਕਾ ਕਬੀਲੇ ਦੇ ਪਾਰੋ ਨੇ ਗੁਰੂ ਜੀ ਨੂੰ ਪਰਮਹੰਸ (ਸਭ ਤੋਂ ਵਧੀਆ ਹੰਸ) ਦਾ ਅਰਥ ਪੁੱਛਿਆ ਜੋ ਸ਼ਬਦ ਪਹੁੰਚੇ ਹੋਏ ਮਨੁੱਖਾਂ ਲਈ ਵਰਤਿਆ ਜਾਂਦਾ ਹੈ। ਗੁਰੂ ਜੀ ਨੇ ਜਵਾਬ ਵਿਚ ਕਿਹਾ, "ਪਹਿਲੀ ਗੱਲ ਤਾਂ ਇਹ ਹੈ ਕਿ ਰੱਬੀ ਮਨੁੱਖ ਹੰਸ ਦੀ ਤਰ੍ਹਾਂ ਗੁਰੂ ਤੋਂ ਚੰਗੀ ਸਿੱਖਿਆ ਲੈਂਦੇ ਹਨ ਜਿਸ ਤਰ੍ਹਾਂ ਕਿ ਇਹ ਗੱਲ ਮੰਨੀ ਜਾਂਦੀ ਹੈ ਕਿ ਹੰਸ ਝੀਲ ਮਾਨਸਰੋਵਰ ਵਿਚੋਂ ਮੋਤੀ ਚੁਣ ਕੇ ਖਾਂਦਾ ਹੈ। ਦੂਸਰੀ ਗੱਲ ਇਹ ਹੈ ਕਿ ਪਵਿੱਤਰ ਮਨੁੱਖ ਬੁਰਾਈ ਛੱਡ ਕੇ ਚੰਗਿਆਈ ਕਰਦੇ ਹਨ ਜਿਵੇਂ ਕਿ ਹੰਸ ਦੀ ਖਾਸ ਤਰ੍ਹਾਂ ਦੀ ਚੁੰਜ ਦੀ ਬਣਤਰ ਦੁੱਧ ਵਿਚੋਂ ਪਾਣੀ ਨੂੰ ਵੱਖਰਾ ਕਰ ਦਿੰਦੀ ਹੈ।"

ਇਕ ਮਾਲੂ ਸ਼ਾਹ ਨਾਮ ਦਾ ਸਿਪਾਹੀ ਜੋ ਕਿ ਇਕ ਮੁਗਲ ਅਫਸਰ ਦਾ ਅਰਦਲੀ ਸੀ। ਗੁਰੂ ਜੀ ਕੋਲ ਆਇਆ ਅਤੇ ਉਹਨਾਂ ਕੋਲੋਂ ਆਤਮਿਕ ਸਿੱਖਿਆ ਮੰਗੀ ਜੋ ਕਿ ਉਸ ਨੂੰ ਹੁਣ ਤੇ ਬਾਅਦ ਵਿਚ ਵੀ ਲਾਹੇਵੰਦ ਹੋਵੇ। ਗੁਰੂ ਜੀ ਨੇ ਉਸ ਨੂੰ ਸਲਾਹ ਦਿੱਤੀ ਕਿ ਜੇ ਕਦੀ ਲੜਾਈ ਦਾ ਮੌਕਾ ਆਇਆ ਤਾਂ ਆਪਣੇ ਮਾਲਕ ਲਈ ਲੜੇ ਅਤੇ ਇਹ ਨਾ ਸੋਚੇ ਕਿ ਉਸ ਦੇ ਵੱਲ ਘੱਟ ਗਿਣਤੀ ਹੈ ਜਾਂ ਵੱਧ।

ਕਿਦਾਰੂ ਨੇ ਗੁਰੂ ਜੀ ਨੂੰ ਪੁੱਛਿਆ ਕਿ ਜਿਨ੍ਹਾਂ ਮਾਰੂ ਪਾਪਾਂ ਦੀ ਅੱਗ ਵਿਚ ਦੁਨੀਆਂ ਝੁਲਸ ਰਹੀ ਹੈ ਉਸ ਤੋਂ ਕਿਸ ਤਰ੍ਹਾਂ ਬਚਿਆ ਜਾ ਸਕਦਾ ਹੈ। ਗੁਰੂ ਜੀ ਨੇ ਉੱਤਰ ਦਿੱਤਾ, "ਜਿਸ ਤਰ੍ਹਾਂ ਜੰਗਲ ਵਿਚ ਅੱਗ ਲੱਗ ਜਾਏ ਤਾਂ ਹਿਰਨ ਨੱਸ ਕੇ ਆਪਣੇ ਆਪ ਨੂੰ ਨੇੜੇ ਦੀ ਝੀਲ ਤੇ ਜਾ ਕੇ ਠੰਢਕ ਪਹੁੰਚਾਉਂਦਾ ਹੈ, ਸੋ ਇਸੇ ਤਰ੍ਹਾਂ ਆਦਮੀ ਨੂੰ ਮਾਰੂ ਬੁਰਾਈਆਂ ਤੋਂ ਭੱਜ ਕੇ ਗੁਰੂ ਦੀ ਸਿੱਖਿਆ ਦੇ ਠੰਢੇ ਪਾਣੀ ਦੀ ਸ਼ਰਨ ਲੈਣੀ ਚਾਹੀਦੀ ਹੈ।"

## ਕਾਂਡ ਚੌਥਾ

ਬਾਦਸ਼ਾਹ ਬਾਬਰ ਦਾ ਜਾਨਸ਼ੀਨ ਉਸ ਦਾ ਪੁੱਤਰ ਹੁਮਾਯੂੰ ਬਣਿਆ। ਉਸ ਨੇ ਦੱਖਣ ਵਿਚ ਗੁਜਰਾਤ ਤੇ ਹਮਲਾ ਕੀਤਾ ਅਤੇ ਸ਼ੇਰ ਸ਼ਾਹ ਜਿਸ ਨੇ ਉਸ ਵੇਲੇ ਬੰਗਾਲ ਤੇ ਕਬਜ਼ਾ ਕੀਤਾ ਸੀ ਉਸ ਦੇ ਵਿਰੁੱਧ ਮੁਹਿੰਮ ਤਿਆਰ ਕਰਨ ਦਾ ਫੈਸਲਾ ਕੀਤਾ। ਹੁਮਾਯੂੰ ਪਹਿਲੇ ਤਾਂ ਜਿੱਤ ਗਿਆ। ਉਸ ਨੇ ਗੌਰ ਨੂੰ ਛੁਡਾ ਲਿਆ ਜੋ ਕਿ ਉਸ ਵੇਲੇ ਬੰਗਾਲ ਦੀ ਰਾਜਧਾਨੀ ਸੀ। ਪਰ ਅਖੀਰ ਵਿਚ ਹਾਰ ਗਿਆ ਤੇ ਬਚਣ ਲਈ ਫਰਾਰ ਹੋਣਾ ਪਿਆ। ਘੋੜੇ ਤੇ ਸਵਾਰ ਹੀ ਉਹ ਗੰਗਾ ਵਿਚ ਕੁੱਦ ਪਿਆ, ਉਸ ਦਾ ਘੋੜਾ ਡੁੱਬ ਗਿਆ ਤੇ ਇਕ ਪਾਣੀ ਭਰਨ ਵਾਲੇ ਮਾਸ਼ਕੀ ਦੀ ਤੁਰੰਤ ਸਹਾਇਤਾ ਮਿਲਣ ਨਾਲ ਉਹ ਆਪ ਡੁੱਬਣ ਤੋਂ ਬਚ ਗਿਆ। ਦਰਿਆ ਪਾਰ ਕਰਨ ਤੋਂ ਬਾਅਦ ਉਸ ਨੇ ਆਗਰੇ ਵੱਲ ਜਾਣਾ ਸ਼ੁਰੂ ਕਰ ਦਿੱਤਾ, ਉੱਥੇ ਉਸ ਨੇ ਆਪਣੇ ਭਰਾ ਹਿੰਦਾਲ ਨਾਲ ਸੁਲਾਹ ਕਰ ਲਈ ਜੋ ਕਿ ਪਹਿਲੇ ਉਸ

ਦਾ ਦੁਸ਼ਮਣ ਸੀ। ਉਹਨਾਂ ਨੇ ਆਪਣੇ ਭਰਾ ਕਮਰਾਨ ਨਾਲ ਮਿਲ ਕੇ ਇਕ ਭਾਰੀ ਫੌਜ ਇਕੱਠੀ ਕੀਤੀ ਅਤੇ ਇਸ ਵਾਰੀ ਉਹਨਾਂ ਨੂੰ ਸ਼ਾਹੀ ਮੰਤਵ ਕਰਕੇ ਜਿੱਤਣ ਦੀ ਆਸ ਸੀ ਪਰ ਹੁਮਾਯੂੰ ਦੀ ਫਿਰ ਕਨੌਜ ਦੇ ਨੇੜੇ ਹਾਰ ਹੋਈ ਤੇ ਉਸ ਨੂੰ ਹਿੰਦੁਸਤਾਨ ਛੱਡ ਕੇ ਭੱਜਣਾ ਪਿਆ। ਉਸ ਨੇ ਲਾਹੌਰ ਵੱਲ ਜਾਣਾ ਸ਼ੁਰੂ ਕਰ ਦਿੱਤਾ ਅਤੇ ਉਥੇ ਉਸ ਨੇ ਕਿਸੇ ਕਰਾਮਾਤੀ ਸੰਤ ਬਾਰੇ ਪੁੱਛ-ਤਾਛ ਕੀਤੀ ਜੋ ਉਸ ਦਾ ਤਖਤ ਤੇ ਰਾਜ ਉਸ ਨੂੰ ਵਾਪਸ ਦੁਆ ਦੇਵੇ। ਉਸ ਨੂੰ ਗੁਰੂ ਨਾਨਕ ਦੇਵ ਜੀ ਦੀ ਮਹਾਨਤਾ ਬਾਰੇ ਦੱਸਿਆ ਗਿਆ ਤੇ ਇਹ ਵੀ ਦੱਸਿਆ ਕਿ ਹੁਣ ਉਹਨਾਂ ਦੀ ਆਤਮਿਕ ਜੋਤ ਗੁਰੂ ਅੰਗਦ ਦੇਵ ਜੀ ਉਹਨਾਂ ਦੀ ਗੱਦੀ ਤੇ ਹਨ ਤੇ ਉਸ ਨੂੰ ਉਹਨਾਂ ਦੀ ਮਦਦ ਲੈਣੀ ਚਾਹੀਦੀ ਹੈ। ਇਸ ਗੱਲ ਤੇ ਹੁਮਾਯੂੰ ਭੇਟਾ ਲੈ ਕੇ ਖਡੂਰ ਸਾਹਿਬ ਵੱਲ ਟੁਰ ਪਿਆ। ਗੁਰੂ ਜੀ ਉਸ ਵੇਲੇ ਡੂੰਘੀ ਸਮਾਧੀ ਵਿਚ ਸਨ, ਕੀਰਤਨੀਏ ਸਾਜ਼ ਵਜਾ ਰਹੇ ਸਨ ਤੇ ਗੁਰੂ ਦੇ ਸ਼ਬਦ ਗਾ ਰਹੇ ਸਨ। ਸਹਿਨਸ਼ਾਹ ਨੂੰ ਖੜੇ ਰਹਿਣਾ ਪਿਆ, ਉਹ ਗੁੱਸੇ ਵਿਚ ਅੱਗ ਬਬੂਲਾ ਹੋ ਗਿਆ ਤੇ ਉਸ ਨੇ ਗੁਰੂ ਤੇ ਵਾਰ ਕਰਨ ਦੇ ਇਰਾਦੇ ਨਾਲ ਆਪਣਾ ਹੱਥ ਤਲਵਾਰ ਦੇ ਮੁੱਠੇ ਤੇ ਰੱਖ ਲਿਆ। ਤਲਵਾਰ ਮਿਆਨ ਵਿਚੋਂ ਨਿਕਲ ਨਹੀਂ ਰਹੀ ਸੀ ਤੇ ਇਸ ਅਵਸਰ ਦੇ ਦੌਰਾਨ ਬਾਦਸ਼ਾਹ ਨੂੰ ਆਪਣੀ ਜਲਦਬਾਜ਼ੀ ਤੇ ਪਛਤਾਉਣ ਦਾ ਸਮਾਂ ਮਿਲ ਗਿਆ। ਬਿਨਾ ਕਿਸੇ ਖੌਫ ਦੇ ਗੁਰੂ ਜੀ ਨੇ ਸੰਬੋਧਨ ਕੀਤਾ, "ਜਦੋਂ ਤੈਨੂੰ ਆਪਣੀ ਤਲਵਾਰ ਦਾ ਪ੍ਰਯੋਗ ਸ਼ੇਰ ਸ਼ਾਹ ਦੇ ਵਿਰੁੱਧ ਕਰਨਾ ਚਾਹੀਦਾ ਸੀ ਉਦੋਂ ਤੂੰ ਨਹੀਂ ਕੀਤਾ ਤੇ ਹੁਣ ਜਦੋਂ ਤੂੰ ਸਾਧਾਂ ਦੀ ਸੰਗਤ ਵਿਚ ਆਇਆ ਹੈਂ ਤਾਂ ਉਹਨਾਂ ਨੂੰ ਆਦਰ ਨਾਲ ਨਮਸਕਾਰ ਕਰਨ ਦੀ ਥਾਂ ਤੂੰ ਉਹਨਾਂ ਤੇ ਆਪਣੀ ਤਲਵਾਰ ਚਲਾਉਣਾ ਚਾਹੁੰਦਾ ਹੈਂ। ਡਰਪੋਕਾਂ ਦੀ ਤਰ੍ਹਾਂ ਤੂੰ ਲੜਾਈ ਵਿਚੋਂ ਭੱਜ ਕੇ ਆਇਆ ਹੈਂ ਤੇ ਹੁਣ ਤੂੰ ਸੂਰਮਾ ਬਣ ਕੇ ਦਿਖਾਉਂਦਾ ਹੈ ਤੇ ਆਪਣੀ ਭਗਤੀ ਵਿਚ ਲੀਨ ਬੰਦਿਆਂ ਤੇ ਵਾਰ ਕਰਨਾ ਚਾਹੁੰਦਾ ਹੈ।"

ਹੁਮਾਯੂੰ ਪਛਤਾਇਆ ਤੇ ਗੁਰੂ ਜੀ ਦੀ ਆਤਮਿਕ ਸਹਾਇਤਾ ਲਈ ਤਰਲੇ ਕੱਢੇ। ਗੁਰੂ ਜੀ ਨੇ ਉੱਤਰ ਦਿੱਤਾ, "ਜੇ ਤੂੰ ਆਪਣਾ ਹੱਥ ਤਲਵਾਰ ਦੇ ਮੁੱਠੇ ਤੇ ਨਾ ਰੱਖਿਆ ਹੁੰਦਾ ਤਾਂ ਤੈਨੂੰ ਆਪਣਾ ਰਾਜ ਤੁਰੰਤ ਮਿਲ ਜਾਣਾ ਸੀ। ਹੁਣ ਤੈਨੂੰ ਕੁਝ ਦੇਰ ਲਈ ਆਪਣੇ ਦੇਸ਼ ਇਰਾਨ ਜਾਣਾ ਪਏਗਾ ਤੇ ਫਿਰ ਤੂੰ ਵਾਪਸ ਆਵੇਂਗਾ ਤਾਂ ਆਪਣੇ ਖੋਏ ਹੋਏ ਇਲਾਕੇ ਵਾਪਸ ਲਏਂਗਾ।" ਬਾਦਸ਼ਾਹ ਨੇ ਵਿਦਾ ਲਈ, ਬੜੀਆਂ ਮੁਸ਼ਕਲਾਂ ਤੇ ਮੁਸੀਬਤਾਂ ਨਾਲ ਸਿੰਧ ਦਰਿਆ ਪਾਰ ਕੀਤਾ ਤੇ ਆਪਣੇ ਦੇਸ਼ ਵੱਲ ਚਲਾ ਗਿਆ। ਇਰਾਨ ਦੇ ਬਾਦਸ਼ਾਹ ਤੋਂ ਘੋੜਸਵਾਰਾਂ ਦੀ ਫੌਜ ਮਿਲਣ ਤੇ ਉਹ ਹਿੰਦੁਸਤਾਨ ਵਾਪਸ ਆਇਆ, ਜ਼ੋਰਦਾਰ ਲੜਾਈ ਦੇ ਪਿਛੋਂ ਉਸਨੇ ਦਿੱਲੀ ਤੇ ਕਬਜ਼ਾ ਕਰ ਲਿਆ ਤੇ ਆਪਣਾ ਰਾਜ ਵਾਪਸ ਲੈ ਲਿਆ। ਆਪਣੀ ਜਿੱਤ ਤੋਂ ਬਾਅਦ ਉਹ ਗੁਰੂ ਜੀ ਦਾ ਰਿਣੀ ਹੋ ਗਿਆ ਤੇ ਉਸ ਨੂੰ ਗੁਰੂ ਜੀ ਲਈ ਕੁਝ ਕਰਨ ਦੀ ਇੱਛਾ ਹੋਈ। ਉਸ ਸਮੇਂ ਤਕ ਗੁਰੂ ਅੰਗਦ ਦੇਵ ਜੀ ਨਹੀਂ ਸਨ ਤੇ ਉਹਨਾਂ ਦੀ ਥਾਂ ਤੇ ਗੁਰੂ ਅਮਰ ਦਾਸ ਗੱਦੀ ਤੇ ਸਨ। ਗੁਰੂ ਅਮਰ ਦਾਸ ਜੀ ਨੇ ਬਾਦਸ਼ਾਹ ਨੂੰ ਸੰਦੇਸ਼ ਭੇਜਿਆ ਕਿ ਉਹ ਈਮਾਨਦਾਰੀ ਨਾਲ ਜੀਵੇ, ਧਾਰਮਿਕ ਅਸਥਾਨਾਂ ਦੀ ਬੇ ਅਦਬੀ ਨਾ ਕਰੇ ਤੇ ਫਿਰ ਦੁਬਾਰਾ ਗੁਰੂ ਨੂੰ ਤੰਗ ਕਰਨ ਨਾ ਆਵੇ।

ਇਕ ਸਿੱਖ ਜਿਸ ਦਾ ਨਾਂ ਮਾਨਾ ਸੀ, ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਕੰਮ ਕਰਦਾ ਸੀ। ਚੰਗਾ ਖਾਣ ਕਰਕੇ ਉਸ ਉਤੇ ਚਰਬੀ ਚੜ੍ਹ ਗਈ ਸੀ ਤੇ ਉਹ ਏਨਾ ਹੰਕਾਰ ਵਿਚ ਆ ਗਿਆ ਸੀ ਕਿ ਹੁਣ ਉਹ ਕਿਸੇ ਵੀ ਸਿੱਖ ਦੀ ਗੱਲ ਨਾ ਮੰਨਦਾ ਤੇ ਨਾ ਹੀ ਆਪਣੇ ਰੋਜ਼ ਦੇ ਕੰਮ ਕਰਦਾ।

ਉਹ ਆਪਣਾ ਜ਼ਿਆਦਾ ਸਮਾਂ ਸਾਥੀ ਸਿੱਖਾਂ ਨਾਲ ਝਗੜਿਆਂ ਵਿਚ ਬਿਤਾਂਦਾ। ਉਹ ਕਿਹਾ ਕਰਦਾ ਸੀ, "ਮੈਂ ਕਿਸੇ ਦਾ ਸੇਵਕ ਨਹੀਂ ਹਾਂ। ਮੈਂ ਤਾਂ ਗੁਰੂ ਦਾ ਸਿੱਖ ਹਾਂ ਅਤੇ ਮੈਂ ਉਹ ਹੀ ਕਰਾਂਗਾ ਜੋ ਮੈਨੂੰ ਗੁਰੂ ਜੀ ਹੁਕਮ ਕਰਨਗੇ।" ਇਕ ਦਿਨ ਉਸ ਨੇ ਕੰਮ ਨਾ ਕਰਨ ਦੀ ਪ੍ਰਵਿਰਤੀ ਵਿਖਾ ਦਿੱਤੀ। ਗੁਰੂ ਜੀ ਨੇ ਉਸ ਨੂੰ ਸੰਤਾਂ ਦੀ ਸੇਵਾ ਕਰਨ ਲਈ ਕਿਹਾ। ਉਸ ਨੇ ਉੱਤਰ ਦਿੱਤਾ, ਮੈਂ ਉਹਨਾਂ ਦਾ ਨੌਕਰ ਨਹੀਂ ਹਾਂ, ਤੁਸੀਂ ਜੋ ਮੈਨੂੰ ਹੁਕਮ ਕਰੋਗੇ ਮੈਂ ਤੁਹਾਡੇ ਲਈ ਕਰਾਂਗਾ।" ਗੁਰੂ ਜੀ ਉਸ ਦੇ ਸੇਵਾ ਕਰਨ ਦੀਆਂ ਮੰਗਾਂ ਨੂੰ ਵੇਖ ਕੇ ਤੰਗ ਆ ਚੁੱਕੇ ਸਨ, ਉਹਨਾਂ ਨੇ ਕਿਹਾ ਕਿ ਜੰਗਲ ਵਿਚ ਜਾ ਕੇ ਕੁਝ ਬਾਲਣ ਦੀ ਲੱਕੜ ਇਕੱਠੀ ਕਰਕੇ ਆਪਣੇ ਆਪ ਨੂੰ ਜਲਾ ਲੈ।" ਮਾਨਾ ਉਸੇ ਤਰ੍ਹਾਂ ਹੀ ਜੰਗਲ ਵਿਚ ਚਲਾ ਗਿਆ ਤੇ ਲੱਕੜ ਇਕੱਠੀ ਕੀਤੀ ਅਤੇ ਚਿਤਾ ਬਣਾ ਲਈ। ਉਸ ਨੂੰ ਅੱਗ ਲਗਾ ਕੇ ਤੇ ਬਲਦੀ ਵੇਖ ਕੇ ਉਸ ਨੂੰ ਡਰ ਲਗਣ ਲਗ ਪਿਆ ਤੇ ਉਸ ਨੂੰ ਮਰਨ ਦਾ ਖਿਆਲ ਚੰਗਾ ਨਾ ਲੱਗਾ। ਉਸ ਵੇਲੇ ਇਕ ਚੋਰ ਆਇਆ ਅਤੇ ਪੁੱਛਿਆ ਕਿ ਏਨੀ ਅੱਗ ਕਿਉਂ ਬਲ ਰਹੀ ਹੈ ? ਮਾਨਾ ਨੇ ਆਪਣੀ ਸਾਰੀ ਕਹਾਣੀ ਦੱਸੀ। ਚੋਰ ਗੁਰੂ ਜੀ ਦੀ ਮਹਾਨਤਾ ਸੁਣ ਕੇ ਪਛਤਾਉਣ ਲੱਗ ਪਿਆ ਅਤੇ ਇਸ ਨਤੀਜੇ ਤੇ ਪੁੱਜਿਆ ਕਿ ਆਪਣੀ ਪਿਛਲੀ ਜ਼ਿੰਦਗੀ ਦੇ ਪਾਪਾਂ ਨੂੰ ਧੋਣ ਦਾ ਆਖਰ ਵਿਚ ਉਸਨੂੰ ਇਕ ਮੌਕਾ ਮਿਲਿਆ ਹੈ। ਇਸ ਤਰ੍ਹਾਂ ਉਸ ਨੇ ਮਾਨਾ ਨੂੰ ਕਿਹਾ, "ਇਹ ਹੀਰਿਆਂ ਦੀ ਸੰਦੂਕੜੀ ਮੇਰੇ ਕੋਲੋਂ ਲੈ ਲੈ ਤੇ ਮੈਨੂੰ ਇਸਦੇ ਬਦਲੇ ਗੁਰੂ ਦੇ ਹੁਕਮ ਦੀ ਪਾਲਣਾ ਕਰਨ ਦੇ।" ਮਾਨਾ ਲਾਲਚੀ ਤੇ ਜ਼ਿੰਦਗੀ ਨਾਲ ਪਿਆਰ ਕਰਨ ਵਾਲਾ ਸੀ। ਇਸ ਕਰਕੇ ਸੌਦਾ ਤਹਿ ਹੋ ਗਿਆ। ਚੋਰ ਨੇ ਵਿਸ਼ਵਾਸ ਪਾ ਲਿਆ, ਆਪਣੇ ਆਪ ਨੂੰ ਜਲਾ ਲਿਆ ਤੇ ਇਹ ਕਿਹਾ ਜਾਂਦਾ ਹੈ ਉਸ ਨੂੰ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਨਿਵਾਸ ਮਿਲ ਗਿਆ। ਮਾਨਾ ਬਜ਼ਾਰ ਵਿਚ ਹੀਰੇ ਵੇਚਣ ਗਿਆ ਤੇ ਉਹਨਾਂ ਦੇ ਚੁਰਾਉਣ ਦੇ ਸ਼ੱਕ ਵਿਚ ਗ੍ਰਿਫਤਾਰ ਹੋ ਗਿਆ। ਮੁਕੱਦਮੇ ਦੇ ਨਤੀਜੇ ਵਿਚ ਉਸ ਨੂੰ ਫਾਂਸੀ ਹੋ ਗਈ ਅਤੇ ਚੁਰਾਏ ਹੋਏ ਹੀਰੇ ਮਾਲਕ ਨੂੰ ਵਾਪਸ ਦੇ ਦਿੱਤੇ ਗਏ। ਗੁਰੂ ਜੀ ਨੇ ਇਸ ਤੇ ਕਿਹਾ, "ਇਹ ਸੱਚ ਹੈ, ਅੜੀਅਲ ਲੋਕ ਦੋਹਾਂ ਜਹਾਨਾ ਨੂੰ ਖੋਹ ਦਿੰਦੇ ਹਨ ਅਤੇ ਜੇ ਅਗਿਆਨਤਾ ਹਿਰਦੇ ਵਿਚੋਂ ਨਹੀਂ ਜਾਂਦੀ ਤਾਂ ਮਨੁੱਖ ਗੁਰੂ ਦੇ ਨੇੜੇ ਰਹਿ ਕੇ ਵੀ ਮੁਕਤੀ ਨਹੀਂ ਪਾ ਸਕਦਾ।"

ਬਲਵੰਡ ਤੇ ਸੱਤਾ, ਗੁਰੂ ਕੋਲ ਆਉਣ ਵਾਲੇ ਲੋਕਾਂ ਨੂੰ ਆਪਣੇ ਕੀਰਤਨ ਤੇ ਸੰਗੀਤ ਨਾਲ ਖੁਸ਼ ਕਰਦੇ ਰਹੇ, ਪਰ ਜਿਉਂ ਜਿਉਂ ਗੁਰੂ ਜੀ ਦੀ ਮਹਿਮਾ ਵੱਧਦੀ ਗਈ ਉਹਨਾਂ ਦਾ ਹੰਕਾਰ ਤੇ ਲਾਲਚ ਵੀ ਉਸੇ ਤਰ੍ਹਾਂ ਵੱਧਦਾ ਗਿਆ। ਉਹ ਫੜ ਮਾਰਦੇ ਕਿ ਉਹਨਾਂ ਦੇ ਸੰਗੀਤ ਕਰਕੇ ਹੀ ਗੁਰੂ ਜੀ ਏਨੇ ਪ੍ਰਸਿੱਧ ਹੋਏ ਹਨ। ਇਕ ਦਿਨ ਇਕ ਬਜ਼ੁਰਗ ਸਿੱਖ ਨੇ ਉਹਨਾਂ ਨੂੰ ਇਕ ਸ਼ਬਦ ਗਾਉਣ ਲਈ ਕਿਹਾ। ਉਹਨਾਂ ਨੇ ਬੜੀ ਗੁਸਤਾਖੀ ਨਾਲ ਜਵਾਬ ਦਿੱਤਾ, "ਕੀ ਅਸੀਂ ਕਿਸਾਨਾਂ ਲਈ ਕੀਰਤਨ ਕਰੀਏ।" ਗੁਰੂ ਜੀ ਇਹ ਸੁਣ ਕੇ ਖੁਸ਼ ਨਾ ਹੋਏ ਅਤੇ ਜਦੋਂ ਕੀਰਤਨੀਏ ਸ਼ਾਮ ਦੀ ਸਭਾ ਵਿਚ ਕੀਰਤਨ ਕਰਨ ਆਏ ਤਾਂ ਉਹਨਾਂ ਵੱਲ ਗੁਰੂ ਜੀ ਨੇ ਪਿੱਠ ਕਰ ਲਈ। ਉਹ ਉਹਨਾਂ ਦੇ ਆਲੇ-ਦੁਆਲੇ ਗਏ ਤਾਂ ਕਿ ਨਜ਼ਰ ਮਿਲਾ ਸਕਣ ਪਰ ਗੁਰੂ ਜੀ ਨੇ ਉਹਨਾਂ ਦੇ ਪ੍ਰਣਾਮ ਤੋਂ ਸੰਕੋਚ ਕੀਤਾ। ਉਹਨਾਂ ਨੇ ਪੁੱਛਿਆ ਕਿ ਉਹਨਾਂ ਕੋਲੋਂ ਕੀ ਅਵੱਗਿਆ ਹੋਈ ਹੈ। ਗੁਰੂ ਜੀ ਨੇ ਉਹਨਾਂ ਨੂੰ ਸੁਨੇਹਾ ਦਿੱਤਾ ਤੇ ਕਿਹਾ ਕਿ ਜੇ ਉਹ ਉਹਨਾਂ ਦੇ ਸਿੱਖਾਂ ਲਈ ਕੀਰਤਨ ਨਹੀਂ ਕਰ ਸਕਦੇ ਤਾਂ ਉਹ ਉਹਨਾਂ ਲਈ ਵੀ ਕੀਰਤਨ ਨਾ ਕਰਨ। ਉਹ ਗੁਰੂ ਜੀ ਦੇ ਪੈਰਾਂ ਤੇ ਡਿੱਗ ਪਏ ਤੇ ਮੁਆਫੀ ਮੰਗੀ ਜੋ ਕਿ ਉਹਨਾਂ ਨੇ ਆਪਣੇ ਚੰਗੇ ਸੁਭਾ ਮੁਤਾਬਕ ਦੇ ਦਿੱਤੀ। ਉਹਨਾਂ ਦਾ ਹੰਕਾਰ ਪੂਰੀ ਤਰ੍ਹਾਂ ਖਤਮ ਨਹੀਂ

ਹੋਇਆ ਸੀ। ਉਹਨਾਂ ਨੇ ਇਹ ਨਿਸ਼ਚਾ ਕੀਤਾ ਕਿ ਉਹ ਅੱਗੇ ਤੋਂ ਇਸ ਸ਼ਰਤ ਤੇ ਕੀਰਤਨ ਕਰਨਗੇ ਜੇ ਉਹਨਾਂ ਨੂੰ ਜ਼ਿਆਦਾ ਮਜ਼ੂਰੀ ਮਿਲੇਗੀ। ਥੋੜ੍ਹੀ ਦੇਰ ਬਾਅਦ ਉਹਨਾਂ ਗੁਰੂ ਜੀ ਨੂੰ ਕਿਹਾ ਕਿ ਉਹਨਾਂ ਦੀ ਲੜਕੀ ਦੀ ਸ਼ਾਦੀ ਹੈ ਤੇ ਉਹਨਾਂ ਨੂੰ ਖਰਚੇ ਲਈ ਪੰਜ ਸੌ ਰੁਪਏ ਚਾਹੀਦੇ ਹਨ। ਗੁਰੂ ਜੀ ਚਾਹੁੰਦੇ ਸਨ ਕਿ ਉਹ ਦੋ ਮਹੀਨੇ ਇੰਤਜ਼ਾਰ ਕਰ ਲੈਣ ਤੇ ਉਹ ਉਹਨਾਂ ਦਾ ਹਿਸਾਬ ਵਿਸਾਖੀ ਦੇ ਸਲਾਨਾ ਤਿਉਹਾਰ ਤੇ ਕਰ ਦੇਣਗੇ। ਬਲਵੰਡ ਨੇ ਕਿਹਾ ਕਿ ਉਹ ਏਨੀ ਦੇਰ ਇੰਤਜ਼ਾਰ ਨਹੀਂ ਕਰ ਸਕਦੇ, ਉਹਨਾਂ ਨੂੰ ਪੈਸਾ ਉਦੋਂ ਹੀ ਚਾਹੀਦਾ ਸੀ ਤੇ ਉਹਨਾਂ ਨੇ ਗੁਰੂ ਜੀ ਨੂੰ ਜ਼ੋਰ ਦਿੱਤਾ ਕਿ ਉਹ ਕਿਸੇ ਕੋਲੋਂ ਉਧਾਰ ਪੈਸੇ ਲੈ ਕੇ ਦੇ ਦੇਣ। ਗੁਰੂ ਜੀ ਨੇ ਕਿਹਾ ਕਿ ਉਧਾਰ ਲੈਣਾ ਚੰਗੀ ਗੱਲ ਨਹੀਂ ਹੈ ਅਤੇ ਕਿਹਾ ਕਿ ਉਹ ਸਬਰ ਕਰਨ ਤੇ ਵੇਖਣ ਕਿ ਰੱਬ ਕੀ ਕਰਦਾ ਹੈ। ਫਿਰ ਉਹ ਗੁਰੂ ਜੀ ਨੂੰ ਬੇਅਦਬੀ ਨਾਲ ਬੁਲਾਉਣ ਲੱਗ ਪਏ, "ਇਹ ਤਾਂ ਅਸੀਂ ਹੀ ਤੁਹਾਡੀ ਉਸਤਤ ਗਾ ਗਾ ਕੇ ਤੁਹਾਨੂੰ ਪ੍ਰਸਿੱਧ ਕੀਤਾ ਹੈ। ਜੇ ਅਸੀਂ ਗੁਰੂ ਦੇ ਸ਼ਬਦ ਨਾ ਗਾਉਂਦੇ ਤਾਂ ਸਿੱਖ ਕਦੀ ਤੁਹਾਨੂੰ ਭੇਟਾ ਨਾ ਦਿੰਦੇ। ਇਸ ਕਰਕੇ ਸਾਡੀ ਬੇਨਤੀ ਨੂੰ ਨਾ ਠੁਕਰਾਉ। ਜੇ ਤੁਸੀਂ ਸਾਨੂੰ ਲੋੜੀਂਦੇ ਪੈਸੇ ਨਹੀਂ ਦਿੰਦੇ ਤਾਂ ਅਸੀਂ ਆਪਣੇ ਘਰਾਂ ਨੂੰ ਚਲੇ ਜਾਵਾਂਗੇ ਤੇ ਉਥੇ ਆਪਣੇ ਸ਼ਬਦ ਗਾਵਾਂਗੇ।"

ਝਗੜੇ ਦਾ ਨਿਪਟਾਰਾ ਨਾ ਹੋਇਆ ਤੇ ਅਗਲੀ ਸਵੇਰ ਉਹ ਹਾਜ਼ਰ ਨਹੀਂ ਹੋਏ। ਗੁਰੂ ਜੀ ਨੇ ਉਹਨਾਂ ਨੂੰ ਬੁਲਾਵਾ ਭੇਜਿਆ ਪਰ ਉਹਨਾਂ ਨੇ ਬੁਲਾਵੇ ਦਾ ਕੋਈ ਉਤਰ ਨਹੀਂ ਦਿੱਤਾ। ਉਹਨਾਂ ਨੇ ਫਿਰ ਖਾਸ ਏਲਚੀ ਉਹਨਾਂ ਨੂੰ ਕਹਿਣ ਲਈ ਭੇਜਿਆ ਕਿ ਉਹ ਦੇਰ ਨਾ ਕਰਨ ਤੇ ਉਸੇ ਵੇਲੇ ਗੁਰੂ ਜੀ ਕੋਲ ਆ ਜਾਣ। ਜਿੰਨਾ ਜ਼ਿਆਦਾ ਗੁਰੂ ਜੀ ਨਿਮਰ ਹੁੰਦੇ ਗਏ ਉਨਾ ਜ਼ਿਆਦਾ ਉਹ ਹੰਕਾਰ ਵਿਚ ਆਉਂਦੇ ਗਏ। ਉਹਨਾਂ ਨੇ ਜਵਾਬ ਦਿੱਤਾ, "ਗੁਰੂ ਜੀ ਸਾਡੀ ਕਦਰ ਨਹੀਂ ਜਾਣਦੇ। ਸਾਡੇ ਤੋਂ ਬਿਨਾਂ ਉਹਨਾਂ ਦੇ ਦਰਬਾਰ ਦੀ ਸ਼ਾਨ ਨਹੀਂ ਰਹੇਗੀ। ਗੁਰੂ ਨਾਨਕ ਦੇਵ ਜੀ ਦੇ ਦਰਬਾਰ ਦੀ ਸ਼ਾਨ ਵੀ ਮਰਦਾਨੇ ਦੇ ਕੀਰਤਨ ਤੋਂ ਬਿਨਾ ਪ੍ਰਸਿੱਧ ਨਾ ਹੁੰਦੀ।" ਗੁਰੂ ਜੀ ਆਪਣੇ ਕੀਰਤਨੀਆਂ ਦੀ ਅਕ੍ਰਿਤਘਣਤਾ ਤਾਂ ਸਹਿਣ ਕਰ ਸਕਦੇ ਸਨ ਜੋ ਉਹਨਾਂ ਕਰਕੇ ਹੀ ਸਭ ਕੁਝ ਬਣੇ ਸਨ ਪਰ ਉਹ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਦੀ ਬੇਅਦਬੀ, ਜੋ ਉਹਨਾਂ ਨੇ ਦਿਖਾਈ, ਉਹ ਸਹਿਣ ਨਾ ਕਰ ਸਕੇ ਤੇ ਉਹਨਾਂ ਨੇ ਸਰਾਪ ਦਿੱਤਾ ਤੇ ਕਿਹਾ, "ਉਹਨਾਂ ਦੇ ਬੱਚੇ ਲਾਚਾਰ ਫਿਰਨਗੇ ਤੇ ਕੋਈ ਉਹਨਾਂ ਨੂੰ ਮੂੰਹ ਨਹੀਂ ਲਾਏਗਾ।" ਗੁਰੂ ਜੀ ਨੇ ਫਿਰ ਸ਼ਬਦ ਗਾਉਣ ਦਾ ਕੰਮ ਆਪਣੇ ਸਿੱਖਾਂ ਨੂੰ ਸੌਂਪ ਦਿੱਤਾ। ਚੰਗੇ ਕੰਮ ਲਈ ਉਤਸ਼ਾਹ ਵਾਲੇ ਲੋਕ ਕਈ ਵਾਰ ਮਿਲ ਜਾਂਦੇ ਹਨ। ਭਾਈ ਰਾਮੂ, ਭਾਈ ਦੀਪਾ, ਭਾਈ ਉਗਰਸੇਨ ਅਤੇ ਭਾਈ ਨਗੌਰੀ ਡੱਲੇ ਤੋਂ ਤਾਨਪੂਰੇ ਤੇ ਛੈਣਿਆਂ ਨਾਲ ਆਏ। ਉਹਨਾਂ ਨੇ ਸ਼ਰਧਾਹੀਣ ਬਲਵੰਡ ਤੇ ਸੱਤੇ ਦੀ ਜਗ੍ਹਾ ਲੈ ਲਈ। ਜਲਦੀ ਹੀ ਮਧੁਰ ਕੀਰਤਨ ਅਤੇ ਪ੍ਰੇਮ ਭਗਤੀ ਦੀ ਛਹਿਬਰ ਲਗਣ ਲੱਗ ਪਈ ਤੇ ਸਰੋਤੇ ਅਨੰਦਿਤ ਹੋ ਗਏ। ਬਲਵੰਡ ਤੇ ਸੱਤਾ ਆਪਣੇ ਘਰਾਂ ਨੂੰ ਪਹੁੰਚ ਕੇ ਇਸ ਖਿਆਲ ਨਾਲ ਗੁਰੂ ਦੇ ਸ਼ਬਦ ਗਾਉਂਦੇ ਰਹੇ ਕਿ ਉਹ ਗੁਰੂ ਦੇ ਸਿੱਖ ਹਟਾ ਕੇ ਆਪਣੇ ਵੱਲ ਖਿੱਚ ਸਕਣ, ਪਰ ਉਹ ਇਸ ਗੱਲ ਵਿਚ ਪੂਰੀ ਤਰ੍ਹਾਂ ਅਸਫਲ ਰਹੇ। ਕੋਈ ਵੀ ਉਹਨਾਂ ਕੋਲ ਜਾਣ ਜਾਂ ਉਹਨਾਂ ਦਾ ਸੰਗੀਤ ਸੁਨਣ ਨੂੰ ਤਿਆਰ ਨਹੀਂ ਸੀ। ਉਹਨਾਂ ਕੋਲ ਨਾ ਹੀ ਅਨਾਜ ਦਾ ਦਾਣਾ ਸੀ ਤੇ ਨਾ ਹੀ ਉਸ ਨੂੰ ਖਰੀਦਣ ਲਈ ਪੈਸਾ ਤੇ ਫਿਰ ਉਹ ਆਪਣੀ ਬੇਸਮਝੀ ਤੇ ਗੁਸਤਾਖੀ ਤੇ ਪਛਤਾਉਣ ਲੱਗ ਪਏ। ਉਹਨਾਂ ਨੇ ਕੁਝ ਸਿੱਖਾਂ ਨੂੰ ਗੁਰੂ ਜੀ ਨਾਲ ਗੱਲਬਾਤ ਕਰਨ ਲਈ ਵਿਚੋਲਾ ਬਣਨ ਨੂੰ ਕਿਹਾ, ਕਿ ਉਹ ਆਪਣੇ ਕੰਮ ਤੇ ਵਾਪਸ ਆ ਜਾਣਗੇ ਜੇ ਉਹਨਾਂ ਨੂੰ ਬਦਲੇ ਵਿਚ ਸਿਰਫ

ਰੋਟੀ ਕੱਪੜਾ ਹੀ ਮਿਲ ਜਾਵੇ। ਸਿੱਖਾਂ ਨੇ ਗੁਰੂ ਜੀ ਨੂੰ ਇਸ ਦਾ ਜ਼ਿਕਰ ਕੀਤਾ ਪਰ ਗੁਰੂ ਜੀ ਨੇ ਸਭ ਨੂੰ ਸਖਤ ਮਨ੍ਹਾ ਕਰ ਦਿੱਤਾ ਕਿ ਕੋਈ ਵੀ ਉਹਨਾਂ ਵਲੋਂ ਸੁਨੇਹੇ ਲੈ ਕੇ ਨਾ ਆਵੇ ਜਿਨ੍ਹਾਂ ਨੇ ਗੁਰੂ ਨਾਨਕ ਦੇ ਘਰ ਦੀ ਬੇਅਦਬੀ ਕੀਤੀ ਹੈ। ਗੁਰੂ ਜੀ ਨੇ ਕਿਹਾ ਕਿ ਜੇ ਕੋਈ ਵੀ ਉਹਨਾਂ ਦੇ ਵੱਲ ਦੀ ਗੱਲ ਕਰੇਗਾ, ਮੂੰਹ ਕਾਲਾ ਕਰਕੇ ਖੋਤੇ ਤੇ ਬਿਠਾ ਕੇ ਸ਼ਹਿਰ ਵਿਚੋਂ ਬੇਇਜ਼ਤੀ ਨਾਲ ਲਿਜਾਇਆ ਜਾਏਗਾ।

ਦੋ ਮਹੀਨੇ ਬਾਅਦ ਬਲਵੰਡ ਤੇ ਸੱਤਾ ਲਾਹੌਰ ਭਾਈ ਲੱਧੇ ਨੂੰ ਮਿਲਣ ਗਏ ਜਿਸ ਬਾਰੇ ਉਹ ਜਾਣਦੇ ਸਨ ਕਿ ਗੁਰੂ ਜੀ ਤੇ ਉਸ ਦਾ ਅੱਛਾ ਪ੍ਰਭਾਵ ਸੀ। ਉਹਨਾਂ ਨੇ ਸਾਰੇ ਹਾਲਾਤ ਆਪਣੇ ਤੇ ਗੁਰੂ ਜੀ ਦੇ ਝਗੜੇ ਬਾਰੇ ਦੱਸੇ ਅਤੇ ਉਸ ਨੂੰ ਤਰਲੇ ਕੀਤੇ ਕਿ ਉਹ ਉਹਨਾਂ ਦੇ ਵਿਚ ਸੁਲਾਹ ਕਰਵਾ ਦੇਵੇ। ਭਾਈ ਲੱਧਾ ਨੇ ਆਪਣੇ ਆਪ ਨੂੰ ਕਿਹਾ, "ਇਕ ਮੌਕਾ ਚੰਗੇ ਕੰਮ ਕਰਨ ਦਾ ਮਿਲ ਰਿਹਾ ਹੈ। ਸਰੀਰ ਤੇ ਧਨ ਤਾਂ ਸਦਾ ਨਾਲ ਨਹੀਂ ਨਿਭਦੇ। ਮਨੁੱਖ ਲਈ ਫਾਇਦਾ ਤਾਂ ਸਿਰਫ ਉਹ ਹੈ ਜੋ ਚੰਗਾ ਕੰਮ ਉਹ ਕਰ ਲਵੇ।" ਉਸ ਨੇ ਬਲਵੰਡ ਤੇ ਸੱਤੇ ਨੂੰ ਆਪਣੇ ਅੱਗੇ ਭੇਜ ਦਿੱਤਾ ਤੇ ਆਪ ਆਪਣਾ ਮੂੰਹ ਕਾਲਾ ਕਰਕੇ ਖੋਤੇ ਉੱਤੇ ਬੈਠ ਗਿਆ ਤੇ ਮੂੰਹ ਪੂਛਲ ਵੱਲ ਕਰ ਲਿਆ ਤੇ ਖਡੂਰ ਸ਼ਹਿਰ ਦੇ ਦੁਆਲੇ ਚੱਕਰ ਲਗਾ ਕੇ ਆਖਰ ਵਿਚ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਿਆ। ਗੁਰੂ ਜੀ ਨੇ ਪੁੱਛਿਆ ਕਿ ਉਸ ਨੇ ਕੀ ਭੇਖ ਧਾਰਨ ਕੀਤਾ ਹੈ ਤਾਂ ਉਸ ਨੇ ਕਿਹਾ ਕਿ ਉਹ ਤਾਂ ਸਿਰਫ ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰ ਰਿਹਾ ਹੈ ਅਤੇ ਉਹਨਾਂ ਅੱਗੇ ਅਰਜੋਈ ਕਰਦਾ ਹੈ ਕਿ ਉਹ ਰਬਾਬੀਆਂ ਨੂੰ ਮਾਫ਼ ਕਰਨ ਦੀ ਤੇ ਉਹਨਾਂ ਨੂੰ ਵਾਪਸ ਕੰਮ ਤੇ ਲਾਉਣ ਦੀ ਮਿਹਰ ਕਰਨ। ਭਾਈ ਲੱਧਾ ਨੇ ਕਿਹਾ, "ਸਿੱਖ ਗਲਤੀਆਂ ਕਰਦੇ ਹਨ, ਪਰ ਗੁਰੂ ਤਾਂ ਮਾਫ਼ ਕਰ ਸਕਦਾ ਹੈ ਤੇ ਟੁੱਟੀਆਂ ਗੰਢ ਸਕਦਾ ਹੈ।" ਗੁਰੂ ਜੀ ਨੇ ਭਾਈ ਲੱਧਾ ਦੀ ਬੇਨਤੀ ਪਰਵਾਨ ਕਰ ਲਈ ਤੇ ਉਸ ਦੀ ਭਗਤੀ ਦੀ ਸ਼ਲਾਘਾ ਕੀਤੀ। ਇਸ ਮੌਕੇ ਤੇ ਉਹਨਾਂ ਨੇ ਪਰਉਪਕਾਰ ਦੀਆਂ ਖੂਬੀਆਂ ਬਾਰੇ ਵਿਸਤਾਰ ਨਾਲ ਦੱਸਿਆ।

"ਸੱਚੇ ਨਾਮ ਦਾ ਸਿਮਰਨ ਕਰਨਾ ਸਭ ਤੋਂ ਚੰਗੀ ਭਗਤੀ ਹੈ, ਪਰਉਪਕਾਰ ਸਭ ਤੋਂ ਚੰਗਾ ਕਰਮ ਹੈ, ਇਹਨਾਂ ਦੋਨਾਂ ਤੋਂ ਬਿਨਾਂ ਆਦਮੀ ਦਾ ਮਨੁੱਖਾ ਜਨਮ ਘਿਰਣਾ ਯੋਗ ਹੈ। ਉਹ ਆਪਣਾ ਜੀਵਨ ਵਿਅਰਥ ਗੁਆਉਂਦਾ ਹੈ ਤੇ ਉਸ ਵੱਲ ਧਿਆਨ ਨਹੀਂ ਦਿੰਦਾ ਜੋ ਉਸ ਲਈ ਸਭ ਤੋਂ ਚੰਗਾ ਹੈ। ਉਹ ਮਨੁੱਖ ਪੂਛਲ ਜਾਂ ਸਿੰਗ ਤੋਂ ਬਿਨਾਂ ਪਸ਼ੂ ਹੈ ਅਤੇ ਉਹਦਾ ਇਸ ਦੁਨੀਆਂ ਤੇ ਆਉਣਾ ਵਿਅਰਥ ਹੁੰਦਾ ਹੈ। ਅੰਤ ਵੇਲੇ ਯਮ ਦੂਤ ਸਖਤੀ ਨਾਲ ਪਕੜ ਕੇ ਲੈ ਜਾਣਗੇ। ਉਹ ਮਨੁੱਖ ਖਾਲੀ ਹੱਥੀ ਦੁੱਖੀ ਹੁੰਦਾ ਟੁਰ ਜਾਏਗਾ। ਪੁੰਨ, ਦਾਨ, ਸਾਧਨਾ ਅਤੇ ਤਿਆਗ, ਪਰਉਪਕਾਰ ਦੇ ਬਰਾਬਰ ਨਹੀਂ। ਮਨੁੱਖ ਦੇ ਸਾਰਿਆਂ ਪਾਪਾਂ ਵਿਚੋਂ ਸਵਾਰਥੀ ਹੋਣ ਤੋਂ ਬੁਰਾ ਕੋਈ ਹੋਰ ਪਾਪ ਨਹੀਂ।"

ਜਦੋਂ ਰਬਾਬੀਏ ਆਏ ਤੇ ਉਹ ਗੁਰੂ ਜੀ ਦੇ ਚਰਨਾਂ ਤੇ ਡਿੱਗ ਪਏ ਪਰ ਉਹ ਇੰਨੇ ਜ਼ਿਆਦਾ ਸ਼ਰਮਸਾਰ ਸਨ ਕਿ ਉਹ ਅੱਖ ਚੁੱਕ ਕੇ ਗੁਰੂ ਜੀ ਵੱਲ ਵੇਖ ਸਕਦੇ। ਉਹਨਾਂ ਨੂੰ ਰਬਾਬ ਉਹਨਾਂ ਦੇ ਹੱਥਾਂ ਵਿਚ ਦੇ ਦਿੱਤੀ ਅਤੇ ਹੁਕਮ ਦਿੱਤਾ ਕਿ ਉਹਨਾਂ ਮੂੰਹਾਂ ਨਾਲ ਤੇ ਉਨ੍ਹਾਂ ਹੀ ਸਾਜ਼ਾਂ ਨਾਲ ਗੁਰੂ ਨਾਨਕ ਦੇਵ ਜੀ ਦੀ ਉਸਤਤ ਵਿਚ ਕੀਰਤਨ ਕਰਨ ਜਿਸ ਨਾਲ ਉਹਨਾਂ ਨੇ ਨਿੰਦਾ ਕੀਤੀ ਹੈ। ਉਹਨਾਂ ਨੇ ਫਿਰ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦੀ ਉਸਤਤ ਵਿਚ ਪੰਜ ਪੌੜੀਆਂ ਰਾਮਕਲੀ ਦੀ ਵਾਰ ਵਿਚ ਰਚੀਆਂ ਤੇ ਗਾਈਆਂ, ਇਹਨਾਂ ਦੇ ਸੰਪੂਰਨ ਹੋਣ ਤੇ ਤਿੰਨ

ਪੌੜੀਆਂ ਹੋਰ ਗੁਰੂ ਅਰਜਨ ਦੇਵ ਜੀ ਨੇ ਬਾਅਦ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੀਆਂ।[1] ਇਹ ਰਚਨਾ ਸਿੱਖਾਂ ਵਿਚ ਟਿੱਕੇ ਦੀ ਵਾਰ ਕਰਕੇ ਪ੍ਰਚਲਿਤ ਹੈ। ਪਉੜੀਆਂ ਜਾਂ ਬੰਦ ਜੋ ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਜੀ ਬਾਰੇ ਹਨ ਉਹ ਇਸ ਤਰ੍ਹਾਂ ਹਨ: (ਪਹਿਲੀਆਂ ਪੰਜ ਪਉੜੀਆਂ ਦੇ ਬੰਦ ਪਾਠ ਲਈ ਵੇਖੋ, ਗੁਰੂ ਗ੍ਰੰਥ ਸਾਹਿਬ ਦਾ ਪੰਨਾ ੯੬੬-੬੭)

## ਕਾਂਡ ਪੰਜਵਾਂ

ਖਡੂਰ ਵਿਚ ਪੈਸੇ ਵਾਲਾ ਹੰਕਾਰੀ ਇਕ ਖਹਿਰਿਆਂ ਦਾ ਚੌਧਰੀ ਰਹਿੰਦਾ ਸੀ ਜੋ ਗੁਰੂ ਅੰਗਦ ਦੇਵ ਜੀ ਦਾ ਵਿਰੋਧੀ ਸੀ। ਜਦੋਂ ਉਹ ਸਿੱਖਾਂ ਨੂੰ ਗੁਰੂ ਜੀ ਦੀ ਸੇਵਾ ਕਰਦਿਆਂ ਵੇਖਦਾ ਹੁੰਦਾ ਸੀ ਤਾਂ ਉਹ ਹੱਸਿਆ ਕਰਦਾ ਸੀ। ਚੌਧਰੀ ਦਾ ਇਕ ਪੁੱਤਰ ਸੀ ਜਿਸ ਦੀ ਕੁੜਮਾਈ ਬਚਪਨ ਵਿਚ ਹੀ ਬੜਾ ਪੈਸਾ ਖਰਚ ਕੇ ਕਰ ਦਿੱਤੀ ਗਈ ਸੀ। ਜਦੋਂ ਉਹ ਵੱਡਾ ਹੋਇਆ ਤਾਂ ਉਹ ਸ਼ਰਾਬ ਪੀਣ ਲੱਗ ਪਿਆ ਤੇ ਬੁਰੀਆਂ ਔਰਤਾਂ, ਵੇਸਵਾਵਾਂ ਦੀ ਸੰਗਤ ਵਿਚ ਆਮ ਜਾਣ ਲੱਗ ਪਿਆ। ਜੋ ਵੀ ਉਸ ਨੂੰ ਬੁਰਿਆਂ ਕੰਮਾਂ ਤੋਂ ਹਟਾਉਣ ਦਾ ਯਤਨ ਕਰਦਾ ਤੇ ਉਹ ਉਸ ਦਾ ਦੁਸ਼ਮਣ ਬਣ ਜਾਂਦਾ। ਇਕ ਵਾਰੀ ਉਹ ਤਾਪ ਨਾਲ ਬਿਮਾਰ ਹੋਇਆ ਤੇ ਨਾਲ ਹੀ ਉਸਨੂੰ ਮਿਰਗੀ ਹੋ ਗਈ। ਉਹ ਬੇਹੋਸ਼ ਹੋ ਗਿਆ ਤੇ ਮੂੰਹ ਵਿਚੋਂ ਝੱਗ ਨਿਕਲਣ ਲੱਗ ਪਈ। ਉਸ ਦੇ ਮਾਤਾ-ਪਿਤਾ ਤੇ ਰਿਸ਼ਤੇਦਾਰਾਂ ਨੇ ਹਰ ਦਵਾ-ਦਾਰੂ ਤੇ ਜਾਦੂ-ਟੂਣਾ ਅਜ਼ਮਾ ਕੇ ਵੇਖ ਲਿਆ, ਭੂਤ-ਪ੍ਰੇਤ ਨੂੰ ਹਟਾਉਣ ਲਈ ਧੂਣੀ ਵੀ ਧੁਖਾਈ ਜੋ ਉਹ ਸੋਚਦੇ ਸਨ ਕਿ ਮਰੀਜ਼ ਉਤੇ ਉਸ ਦਾ ਅਸਰ ਹੈ। ਪਰ ਉਹਨਾਂ ਦੀਆਂ ਸਾਰੀਆਂ ਕੋਸ਼ਿਸ਼ਾਂ ਨਾਕਾਮਯਾਬ ਰਹੀਆਂ। ਆਖਰ ਵਿਚ ਦੋਸਤਾਂ ਨੇ ਜਵਾਨ ਮੁੰਡੇ ਦੇ ਮਾਂ ਪਿਉ ਨੂੰ ਸਲਾਹ ਦਿੱਤੀ ਕਿ ਗੁਰੂ ਜੀ ਕੋਲੋਂ ਇਸ ਦਾ ਇਲਾਜ ਕਰਾਇਆ ਜਾਵੇ। ਕਈ ਤਰ੍ਹਾਂ ਦੀਆਂ ਬਿਮਾਰੀਆਂ ਤੋਂ ਪੀੜਿਤ ਲੋਕ ਬੜੀ-ਬੜੀ ਦੂਰ ਤੋਂ ਗੁਰੂ ਜੀ ਕੋਲ ਆਉਂਦੇ ਤੇ ਸਾਰੇ ਤੰਦਰੁਸਤ ਹੋ ਕੇ ਆਪਣੇ ਘਰਾਂ ਨੂੰ ਵਾਪਸ ਜਾਂਦੇ, ਗੁਰੂ ਜੀ ਚੌਧਰੀ ਦੇ ਪੁੱਤਰ ਦਾ ਇਲਾਜ ਕਿਉਂ ਨਹੀਂ ਕਰਨਗੇ, ਚੌਧਰੀ ਦਾ ਪਰਿਵਾਰ ਵੀ ਨੇੜੇ ਹੀ ਰਹਿੰਦਾ ਹੈ ਤੇ ਨਾਲ ਹੀ ਗੁਰੂ ਜੀ ਦੀ ਤੰਦਰੁਸਤੀ ਦੇਣ ਦੀ ਸ਼ਕਤੀ ਨੂੰ ਵੀ ਅਜ਼ਮਾਇਆ ਜਾ ਸਕਦਾ ਹੈ। ਜਵਾਨ ਮੁੰਡੇ ਦੇ ਮਾਂ ਪਿਉ ਤੇ ਮਿੱਤਰਾਂ ਨੇ ਸਭ ਦਾ ਪ੍ਰਸਤਾਵ ਮੰਨ ਲਿਆ ਤੇ ਉਸ ਨੂੰ ਗੁਰੂ ਜੀ ਕੋਲ ਲੈ ਗਏ। ਗੁਰੂ ਜੀ ਦੇ ਇਲਾਜ ਲਈ ਨੁਸਖਾ ਕੋਈ ਲੰਮਾ ਚੌੜਾ ਨਹੀਂ ਸੀ। ਉਹਨਾਂ ਨੇ ਉਸ ਨੂੰ ਸ਼ਰਾਬ ਤੋਂ ਦੂਰ ਰਹਿਣ, ਸਾਧੂ ਮਹਾਤਮਾ ਦੀ ਸੇਵਾ ਤੇ ਰੱਬ ਦਾ ਨਾਮ ਜਪਣ ਦਾ ਹੁਕਮ ਦਿੱਤਾ ਤੇ ਕਿਹਾ ਕਿ ਉਸਨੂੰ ਇਸ ਨਾਲ ਠੀਕ ਹੋ ਜਾਣਾ ਚਾਹੀਦਾ ਹੈ। ਜਦੋਂ ਉਹ ਇਸ ਤਰ੍ਹਾਂ ਕਰਨ ਨਾਲ ਠੀਕ ਹੋ ਗਿਆ ਤਾਂ ਉਸ ਨੂੰ ਦੱਸ ਦਿੱਤਾ ਗਿਆ ਕਿ ਜੇ ਉਸ ਨੇ ਗੁਰੂ ਜੀ ਦੇ ਹੁਕਮ ਦੀ ਪਾਲਣਾ ਨਾ ਕੀਤੀ ਤਾਂ ਉਸ ਦੀ ਬਿਮਾਰੀ ਫਿਰ ਵਾਪਸ ਆ ਜਾਵੇਗੀ।

ਖਡੂਰ ਵਿਚ ਇਕ ਭੇਖੀ ਧਾਰਮਿਕ ਆਦਮੀ ਰਹਿੰਦਾ ਸੀ, ਜਿਸ ਨੂੰ ਤਪਾ ਕਹਿੰਦੇ ਸਨ। ਜਿਸ ਕੋਲ ਜਵਾਨ ਮੁੰਡੇ ਨੂੰ ਇਲਾਜ ਲਈ ਸ਼ੁਰੂ ਵਿਚ ਲਿਜਾਇਆ ਗਿਆ ਸੀ। ਉਹ ਇਹ ਸ਼ੇਖੀ ਮਾਰਨ ਲੱਗ ਪਿਆ ਕਿ ਉਹ ਤਾਂ ਉਸ ਦੀਆਂ ਅਰਦਾਸਾਂ ਕਰਕੇ ਹੀ ਠੀਕ ਹੋਇਆ ਹੈ। ਜਦੋਂ ਗੁਰੂ

1. ਇਸ ਵਾਰਤਾ ਵਿਚ ਅਸੀਂ ਭਾਈ ਧਿਆਨ ਸਿੰਘ ਗਿਆਨੀ, ਭਾਈ ਸਰਦੂਲ ਸਿੰਘ ਗਿਆਨੀ ਦੇ ਦਾਦਾ ਸਮਾਨ ਚਾਚੇ ਨੂੰ ਮੰਨਿਆ ਹੈ। ਭਾਈ ਸੰਤੋਖ ਸਿੰਘ ਦੱਸਦੇ ਹਨ ਕਿ ਉਪਰੋਕਤ ਵਾਰ ਗੁਰੂ ਅਰਜਨ ਸਾਹਿਬ

ਚਲਦਾ.....

ਜੀ ਨੇ ਇਸ ਬਾਰੇ ਸੁਣਿਆ ਤਾਂ ਉਹਨਾਂ ਨੇ ਕਿਹਾ ਕਿ ਉਹ ਕਿਸੇ ਬਾਰੇ ਬੁਰਾ ਨਹੀਂ ਕਹਿਣਾ ਚਾਹੁੰਦੇ ਤੇ ਉਹਨਾਂ ਨੇ ਆਸਾ ਦੀ ਵਾਰ ਵਿਚੋਂ ਦੁਹਰਾਇਆ, "ਦੂਸਰਿਆਂ ਨਾਲ ਇਸ ਤਰ੍ਹਾਂ ਦਾ ਵਰਤਾਵ ਕਰੋ ਜਿਸ ਤਰ੍ਹਾਂ ਦਾ ਵਰਤਾਵ ਤੁਸੀਂ ਆਪਣੇ ਨਾਲ ਚਾਹੁੰਦੇ ਹੋ।"

ਜਵਾਨ ਮੁੰਡੇ ਨੂੰ ਬਿਨਾਂ ਕੁਝ ਹੋਇਆਂ ਇਕ ਸਾਲ ਬੀਤ ਗਿਆ। ਜਦੋਂ ਸਾਵਨ ਦਾ ਮਹੀਨਾ ਆਇਆ, ਇਸ ਨਾਲ ਬੱਦਲ ਇਕੱਠੇ ਹੋਏ, ਬਿਜਲੀ ਚਮਕੀ ਤੇ ਵਰਖਾ ਦੀ ਠੰਢਕ ਹੋਈ ਤੇ ਉਸ ਨੇ ਕਿਹਾ, "ਇਹੋ ਜਿਹਾ ਸੁਹਾਵਣਾ ਮੌਸਮ ਫਿਰ ਕਦੋਂ ਆਏਗਾ। ਗੁਰੂ ਜੀ ਦੀਆਂ ਹਦਾਇਤਾਂ ਮੰਨ ਕੇ ਮੈਂ ਪੂਰਾ ਸਾਲ ਸ਼ਰਾਬ ਤੋਂ ਬਿਨਾ ਬਿਤਾਇਆ ਹੈ। ਹੁਣ ਸ਼ਰਾਬ ਲਿਆਉ ਤੇ ਮੈਨੂੰ ਪੀਣ ਦਿਓ।" ਬੜੇ ਲੋਕਾਂ ਨੇ ਉਸ ਨੂੰ ਮਨ੍ਹਾਂ ਕੀਤਾ ਪਰ ਸਭ ਵਿਅਰਥ ਗਿਆ। ਉਹ ਬੇ-ਹਿਸਾਬੇ ਸ਼ਰਾਬ ਪੀਂਦਾ ਗਿਆ ਤੇ ਕਹਿੰਦਾ ਰਿਹਾ, "ਗੁਰੂ ਅੰਗਦ ਨੂੰ ਕੀ ਪਤਾ ਮੈਨੂੰ ਕਿੰਨੀ ਖੁਸ਼ੀ ਮਿਲ ਰਹੀ ਹੈ।" ਉਸੇ ਵੇਲੇ ਉਸ ਨੂੰ ਮਿਰਗੀ ਦਾ ਦੌਰਾ ਪਿਆ ਤੇ ਆਪਣੇ ਘਰ ਦੀ ਉਪਰਲੀ ਛੱਤ ਤੋਂ ਹੇਠਾਂ ਡਿੱਗ ਪਿਆ ਤੇ ਉਸੇ ਵੇਲੇ ਹੀ ਮਰ ਗਿਆ। ਸਭ ਨੇ ਕਿਹਾ ਕਿ ਉਸ ਦੀ ਮੌਤ ਗੁਰੂ ਜੀ ਦੇ ਵਿਰੁੱਧ ਬੋਲਣ ਤੇ ਉਹਨਾਂ ਦੀਆਂ ਹਿਦਾਇਤਾਂ ਨਾ ਮੰਨਣ ਕਰਕੇ ਹੋਈ ਹੈ। ਗੁਰੂ ਜੀ ਜਵਾਨ ਮੁੰਡੇ ਦੀ ਬੇਵਕਤੀ ਮੌਤ ਤੇ ਬਹੁਤ ਦੁਖੀ ਹੋਏ ਤੇ ਗੁਰੂ ਨਾਨਕ ਦੇਵ ਜੀ ਦੀਆਂ ਅਲਾਹੁਣੀਆਂ (ਗੁਰੂ ਗ੍ਰੰਥ ਸਾਹਿਬ ਵਿਚ ਇਹ ਬਾਣੀ ਦਾ ਨਾਂ ਹੈ) ਦਾ ਪਾਠ ਕੀਤਾ।

ਜਦੋਂ ਗੁਰੂ ਜੀ ਬਾਅਦ ਵਿਚ ਹਰੀਕੇ ਆਪਣੇ ਬਚਪਨ ਦੇ ਅਸਥਾਨ ਤੇ ਗਏ ਤਾਂ ਉਹਨਾਂ ਦੇ ਸਿੱਖ ਉਹਨਾਂ ਨੂੰ ਨਮਸਕਾਰ ਕਰਨ ਆਏ ਤੇ ਸਫਰ ਦੀ ਥਕਾਨ ਤੋਂ ਬਾਅਦ ਗੁਰੂ ਜੀ ਦੇ ਆਰਾਮ ਕਰਨ ਲਈ ਪਲੰਘ ਲੈ ਕੇ ਆਏ। ਪਿੰਡ ਦਾ ਮਾਲਕ ਜੋ ਗੁਰੂ ਜੀ ਨੂੰ ਲੜਕਪਣ ਤੋਂ ਹੀ ਜਾਣਦਾ ਸੀ, ਉਸ ਨੇ ਗੁਰੂ ਜੀ ਨੂੰ ਅਵਤਾਰ ਮੰਨਣ ਤੋਂ ਇਨਕਾਰ ਕੀਤਾ ਤੇ ਉਹਨਾਂ ਨੂੰ ਇੱਜ਼ਤ ਜਾਂ ਭੇਟਾ ਦੇਣ ਦੀ ਥਾਂ ਉਹਨਾਂ ਦੇ ਨਾਲ ਪਲੰਘ ਦੇ ਸਿਰੇ ਵੱਲ ਨਜ਼ਦੀਕੀ ਨਾਲ ਬੈਠ ਗਿਆ। ਜਦੋਂ ਹੀ ਉਸ ਨੇ ਇਸ ਤਰ੍ਹਾਂ ਕੀਤਾ ਤਾਂ ਉਸ ਦਾ ਸਿਰ ਚਕਰਾ ਗਿਆ ਤੇ ਉਹ ਆਪਣੀ ਥਾਂ ਤੋਂ ਡਿੱਗ ਪਿਆ। ਸਿੱਖਾਂ ਨੇ ਉਸ ਨੂੰ ਕਿਹਾ ਕਿ ਇਹ ਉਸ ਦਾ ਗੁਰੂ ਜੀ ਨਾਲ ਬਰਾਬਰੀ ਕਰਨ ਦਾ ਨਤੀਜਾ ਹੈ। ਉਸ ਨੇ ਜਵਾਬ ਦਿੱਤਾ, "ਮੈਂ ਗੁਰੂ ਤੋਂ ਉੱਚੀ ਜਾਤ ਦਾ ਹਾਂ ਤੇ ਪਿੰਡ ਦਾ ਮਾਲਕ ਹਾਂ। ਉਹ ਮੇਰੇ ਤੋਂ ਉੱਚੇ ਕਿਸ ਤਰ੍ਹਾਂ ਹੋਏ।" ਸਿੱਖਾਂ ਨੇ ਉਸ ਦੇ ਆਤਮਿਕ ਉਦਾਰ ਲਈ ਆਸਾ ਦੀ ਵਾਰ ਦੇ ਗਿਆਰ੍ਹਵੇਂ ਸਲੋਕ ਨੂੰ ਪੜ੍ਹਿਆ। ਇਸ ਨੂੰ ਸੁਣ ਕੇ ਉਸਦਾ ਹੰਕਾਰ ਤੇ ਮੰਦ ਭਾਵਨਾ ਦੂਰ ਹੋ ਗਈ ਤੇ ਉਹ ਸ਼ਰਧਾਲੂ ਸਿੱਖ ਬਣ ਗਿਆ।

ਕਿਹਾ ਜਾਂਦਾ ਹੈ ਕਿ ਭੱਲੇ ਖੱਤਰੀ ਹਿੰਦੂ ਅਵਤਾਰ ਸ੍ਰੀ ਰਾਮ ਚੰਦਰ ਜੀ ਦੇ ਮਤਰੇਏ ਭਰਾ ਭਰਤ ਦੀ ਔਲਾਦ ਵਿਚੋਂ ਹੋਏ ਸਨ। ਉਹਨਾਂ ਦੇ ਖਾਨਦਾਨ ਵਿਚੋਂ ਤੇਜ ਭਾਨ ਬਾਸਰਕੇ ਪਿੰਡ

---

ਵੇਲੇ ਰਚੀ ਗਈ। ਕਿਸੇ ਹੱਦ ਤਕ ਇਸ ਦੀ ਪੁਸ਼ਟੀ ਭਾਈ ਗੁਰਦਾਸ ਤੋਂ ਵੀ ਹੁੰਦੀ ਹੈ। ਉਸ ਅਨੁਸਾਰ ਭਾਈ ਲੱਧਾ ਪਰਉਪਕਾਰੀ ਜਿਸ਼ ਨੇ ਗੁਰੂ ਅੰਗਦ ਸਾਹਿਬ ਕੋਲ ਸੱਤੇ ਅਤੇ ਬਲਵੰਡ ਦੀ ਸਾਲਸੀ ਕੀਤੀ ਗੁਰੂ ਅਰਜਨ ਸਾਹਿਬ ਦੇ ਸਮੇਂ ਵਿਚ ਹੋਇਆ ਹੈ। ਇਸ ਦਾ ਭਾਵ ਇਹ ਨਹੀਂ ਕਿ ਭਾਈ ਲੱਧਾ ਗੁਰੂ ਅੰਗਦ ਸਾਹਿਬ ਦੇ ਸਮੇਂ ਜੀਵਿਤ ਨਹੀਂ ਸੀ। ਜੇਕਰ ਇਸ ਵਾਰ ਨੂੰ ਗਹੁ ਨਾਲ ਵਾਚੀਏ ਤਾਂ ਇਸ ਵਿਚ ਦਿੱਤੀ ਅੰਦਰਲੀ ਗਵਾਹੀ ਗੁਰੂ ਅਰਜਨ ਸਾਹਿਬ ਦੇ ਸਮੇਂ ਦੇ ਵਾਪਰੇ ਹਾਲਾਤ ਤੋਂ ਬਿਲਕੁਲ ਉਲਟ ਹੈ। ਇਹ ਰਚਨਾ ਬਲਵੰਡ ਨੇ ਗੁਰੂ ਅੰਗਦ ਸਾਹਿਬ ਵੱਲੋਂ ਭੁੱਲ ਬਖਸ਼ਣ ਤੇ ਗਾਈ। ਜਿਥੇ ਅਸੀਂ ਬਾਅਦ ਵਿਚ ਵੇਖਦੇ ਹਾਂ, ਸੱਤੇ ਨੇ ਇਸ ਵਿਚ ਤਿੰਨ ਪਉੜੀਆਂ ਗੁਰੂ ਅਰਜਨ ਸਾਹਿਬ ਦੇ ਵੇਲੇ ਲਿਖ ਕੇ ਇਸ ਮਨੋਰਥ ਨਾਲ ਵਧਾ ਦਿਤੀਆਂ ਤਾਂ ਜੋ ਇਹ ਗੁਰੂਆਂ ਦਾ ਮਤੋਤ੍ਰ ਗੁਰੂ ਅਰਜਨ ਸਾਹਿਬ ਦੇ ਸਮੇਂ ਤਕ ਪੂਰਾ ਹੋ ਜਾਏ ਤੇ ਇਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਦਾ ਮਾਣ ਪ੍ਰਾਪਤ ਹੋ ਸਕੇ।

ਵਿਚ ਜਾ ਕੇ ਰਹਿਣ ਲਗ ਪਏ ਜੋ ਕਿ ਅੰਮ੍ਰਿਤਸਰ ਤੋਂ ਬਹੁਤੀ ਦੂਰ ਨਹੀਂ ਸੀ। ਉਹਨਾਂ ਦੀ ਪਤਨੀ ਸੁਲੱਖਣੀ ਜੀ ਨੇ ਚਾਰ ਪੁੱਤਰਾਂ ਨੂੰ ਜਨਮ ਦਿੱਤਾ ਜਿਨ੍ਹਾਂ ਵਿਚੋਂ ਸਭ ਤੋਂ ਵੱਡੇ ਦਾ ਨਾਂ ਸੀ ਅਮਰ ਦਾਸ। ਉਸ ਦਾ ਜਨਮ, ਦਿਨ ਚੜ੍ਹਨ ਤੋਂ ਪਹਿਲਾਂ ਵਿਸਾਖ ਦੇ ਚਾਨਣ ਪੱਖ ਦੀ 14ਵੀਂ ਨੂੰ ਸੰਮਤ ਦੇ ਸਾਲ 1536 (1479 ਈ.) ਨੂੰ ਹੋਇਆ। ਉਹ ਆਪਣਾ ਗੁਜ਼ਾਰਾ ਕੁਝ ਖੇਤੀ ਬਾੜੀ ਤੋਂ ਕਰਦਾ ਸੀ ਤੇ ਕੁਝ ਵਪਾਰ ਤੋਂ । ਤੇਈ ਸਾਲ (23) ਤੇ ਦਸ ਮਹੀਨੇ ਦੀ ਉਮਰ ਵਿਚ ਉਸ ਦਾ ਵਿਆਹ ਰਾਮ ਕੌਰ ਜੀ (ਮਨਸਾ ਦੇਵੀ) ਨਾਲ ਹੋਇਆ। ਉਸ ਦੇ ਵਿਆਹ ਤੋਂ ਉਸ ਦੇ ਦੋ ਪੁੱਤਰ ਮੋਹਰੀ ਤੇ ਮੋਹਨ ਤੇ ਦੋ ਧੀਆਂ ਦਾਨੀ ਤੇ ਭਾਨੀ ਹੋਈਆਂ। ਅਮਰ ਦਾਸ ਵੈਸ਼ਨਵ ਮੱਤ ਦਾ ਬੜਾ ਪੱਕਾ ਅਨੁਯਾਈ ਸੀ ਅਤੇ ਹਰ ਗਿਆਰ੍ਹਵੇਂ ਦਿਨ ਵਰਤ ਰੱਖਿਆ ਕਰਦਾ ਸੀ। ਉਸ ਨੂੰ ਹਮੇਸ਼ਾਂ ਇਹ ਖਿਆਲ ਰਹਿੰਦਾ ਕਿ ਉਸ ਦਾ ਮਨੁੱਖਾ ਜੀਵਨ ਵਿਅਰਥ ਗੁਜ਼ਰ ਰਿਹਾ ਹੈ ਅਤੇ ਉਹ ਇਸ ਨੂੰ ਲਾਹੇਵੰਦ ਬਣਾਉਣ ਲਈ ਧਾਰਮਿਕ ਗੁਰੂ ਦੀ ਸਿੱਖਿਆ ਲਈ ਤਾਂਘ ਰੱਖਦਾ ਸੀ। ਉਹ ਪੁੱਛਿਆ ਕਰਦਾ ਸੀ, "ਜਿਸ ਤਰ੍ਹਾਂ ਕਮਲ ਦਾ ਫੁੱਲ ਸੂਰਜ ਨੂੰ ਵੇਖੇ ਬਿਨਾਂ ਖਿੱਲ ਨਹੀਂ ਸਕਦਾ ਤੇ ਉਸੇ ਤਰ੍ਹਾਂ ਮਨੁੱਖ ਗੁਰੂ ਤੋਂ ਬਿਨਾਂ ਮੁਕਤੀ ਨਹੀਂ ਪਾ ਸਕਦਾ"। ਉਸ ਨੇ ਪ੍ਰਣ ਕਰ ਲਿਆ ਕਿ ਉਹ ਹਰ ਸਾਲ ਗੰਗਾ ਇਸ਼ਨਾਨ ਲਈ ਜਾਏਗਾ ਤੇ ਇਕ ਪਵਿੱਤਰ ਹਿੰਦੂ ਦੀ ਤਰ੍ਹਾਂ ਆਪਣੇ ਸਾਰੇ ਕਰਤੱਵ ਲਗਨ ਨਾਲ ਕਰੇਗਾ। ਵੀਹਵੀਂ ਵਾਰੀ ਪਵਿੱਤਰ ਨਦੀ ਤੋਂ ਵਾਪਸ ਆਉਂਦੇ ਸਫ਼ਰ ਤੋਂ ਥੱਕਿਆ ਤੇ ਦੁਪਹਿਰ ਦੀ ਗਰਮੀ ਵਿਚ ਉਹ ਮੀਹਰਾ ਪਿੰਡ ਦੇ ਬਾਹਰ ਸੌਣ ਲਈ ਲੇਟ ਗਿਆ। ਅਮਰ ਦਾਸ ਨੇ ਆਪਣੀ ਯਾਤਰਾ ਜਾਰੀ ਰੱਖੀ ਅਤੇ ਉਸ ਨੂੰ ਇਕ ਸਾਧੂ ਮਿਲਿਆ ਜਿਸ ਨਾਲ ਉਸ ਦੀ ਇੰਨੀ ਨੇੜਤਾ ਤੇ ਮਿਤਰਤਾ ਹੋ ਗਈ ਕਿ ਉਹ ਇਕ-ਦੂਸਰੇ ਲਈ ਖਾਣਾ ਪਕਾਉਂਦੇ। ਸਾਧੂ ਨੇ ਅਮਰ ਦਾਸ ਦੇ ਗੁਣ ਵੇਖ ਕੇ ਪੁੱਛਿਆ ਕਿ ਕਿਸ ਗੁਰੂ ਨੇ ਉਸ ਨੂੰ ਇਤਨੀ ਨੇਕੀ ਤੇ ਦਾਨਾਈ ਸਿਖਲਾਈ ਹੈ। ਅਮਰ ਦਾਸ ਜੀ ਨੇ ਜਵਾਬ ਵਿਚ ਕਿਹਾ ਕਿ ਉਸ ਦਾ ਕੋਈ ਗੁਰੂ ਨਹੀਂ ਹੈ। ਇਹ ਸੁਣ ਕੇ ਸਾਧੂ ਨੇ ਕਿਹਾ, "ਮੈਨੂੰ ਅਫਸੋਸ ਹੈ ਕਿ ਮੈਂ ਬਹੁਤ ਵੱਡਾ ਪਾਪ ਕਰ ਬੈਠਾ ਹਾਂ। ਮੈਂ ਉਸ ਆਦਮੀ ਦੇ ਹੱਥਾਂ ਦਾ ਖਾਣਾ ਖਾਧਾ ਹੈ ਜਿਸ ਦਾ ਗੁਰੂ ਨਹੀਂ ਹੈ। ਮੇਰੇ ਗੰਗਾ ਦੇ ਇਸ਼ਨਾਨਾਂ ਦਾ ਹੁਣ ਕੋਈ ਫਾਇਦਾ ਨਹੀਂ ਹੈ। ਨਾਰਦ ਤੇ ਸੁਖਦੇਵ ਨੇ ਵੀ ਜਦੋਂ ਗੁਰੂ ਧਾਰਨ ਕਰ ਲਿਆ ਸੀ ਤਾਂ ਉਸ ਦੇ ਬਾਅਦ ਹੀ ਉਹ ਪੂਜਾ ਦੇ ਯੋਗ ਬਣੇ ਸਨ। ਮੈਂ ਹੁਣ ਵਾਪਸ ਗੰਗਾ ਵਿਚ ਜਾ ਕੇ ਇਸ਼ਨਾਨ ਕਰਨ ਨਾਲ ਹੀ ਸ਼ੁੱਧ ਹੋ ਸਕਦਾ ਹਾਂ। ਇਸ ਤਰ੍ਹਾਂ ਉਹ ਅਫਸੋਸ ਕਰਦਾ ਚਲਾ ਗਿਆ। ਅਮਰ ਦਾਸ ਨੇ ਹੁਣ ਗੰਭੀਰਤਾ ਨਾਲ ਇਹ ਵਿਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਉਹ ਕਿਸ ਤਰ੍ਹਾਂ ਗੁਰੂ ਲੱਭ ਸਕਦਾ ਹੈ। ਜਿੰਨੀ ਦੇਰ ਤਕ ਉਹ ਗੁਰੂ ਨਹੀਂ ਲੱਭ ਲੈਂਦਾ ਉਸ ਦਾ ਦਿਲ ਨਾ ਤਾਂ ਕੁਝ ਖਾਣ ਤੇ ਸੀ ਅਤੇ ਨਾ ਹੀ ਕੋਈ ਦੁਨਿਆਵੀ ਕੰਮ ਕਰਨ ਤੇ। ਉਹ ਪ੍ਰਾਰਥਨਾ ਕਰਦਾ ਹੈ, ਹੇ ਭਗਵਾਨ! ਦਇਆ ਕਰਕੇ ਮੈਨੂੰ ਐਸਾ ਗੁਰੂ ਮਿਲਾਓ ਜਿਸ ਕੋਲ ਕਾਇਆ-ਕਲਪ ਕਰਨ ਦੀ ਸ਼ਕਤੀ ਹੋਵੇ ਜੋ ਖੋਟ ਨੂੰ ਵੀ ਸੋਨਾ ਬਣਾ ਦੇਵੇ।" ਇਕ ਸਵੇਰ ਨੂੰ ਦਿਨ ਚੜ੍ਹਨ ਤੋਂ ਪਹਿਲਾਂ ਜਦੋਂ ਉਹ ਇਹੋ ਜਿਹੀਆਂ ਸੋਚਾਂ ਵਿਚ ਹੀ ਮਗਨ ਸੀ, ਆਪਣੇ ਘਰ ਦੀ ਉਪਰਲੀ ਛੱਤ ਤੇ ਸੀ ਤਾਂ ਉਸ ਨੂੰ ਗੁਰੂ ਦੇ ਸ਼ਬਦਾਂ ਦੀ ਸੁਰੀਲੀ ਧੁਨ ਸੁਣਾਈ ਦਿੱਤੀ। ਇਹ ਅਵਾਜ਼ ਉਸ ਦੇ ਭਰਾ ਦੇ ਘਰ ਵਿਚੋਂ ਆ ਰਹੀ ਸੀ ਜਿਥੇ ਗੁਰੂ ਅੰਗਦ ਦੇਵ ਜੀ ਦੀ ਪੁੱਤਰੀ ਰਹਿੰਦੀ ਸੀ ਜੋ ਕਿ ਅਮਰ ਦਾਸ ਜੀ ਦੇ ਭਰਾ ਦੇ ਲੜਕੇ ਨਾਲ ਵਿਆਹ ਕੇ ਥੋੜ੍ਹੀ ਦੇਰ ਹੋਏ ਆਈ ਸੀ। ਬੀਬੀ ਅਮਰੋ ਦਾ ਇਹ ਨੇਮ ਸੀ ਕਿ ਉਹ ਦਿਨ ਦੇ ਪਹਿਲੇ ਪਹਿਰ ਚੜ੍ਹਣ ਤੋਂ ਪਹਿਲਾਂ ਹੀ ਉੱਠ ਜਾਂਦੀ ਤੇ

ਇਸ਼ਨਾਨ ਕਰਕੇ ਜਪੁ ਜੀ ਤੇ ਗੁਰੂ ਨਾਨਕ ਦੇਵ ਜੀ ਦੇ ਹੋਰ ਸ਼ਬਦਾਂ ਦਾ ਪਾਠ ਕਰਦੀ ਤੇ ਫਿਰ ਸਾਰੇ ਪਰਿਵਾਰ ਲਈ ਮੱਖਣ ਕੱਢਦੀ। ਜਦੋਂ ਅਮਰਦਾਸ ਨੇ ਉਸ ਦਾ ਸ਼ਬਦ ਸੁਣਿਆ ਤਾਂ ਉਹ ਮਾਰੂ ਰਾਗ ਦਾ ਤੀਸਰਾ ਸ਼ਬਦ ਗਾ ਰਹੀ ਸੀ ਜੋ ਕਿ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਵਿਚ ਦਿੱਤਾ ਜਾ ਚੁੱਕਾ ਹੈ।

ਜਦੋਂ ਅਮਰਦਾਸ ਜੀ ਨੇ ਇਹ ਸ਼ਬਦ ਸੁਣਿਆ ਤਾਂ ਉਹ ਭਗਤੀ ਵਿਚ ਡੂੰਘੀ ਤਰ੍ਹਾਂ ਲੀਨ ਹੋ ਗਏ। ਸ਼ਬਦ ਦੀਆਂ ਅੰਤਲੀਆਂ ਤੁਕਾਂ ਤੋਂ ਉਹਨਾਂ ਨੂੰ ਖਾਸ ਕਰਕੇ ਬਹੁਤ ਵੱਡਾ ਢਾਰਸ ਮਿਲਿਆ ਕਿ ਉਸ ਨੂੰ ਖੋਟ ਤੋਂ ਸੋਨਾ ਬਣ ਜਾਣਾ ਚਾਹੀਦਾ ਹੈ। ਉਸ ਸੁਆਣੀ ਨੂੰ ਦੁਬਾਰਾ ਉਸ ਸ਼ਬਦ ਦਾ ਗਾਇਨ ਕਰਨ ਲਈ ਕਹਿਣ ਤੋਂ ਉਹਨਾਂ ਤੋਂ ਰਿਹਾ ਨਾ ਗਿਆ ਅਤੇ ਉਸ ਤੋਂ ਪੁੱਛਿਆ ਕਿ ਉਸ ਨੇ ਇਹ ਕਿੱਥੋਂ ਸਿਖਿਆ ਹੈ। ਉਹ ਉਸੇ ਵੇਲੇ ਦਸਣ ਲਈ ਰਾਜ਼ੀ ਹੋ ਗਈ ਤੇ ਕਿਹਾ ਕਿ ਉਸ ਨੇ ਇਹ ਰਚਨਾ ਆਪਣੇ ਪਿਤਾ ਜੀ ਤੋਂ ਸਿੱਖੀ ਹੈ। ਅਮਰ ਦਾਸ ਜੀ ਨੇ ਉਹ ਸ਼ਬਦ ਜ਼ਬਾਨੀ ਯਾਦ ਕਰ ਲਿਆ ਤੇ ਗੁਰੂ ਕੋਲ ਲੈ ਕੇ ਜਾਣ ਲਈ ਉਸ ਨੂੰ ਮਨਾ ਲਿਆ। ਪੂਰਬਲੇ ਜਨਮ ਦੀ ਭਗਤੀ ਉਹਨਾਂ ਦੇ ਦਿਲ ਵਿਚ ਜਾਗ ਪਈ ਤੇ ਜਿੰਨੀ ਦੇਰ ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ ਦਾ ਸੁਭਾਗ ਨਹੀਂ ਸੀ ਮਿਲਦਾ ਉਹਨਾਂ ਨੂੰ ਇਕ-ਇਕ ਪਲ ਇਕ ਉਮਰ ਜਿੰਨਾ ਭਾਸਣ ਲੱਗਾ।

ਕੁਝ ਦਿਨਾਂ ਮਗਰੋਂ ਜਿਸ ਦੇ ਦੌਰਾਨ ਉਹਨਾਂ ਦੀ ਯਾਤਰਾ ਲਈ ਮੁਨਾਸਿਬ ਪ੍ਰਬੰਧ ਕੀਤਾ ਗਿਆ ਤੇ ਬੀਬੀ ਅਮਰੋ, ਅਮਰ ਦਾਸ ਜੀ ਦੇ ਨਾਲ ਆਪਣੇ ਪਿਤਾ ਨੂੰ ਮਿਲਣ ਖਡੂਰ ਚਲ ਪਈ। ਜਦੋਂ ਅਮਰ ਦਾਸ ਪਹੁੰਚੇ ਤਾਂ ਗੁਰੂ ਜੀ ਨੇ ਆਪਣੇ ਨੇੜਤਾ ਦੇ ਰਿਸ਼ਤੇ ਕਰਕੇ ਉਹਨਾਂ ਨੂੰ ਜੱਫੀ ਵਿਚ ਲੈਣਾ ਚਾਹਿਆ ਪਰ ਅਮਰ ਦਾਸ ਜੀ ਨੇ ਨਿਮਰਤਾ ਨਾਲ ਵਿਰੋਧ ਕੀਤਾ ਅਤੇ ਕਿਹਾ, "ਤੁਸੀਂ ਤਾਂ ਰੱਬ ਵਰਗੇ ਹੋ, ਮੈਂ ਤਾਂ ਇਕ ਕੀੜਾ ਹਾਂ" ਅਤੇ ਫਿਰ ਉਹ ਗੁਰੂ ਜੀ ਦੇ ਚਰਨਾ ਤੇ ਢਹਿ ਪਏ। ਅਮਰ ਦਾਸ ਜੀ ਨੂੰ ਗੁਰੂ ਜੀ ਨੂੰ ਨਮਸਕਾਰ ਕਰਕੇ ਇਸ ਤਰ੍ਹਾਂ ਦੀ ਖੁਸ਼ੀ ਦਾ ਇਹਸਾਸ ਹੋਇਆ ਜਿਵੇਂ ਕਿਸੇ ਗਰੀਬ ਆਦਮੀ ਨੂੰ ਦੁਨੀਆਂ ਦੀ ਦੌਲਤ ਮਿਲ ਗਈ ਹੁੰਦੀ ਹੈ।

ਇਕ ਦਿਨ ਗੁਰੂ ਜੀ ਨੇ ਰਾਤ ਨੂੰ ਮਾਸਾਹਾਰੀ ਖਾਣਾ ਬਣਵਾਇਆ। ਅਮਰ ਦਾਸ ਜੀ ਨੇ ਕਿਹਾ, "ਜੇ ਗੁਰੂ ਦਿਲਾਂ ਦਾ ਜਾਨਣਹਾਰ ਹੈ ਤਾਂ ਉਹਨਾਂ ਨੂੰ ਜਾਣ ਲੈਣਾ ਚਾਹੀਦਾ ਹੈ ਕਿ ਮੈਂ ਵੈਸ਼ਨਵ ਹਾਂ ਤੇ ਮਾਸ ਨੂੰ ਹੱਥ ਨਹੀਂ ਲਾਉਂਦਾ।" ਗੁਰੂ ਜੀ ਨੇ ਇਹ ਜਾਣਦੇ ਹੋਏ ਹੁਕਮ ਦਿੱਤਾ ਕਿ ਅਮਰ ਦਾਸ ਜੀ ਨੂੰ ਦਾਲ ਵਰਤਾਈ ਜਾਵੇ। ਅਮਰ ਦਾਸ ਜੀ ਨੇ ਮਨ ਵਿਚ ਸੋਚਿਆ, "ਗੁਰੂ ਜੀ ਨੂੰ ਇਹ ਤਾ ਸੀ ਕਿ ਮਾਸ ਮੈਨੂੰ ਮਨ੍ਹਾ ਹੈ ਇਸ ਕਰਕੇ ਉਹਨਾਂ ਨੇ ਮੈਨੂੰ ਦਾਲ ਦੇਣ ਦਾ ਹੁਕਮ ਦਿੱਤਾ ਹੈ। ਅਮਰ ਦਾਸ ਜੀ ਫੇਰ ਜਲਦੀ ਨਾਲ ਇਸ ਨਤੀਜੇ ਤੇ ਪਹੁੰਚੇ ਕਿ ਕੋਈ ਵੀ ਚੇਲਾ ਜੋ ਆਪਣੇ ਗੁਰੂ ਤੋਂ ਵੱਖਰੇ ਦਸਤੂਰ ਰਖਦਾ ਹੋਵੇ ਉਹ ਅੰਤ ਵਿਚ ਅਸਫਲ ਹੁੰਦਾ ਹੈ। ਉਹਨਾਂ ਨੇ ਰਸੋਈਏ ਨੂੰ ਕਿਹਾ ਕਿ ਜੇ ਗੁਰੂ ਜੀ ਕ੍ਰਿਪਾ ਕਰਕੇ ਉਹਨਾਂ ਨੂੰ ਮਾਸ ਦਾ ਭੋਜਨ ਦੇਣ ਤਾਂ ਉਹ ਖਾਣ ਲਈ ਤਿਆਰ ਸਨ। ਗੁਰੂ ਜੀ ਇਹ ਸੁਣ ਕੇ ਜਾਣ ਗਏ ਕਿ ਅਮਰ ਦਾਸ ਜੀ ਦੇ ਹਿਰਦੇ ਵਿਚੋਂ ਭਰਮ ਨਿਕਲ ਰਿਹਾ ਹੈ ਤੇ ਉਹਨਾਂ ਨੇ ਆਪਣੀ ਥਾਲੀ ਉਹਨਾਂ ਨੂੰ ਦੇ ਦਿੱਤੀ।

ਜਦੋਂ ਅਮਰਦਾਸ ਜੀ ਨੇ ਭੋਜਨ ਕਰ ਲਿਆ ਤਾਂ ਉਹਨਾਂ ਨੂੰ ਪਹਿਲੀ ਵਾਰੀ ਮਨ ਦੀ ਸ਼ਾਂਤੀ ਅਨੁਭਵ ਹੋਈ ਤੇ ਉਹ ਗੁਰੂ ਜੀ ਦੇ ਧਿਆਨ ਤੇ ਭਗਤੀ ਵਿਚ ਜ਼ਿਆਦਾ ਮਗਨ ਹੁੰਦੇ ਗਏ। ਉਹਨਾਂ ਦੇ ਦਿਲ ਤੇ ਰੱਬੀ ਪ੍ਰਕਾਸ਼ ਹੁੰਦਾ ਗਿਆ। ਇਸ ਤਰ੍ਹਾਂ ਉਹਨਾਂ ਨੇ ਵੈਸ਼ਨਵ ਮਤ ਦੇ ਸਖਤ ਤੋਂ

ਸਖਤ ਅਸੂਲਾਂ ਨੂੰ ਤੋੜਿਆ ਤੇ ਗੁਰੂ ਜੀ ਦੇ ਅਨੁਯਾਈ ਬਣ ਗਏ।

ਇਕ ਦਿਨ ਗੁਰੂ ਜੀ ਨੇ ਅਮਰ ਦਾਸ ਜੀ ਦੀਆਂ ਪੂਰਵ ਧਾਰਨਾਵਾਂ ਨੂੰ ਖਤਮ ਕਰਨ ਦੇ ਮਕਸਦ ਨਾਲ ਉਹਨਾਂ ਨੂੰ ਸਿੱਖਿਆ ਦੇਣੀ ਸ਼ੁਰੂ ਕੀਤੀ : "ਜਿਨ੍ਹਾਂ ਮਾਸਾਂ ਤੋਂ ਪਰਹੇਜ਼ ਕਰਨਾ ਚਾਹੀਦਾ ਹੈ ਉਹ ਇਹ ਹਨ, ਪਰਾਹਿਆ ਧਨ, ਪਰਾਈ ਇਸਤਰੀ, ਈਰਖਾ, ਲਾਲਚ ਤੇ ਹੰਕਾਰ ਜੇ ਕੋਈ ਮਾਸ ਤੋਂ ਪਰਹੇਜ਼ ਕਰੇ ਤੇ ਹੰਕਾਰ ਨਾਲ ਕਹੇ, "ਮੈਂ ਮਾਸ ਨੂੰ ਹੱਥ ਨਹੀਂ ਲਾਉਂਦਾ" ਇਹ ਵਿਚਾਰ ਕਰੋ ਕਿ ਬੱਚਾ ਮਾਸ ਤੋਂ ਦੁੱਧ ਚੁੰਘਦਾ ਹੈ ਅਤੇ ਵਿਆਹੁਤਾ ਆਦਮੀ ਆਪਣੇ ਘਰ ਮਾਸ ਦਾ ਭਾਂਡਾ ਲਿਜਾਉਂਦਾ ਹੈ। ਗੁਰੂ ਅੰਗਦ ਦੇਵ ਜੀ ਨੇ ਫੇਰ ਇਸ ਵਿਸ਼ੇ ਬਾਰੇ ਗੁਰੂ ਨਾਨਕ ਦੇਵ ਜੀ ਦੇ ਸਲੋਕਾਂ ਦੀ ਵਿਆਖਿਆ ਕੀਤੀ। ਉਹਨਾਂ ਨੇ ਅਮਰ ਦਾਸ ਜੀ ਨੂੰ ਫੇਰ ਦੁਨੀ ਚੰਦ ਤੇ ਉਸ ਦੇ ਪਿਤਾ ਦੀ ਕਹਾਣੀ ਸੁਣਾਈ, ਜੋ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਵਿਚ ਦਿੱਤੀ ਜਾ ਚੁੱਕੀ ਹੈ।

ਗੁਰੂ ਜੀ ਨੇ ਇਸੇ ਵਿਸ਼ੇ ਬਾਰੇ ਜਾਰੀ ਰਖਦਿਆਂ ਕਿਹਾ ਹੈ, "ਕਿ ਜੇ ਤੁਸੀਂ ਸੋਚੋ ਤਾਂ ਹਰ ਚੀਜ਼ ਵਿਚ ਜੀਵਨ ਹੈ, ਮਾਸ ਬਾਰੇ ਤਾਂ ਕੀ ਕਹਿਣਾ, ਇਥੋਂ ਤਕ ਕਿ ਫਲ ਤੇ ਫੁੱਲਾਂ ਵਿਚ ਵੀ ਹੈ। ਜੋ ਵੀ ਤੁਸੀਂ ਖਾਓ ਪਰਮਾਤਮਾ ਨੂੰ ਬਾਦ ਕਰਕੇ ਖਾਓ ਤੇ ਉਹ ਤੁਹਾਨੂੰ ਲਾਹੇਵੰਦ ਹੋਵੇਗਾ। ਜੋ ਕੁਝ ਵੀ ਤੁਹਾਨੂੰ ਆਪਣੇ ਸਾਥੀ ਜੀਵ ਨੂੰ ਬਿਨਾ ਦੁੱਖ ਪਹੁੰਚਾਏ ਮਿਲਦਾ ਹੈ ਉਹ ਅੰਮ੍ਰਿਤ ਹੈ ਅਤੇ ਜੋ ਤੁਸੀਂ ਕਿਸੇ ਨੂੰ ਦੁੱਖ ਦੇ ਕੇ ਪਾਉਂਦੇ ਹੋ, ਉਹ ਜ਼ਹਿਰ ਹੈ। ਕਿਸੇ ਦੀਆਂ ਉਮੀਦਾਂ ਨੂੰ ਤਬਾਹ ਕਰਨਾ, ਦੂਸਰਿਆਂ ਦੀ ਨਿੰਦਾ ਕਰਨੀ ਅਤੇ ਪਰਾਏ ਧਨ ਦੀ ਨਜ਼ਾਇਜ਼ ਵਰਤੋਂ ਕਰਨੀ ਮਾਸ ਖਾਣ ਤੋਂ ਪੀ ਬੁਰੀ ਹੈ।" ਅਮਰ ਦਾਸ ਜੀ ਦੇ ਭਰਮ ਦੇ ਆਖਰੀ ਨਿਸ਼ਾਨ ਵੀ ਹੁਣ ਖਤਮ ਹੋ ਚੁੱਕੇ ਸਨ।

ਉਹ ਦਿਨ ਤੇ ਰਾਤ ਗੁਰੂ ਜੀ ਦੀ ਟਹਿਲ-ਸੇਵਾ ਵਿਚ ਜੁੱਟ ਗਏ ਅਤੇ ਕਿਹਾ ਜਾਂਦਾ ਹੈ ਕਿ ਉਹ ਉਹਨਾਂ ਲਈ ਕਈ ਤਰ੍ਹਾਂ ਦੀ ਚਾਕਰੀ ਦੇ ਕੰਮ ਕਰਿਆ ਕਰਦੇ ਸਨ। ਇਕ ਦਿਨ ਜਦੋਂ ਗੁਰੂ ਜੀ ਤੇ ਅਮਰ ਦਾਸ ਜੀ ਇਕੱਠੇ ਸੈਰ ਕਰ ਰਹੇ ਸਨ ਤਾਂ ਅਮਰ ਦਾਸ ਜੀ ਨੇ ਬੇਧਿਆਨੇ ਆਪਣੇ ਖੱਬੇ ਹੱਥ ਨੂੰ ਗੁਰੂ ਜੀ ਦੇ ਸਰੀਰ ਤੋਂ ਅੱਗੇ ਕਰ ਦਿੱਤਾ। ਅਮਰ ਦਾਸ ਜੀ ਨੂੰ ਇਸ ਗੱਲ ਦਾ ਇਹਸਾਸ ਹੋ ਗਿਆ ਤੇ ਇਸ ਗੱਲ ਤੇ ਪਛਤਾਉਣ ਲੱਗੇ। ਉਹਨਾਂ ਨੇ ਕਿਹਾ, "ਇਹ ਬਾਂਹ, ਜਿਸ ਨੇ ਗੁਰੂ ਨੂੰ ਮਾਣ ਨਹੀਂ ਦਿੱਤਾ ਇਸ ਨੂੰ ਕੱਟ ਦੇਣਾ ਚਾਹੀਦਾ ਹੈ। ਮੈਂ ਕਿਹੋ ਜਿਹਾ ਸੇਵਾਦਾਰ ਹਾਂ ਜੋ ਆਪਣੇ ਸੁਆਮੀ ਦੀ ਇੱਜ਼ਤ ਨਹੀਂ ਕਰ ਸਕਦਾ।" ਗੁਰੂ ਜੀ ਨੇ ਉੱਤਰ ਦਿੱਤਾ, ਇਸ ਦਾ ਕੁਝ ਮਹੱਤਵ ਨਹੀਂ ਹੈ, ਆਪਣੀਆ ਬਾਹਵਾਂ ਨੂੰ ਚਾਹੇ ਜਿੰਨਾ ਮਰਜ਼ੀ ਘੁੰਮਾਉ। ਸੰਜਮ ਨਾਲ ਆਪਣੀਆਂ ਇੰਦਰੀਆਂ ਨੂੰ ਵੱਸ ਵਿਚ ਕਰਨਾ ਚਾਹੀਦਾ ਹੈ। ਆਪਣੇ ਹੱਥ ਤੇ ਪੈਰ ਸੰਤਾਂ ਦੀ ਸੇਵਾ ਲਈ ਇਸਤੇਮਾਲ ਕਰੋ ਤੇ ਤੁਹਾਡੀ ਭਗਤੀ ਲਾਭਦਾਇਕ ਹੋਵੇਗੀ। ਜੋ ਵੀ ਇਸ ਤਰ੍ਹਾਂ ਦੀ ਸੇਵਾ ਕਰੇਗਾ ਉਸ ਨੂੰ ਖੁਸ਼ੀ ਮਿਲੇਗੀ। ਮਨੁੱਖ ਨੂੰ ਹੰਕਾਰ ਤੇ ਡਰ ਨੂੰ ਤਿਆਗਣਾ ਚਾਹੀਦਾ ਹੈ ਤੇ ਪਰਮਾਤਮਾ ਨੂੰ ਪ੍ਰੇਮ ਕਰਨਾ ਚਾਹੀਦਾ ਹੈ, ਉਸ ਦੇ ਭਾਣੇ ਨੂੰ ਮੰਨਣਾ ਚਾਹੀਦਾ ਹੈ ਅਤੇ ਉਸ ਦੇ ਹੁਕਮ ਦੀ ਪਾਲਣਾ ਕਰਨੀ ਚਾਹੀਦੀ ਹੈ। ਇਹ ਸੱਚੇ ਸਿੱਖ ਦੀਆਂ ਨਿਸ਼ਾਨੀਆਂ ਹਨ।

ਇਕ ਦਿਨ ਗੋਬਿੰਦ ਨਾਮ ਦਾ ਇਕ ਆਦਮੀ ਗੁਰੂ ਅੰਗਦ ਦੇਵ ਜੀ ਕੋਲ ਸ਼ਿਕਾਇਤ ਕਰਨ ਆਇਆ। ਉਹ ਆਪਣੇ ਰਿਸ਼ਤੇਦਾਰਾਂ ਨਾਲ ਇਕ ਮੁਕੱਦਮੇ ਵਿਚ ਫਸ ਗਿਆ ਸੀ ਤੇ ਉਸ ਨੇ ਇਹ ਕਸਮ ਖਾਧੀ ਸੀ ਕਿ ਜੇ ਉਹ ਕਦੀ ਜਿੱਤ ਗਿਆ ਤਾਂ ਉਹ ਗੁਰੂ ਜੀ ਦੇ ਸਨਮਾਨ ਵਿਚ ਇਕ ਸ਼ਹਿਰ ਵਸਾ ਦੇਵੇਗਾ। ਖੁਸ਼ਕਿਸਮਤੀ ਨਾਲ ਉਸ ਨੂੰ ਜਿੱਤ ਪ੍ਰਾਪਤ ਹੋਈ ਤੇ ਉਸ ਨੇ ਬਿਆਸ

ਦੇ ਕੰਢੇ ਤੇ ਇਕ ਖੁੱਲ੍ਹੇ ਜ਼ਮੀਨ ਦੇ ਮੈਦਾਨ ਵਿਚ ਸ਼ਹਿਰ ਵਸਾਉਣਾ ਸ਼ੁਰੂ ਕੀਤਾ। ਉਹ ਜ਼ਮੀਨ ਉਸ ਨੇ ਬਾਦਸ਼ਾਹ ਤੋਂ ਪਟੇ ਤੇ ਲੈ ਲਈ। ਜੋਤਸ਼ੀਆਂ ਕੋਲੋਂ ਕੰਮ ਸ਼ੁਰੂ ਕਰਨ ਦੀ ਸ਼ੁੱਭ ਘੜੀ ਦਾ ਪਤਾ ਕਰਕੇ ਉਸ ਨੇ ਚਾਰ ਦਿਵਾਰੀ ਦਾ ਨਕਸ਼ਾ ਬਣਾਇਆ ਅਤੇ ਮਿਸਤਰੀਆਂ ਨੂੰ ਰੱਖ ਕੇ ਉਸਾਰੀ ਸ਼ੁਰੂ ਕੀਤੀ। ਪਰ ਜੋ ਵੀ ਕੰਮ ਦਿਨ ਵਿਚ ਹੁੰਦਾ ਸੀ ਉਹ ਇਕ ਭੇਦ ਭਰੇ ਢੰਗ ਨਾਲ ਰਾਤ ਨੂੰ ਢੱਠ ਜਾਂਦਾ ਸੀ। ਉਸ ਨੇ ਇਹ ਮੰਨ ਲਿਆ ਕਿ ਉਹ ਕਿਸੇ ਦੈਂਤ ਦਾ ਕੰਮ ਹੈ ਪਰ ਸ਼ਾਇਦ ਗੋਬਿੰਦ ਦੇ ਰਿਸ਼ਤੇਦਾਰਾਂ ਦੀ ਦੁਸ਼ਮਨੀ ਵੱਲ ਬਹੁਤਾ ਧਿਆਨ ਨਹੀਂ ਦਿੱਤਾ ਗਿਆ। ਗੋਬਿੰਦ ਨੇ ਗੁਰੂ ਜੀ ਨੂੰ ਇਹ ਅਰਜੋਈ ਕੀਤੀ ਕਿ ਉਹ ਪਿੰਡ ਨੂੰ ਪੂਰਾ ਕਰਨ ਅਤੇ ਉਸ ਦਾ ਨਾਂ ਆਪਣੇ ਨਾਂ ਨਾਲ ਰੱਖਣ। ਗੁਰੂ ਜੀ ਨੇ ਫਿਰ ਉਸ ਨੂੰ ਪ੍ਰਸਿੱਧੀ ਦੀ ਤੁੱਛਤਾ ਤੇ ਇਕ ਉਪਦੇਸ਼ ਪੜ੍ਹ ਕੇ ਸੁਣਾਇਆ, "ਮਨੁੱਖ ਦੇ ਦੁਖਦਾਈ ਧੰਦਿਆਂ ਲਈ ਕਿਉਂ ਚਿੰਤਾ ਕਰਨੀ ? ਆਦਮੀ ਨੂੰ ਸੱਚੇ ਨਾਮ ਤੋਂ ਬਿਨਾਂ ਕੁਝ ਵੀ ਹੋਰ ਪਿਆਰਾ ਨਹੀਂ ਹੋਣਾ ਚਾਹੀਦਾ।" ਗੋਬਿੰਦ ਨੇ ਬੇਨਤੀ ਕੀਤੀ ਕਿ ਚਾਹੇ ਗੁਰੂ ਜੀ ਨੂੰ ਆਪਣੇ ਨਾਂ ਨਾਲ ਸ਼ਹਿਰ ਬਣਵਾਉਣ ਅਤੇ ਸਨਮਾਨ ਲੈਣ ਦੀ ਕੋਈ ਤਮੰਨਾ ਨਹੀਂ ਪਰ ਫਿਰ ਵੀ ਉਹ ਕ੍ਰਿਪਾ ਕਰਨ ਤਾਂ ਕਿ ਉਸ ਦੀ ਇੱਛਾ ਪੂਰੀ ਹੋਵੇ।

ਇਸ ਗੱਲ ਉਪਰੰਤ ਗੁਰੂ ਅੰਗਦ ਦੇਵ ਜੀ ਨੇ ਆਪਣੇ ਹੱਥ ਦੀ ਸੋਟੀ ਅਮਰਦਾਸ ਜੀ ਨੂੰ ਭੇਜੀ ਤੇ ਸ਼ਹਿਰ ਦੀ ਉਸਾਰੀ ਵਿਚ ਅੜਚਨ ਦੂਰ ਕਰਨ ਲਈ ਨਿਯੁਕਤ ਕੀਤਾ। ਅਮਰ ਦਾਸ ਜੀ ਨੇ ਵਾਹਿਗੁਰੂ ਅੱਗੇ ਸਹਾਇਤਾ ਲਈ ਅਰਦਾਸ ਕੀਤੀ ਅਤੇ ਸਭ ਕੁਝ ਗੁਰੂ ਦੇ ਆਸ਼ੇ ਅਨੁਸਾਰ ਸਫਲਤਾ-ਪੂਰਵਕ ਹੋ ਗਿਆ। ਹੋਰ ਕਿਸੇ ਰੁਕਾਵਟ ਤੋਂ ਬਿਨਾਂ ਗੋਬਿੰਦ ਨੇ ਇਕ ਸੁੰਦਰ ਨਗਰ ਵਸਾਇਆ ਜਿਸ ਨੂੰ ਅਮਰ ਦਾਸ ਜੀ ਨੇ ਉਸ ਦੇ ਸਨਮਾਨ ਵਿਚ ਗੋਬਿੰਦਵਾਲ ਕਿਹਾ। ਇਸ ਸ਼ਹਿਰ ਨੂੰ ਹੁਣ ਗੋਇੰਦਵਾਲ ਕਿਹਾ ਜਾਂਦਾ ਹੈ। ਗੋਬਿੰਦ ਉਸ ਵਿਚ ਆਪਣੇ ਦਾਨੀ ਅਮਰ ਦਾਸ ਜੀ ਲਈ ਮਹਿਲ ਬਣਵਾਉਣਾ ਨਹੀਂ ਭੁੱਲਿਆ। ਜਦੋਂ ਸਭ ਕੁਝ ਪੂਰਾ ਹੋ ਗਿਆ ਤਾਂ ਗੋਬਿੰਦ ਫਿਰ ਖਡੂਰ ਸਾਹਿਬ ਗਿਆ। ਉਸ ਨੇ ਅਮਰਦਾਸ ਜੀ ਵਰਗਾ ਸਮਰਥ ਦੂਤ ਭੇਜਣ ਲਈ ਗੁਰੂ ਜੀ ਦਾ ਧੰਨਵਾਦ ਕੀਤਾ ਅਤੇ ਉਹਨਾਂ ਅੱਗੇ ਮਿੰਨਤ ਕੀਤੀ ਕਿ ਉਹ ਨਵੇਂ ਬਣਾਏ ਨਗਰ ਵਿਚ ਜਾ ਕੇ ਰਹਿਣ। ਗੁਰੂ ਜੀ ਆਪਣਾ ਪੁਰਾਣਾ ਘਰ ਤੇ ਸ਼ਹਿਰ ਛੱਡ ਕੇ ਜਾਣਾ ਨਹੀਂ ਚਾਹੁੰਦੇ ਸਨ। ਇਸ ਕਰਕੇ ਉਹਨਾਂ ਨੇ ਅਮਰ ਦਾਸ ਜੀ ਨੂੰ ਇਹ ਹੁਕਮ ਦਿੱਤਾ ਕਿ ਉਹ ਰਾਤ ਜਾ ਕੇ ਗੋਇੰਦਵਾਲ ਰਹਿਣ ਤੇ ਸਵੇਰੇ ਉਹਨਾਂ ਕੋਲ ਆ ਜਾਣ। ਅਮਰ ਦਾਸ ਜੀ ਦੀ ਹੋਂਦ ਕਰਕੇ ਤੇ ਉਸ ਸਥਾਨ ਦੇ ਧਾਰਮਿਕ ਵਾਤਾਵਰਣ ਕਰਕੇ ਗੋਇੰਦਵਾਲ ਦੁਨਿਆਵੀ ਸਵਰਗ ਦਾ ਇਕ ਨਮੂਨਾ ਬਣ ਗਿਆ। ਅਮਰ ਦਾਸ ਜੀ ਨੇ ਹੌਲੀ-ਹੌਲੀ ਸਮੇਂ ਨਾਲ ਆਪਣੇ ਰਿਸ਼ਤੇਦਾਰਾਂ ਨੂੰ ਬਸਰੱਕੇ ਤੋਂ ਲਿਆ ਕੇ ਗੋਇੰਦਵਾਲ ਵਿਚ ਹਮੇਸ਼ਾਂ ਲਈ ਵਸਾ ਲਿਆ।

ਅਮਰ ਦਾਸ ਜੀ ਹੁਣ ਬਿਰਧ ਸਨ ਪਰ ਭਗਤੀ ਦੀ ਲੋ ਉਹਨਾਂ ਦੁਆਲੇ ਚਮਕਦੀ ਸੀ। ਉਹਨਾਂ ਦੇ ਕੰਮ ਦਾ ਨੇਮ ਇਸ ਤਰ੍ਹਾਂ ਸੀ, ਉਹ ਗੋਇੰਦਵਾਲ ਵਿਚ ਦਿਨ ਚੜ੍ਹਨ ਤੋਂ ਇਕ ਪਹਿਰ ਪਹਿਲੇ ਉਠਦੇ ਅਤੇ ਗੁਰੂ ਜੀ ਦੇ ਇਸ਼ਨਾਨ ਲਈ ਖਡੂਰ ਪਾਣੀ ਲਿਜਾਉਣ ਲਈ ਬਿਆਸ ਦਰਿਆ ਵੱਲ ਚਲ ਪੈਂਦੇ। ਇਸ ਦੌਰਾਨ ਉਹ ਜਪੁ ਜੀ ਸਾਹਿਬ ਦਾ ਪਾਠ ਕਰਦੇ ਤੇ ਆਮ ਤੌਰ ਤੇ ਗੋਇੰਦਵਾਲ ਤੇ ਖਡੂਰ ਦੇ ਅੱਧ ਵਿਚ ਖਤਮ ਕਰਦੇ। ਖਡੂਰ ਵਿਚ ਆਸਾ ਦੀ ਵਾਰ ਸੁਣ ਕੇ ਉਹ ਗੁਰੂ ਜੀ ਦੇ ਲੰਗਰ ਲਈ ਪਾਣੀ ਲਿਆਉਂਦੇ, ਪਕਾਉਣ ਵਾਲੇ ਭਾਂਡਿਆਂ ਨੂੰ ਮਾਂਜਦੇ ਅਤੇ ਜੰਗਲ ਵਿਚੋਂ

ਬਾਲਣ ਲਈ ਲਕੜਾਂ ਲਿਆਉਂਦੇ। ਹਰ ਸ਼ਾਮ ਨੂੰ ਸੋਦਰ ਦਾ ਪਾਠ ਸੁਣਦੇ ਤੇ ਸ਼ਾਮ ਦੀ ਪ੍ਰਾਰਥਨਾ ਕਰਦੇ ਤੇ ਫਿਰ ਗੁਰੂ ਜੀ ਨੂੰ ਘੁੱਟਦੇ। ਗੁਰੂ ਜੀ ਨੂੰ ਆਰਾਮ ਕਰਨ ਲਈ ਸੁਆ ਕੇ ਆਪਣੇ ਆਤਮਿਕ ਸੁਆਮੀ ਲਈ ਸ਼ਰਧਾ ਨਾਲ ਭਰਪੂਰ ਹੁੰਦੇ ਹੋਏ ਵਾਪਸ ਜਾਂਦੇ। ਅੱਧੇ ਰਸਤੇ ਵਿਚ ਜਿੱਥੇ ਉਹ ਹਰ ਸਵੇਰੇ ਜਪੁਜੀ ਦਾ ਪਾਠ ਖਤਮ ਕਰਦੇ ਉਸ ਨੂੰ ਦਮਦਮਾ ਕਿਹਾ ਜਾਂਦਾ ਹੈ ਜਿਸ ਦਾ ਭਾਵ ਹੈ ਸਾਹ ਲੈਣ ਦੀ ਥਾਂ। ਉਸ ਅਸਥਾਨ ਤੇ ਇਕ ਗੁਰਦੁਆਰਾ ਉਸਾਰਿਆ ਗਿਆ ਹੈ ਜੋ ਕਿ ਹੁਣ ਸਿੱਖਾਂ ਲਈ ਇਕ ਪਵਿੱਤਰ ਤੀਰਥ ਸਥਾਨ ਹੈ।

## ਕਾਂਡ ਛੇਵਾਂ

ਖਡੂਰ ਵਿਚ ਇਕ ਤਪਾ ਰਹਿੰਦਾ ਸੀ, ਜਿਸ ਦਾ ਜ਼ਿਕਰ ਪਹਿਲੇ ਵੀ ਕੀਤਾ ਜਾ ਚੁੱਕਾ ਹੈ। ਖਹਿਰੇ ਜੱਟ ਉਸ ਨੂੰ ਗੁਰੂ ਕਰਕੇ ਪੂਜਦੇ ਸਨ। ਉਹ ਆਪਣੀ ਬਾਹਰਲੀ ਉਪਾਸਨਾ ਵਿਚ ਬੜਾ ਪੱਕਾ ਸੀ ਤੇ ਮੰਤਰ ਜਾਦੂ-ਟੂਣੇ ਕਰਨਾ ਜਾਣਦਾ ਸੀ। ਪਰ ਉਸ ਦੇ ਦਿਲ ਵਿਚ ਗੁਰੂ ਜੀ ਲਈ ਅਤਿ ਮਾੜੀ ਈਰਖਾ ਸੀ। ਉਹ ਗੁਰੂ ਜੀ ਦੇ ਸ਼ਰਧਾਲੂਆਂ ਨੂੰ ਉਹਨਾਂ ਕੋਲ ਸ਼ਰਧਾ ਭੇਟ ਕਰਨ ਵਿਚ ਵੀ ਰੁਕਾਵਟ ਪਾਉਂਦਾ ਸੀ। ਤਪੇ ਦਾ ਇਹ ਦਾਅਵਾ ਸੀ ਕਿ ਇਕ ਗ੍ਰਹਿਸਤ ਆਦਮੀ ਨੂੰ ਸਤਿਕਾਰ ਨਹੀਂ ਮਿਲਣਾ ਚਾਹੀਦਾ ਤੇ ਉਹ ਕਹਿੰਦਾ ਸੀ ਕਿ ਉਹ ਹੀ ਸੰਜਮੀ, ਜਤੀ-ਸਤੀ ਤੇ ਸਾਧਨਾ ਵਾਲਾ ਹੈ ਤੇ ਸਭ ਨੂੰ ਉਸ ਦੀ ਪੂਜਾ ਕਰਨੀ ਚਾਹੀਦੀ ਹੈ।

ਇਕ ਸਾਲ ਇਹ ਹੋਇਆ ਕਿ ਉਸ ਧਰਤੀ ਤੇ ਬੜੀ ਔੜ ਪੈ ਗਈ। ਹਾੜ ਸਾਵਣ ਦੇ ਮਹੀਨੇ ਤੇ ਭਾਦੋਂ ਦਾ ਅੱਧ, ਜੂਨ ਦੇ ਅੱਧ ਤੋਂ ਅਗਸਤ ਦੇ ਅਖੀਰ ਤਕ ਸਮਾਂ ਨਿਕਲ ਗਿਆ ਤੇ ਸਦਾ ਵਾਂਗ ਬਾਰਸ਼ ਹਾਲੇ ਆਈ ਨਹੀਂ ਸੀ। ਖਾਣ ਦੇ ਸਮਾਨ ਦੀ ਥੁੜ੍ਹ ਹੋ ਗਈ ਤੇ ਮਹਿੰਗਾ ਹੋ ਗਿਆ ਤੇ ਲੋਕੀ ਬਹੁਤ ਦੁਖੀ ਹੋ ਗਏ। ਡੰਗਰਾਂ ਨੂੰ ਵੀ ਬਹੁਤ ਮੁਸ਼ਕਲ ਝੇਲਣੀ ਪਈ। ਕਾਫੀ ਗਿਣਤੀ ਵਿਚ ਡੰਗਰ ਮਰ ਗਏ ਕਿਉਂਕਿ ਸਾਰੇ ਤਲਾਅ ਸੁੱਕ ਗਏ ਅਤੇ ਉਪਰੋਂ ਵੀ ਕੋਈ ਬਾਰਸ਼ ਨਾ ਹੋਈ। ਸਾਰੇ ਲੋਕੀਂ ਇਕੱਠੇ ਹੋ ਕੇ ਤੱਪੇ ਕੋਲ ਗਏ ਤੇ ਆਪਣੀ ਹਾਲਤ ਬਿਆਨ ਕੀਤੀ। ਉਸ ਨੇ ਕਿਹਾ ਕਿ ਇਹ ਤਾਂ ਇਕ ਹੋਰ ਮੁਸੀਬਤ ਦੇ ਮੁਕਾਬਲੇ ਛੋਟੀ ਜਿਹੀ ਮੁਸੀਬਤ ਹੈ ਜੋ ਉਹਨਾਂ ਦੇਸ਼ਹਿਰ ਤੇ ਆ ਪਈ ਹੈ। ਉਸ ਨੇ ਕਿਹਾ, "ਮੈਂ ਇਕ ਸਾਧੂ ਹਾਂ, ਪਰ ਮੈਨੂੰ ਪੂਜਣ ਦੀ ਬਜਾਏ ਸਾਰੇ ਗ੍ਰਹਿਸਥੀ ਆਦਮੀ ਨੂੰ ਪੂਜਦੇ ਹੋ। ਹੁਣ ਗੁਰੂ ਕੋਲ ਜਾ ਕੇ ਕਹੋ ਕਿ ਉਹ ਤੁਹਾਡੇ ਲਈ ਬਾਰਸ਼ ਲਿਆਵੇ।" ਕਿਸਾਨਾਂ ਨੇ ਜਵਾਬ ਦਿੱਤਾ, "ਗੁਰੂ ਜੀ ਨੇ ਕਿਸੇ ਨੂੰ ਉਹਨਾਂ ਦੀ ਪੂਜਾ ਕਰਨ ਲਈ ਨਹੀਂ ਕਿਹਾ। ਉਹ ਕਿਸੇ ਰਾਜੇ -ਮਹਾਰਾਜੇ ਦੀ ਪਰਵਾਹ ਨਹੀਂ ਕਰਦੇ। ਉਹਨਾਂ ਕੋਲ ਜੋ ਵੀ ਭੇਟਾ ਆਉਂਦੀਆਂ ਹਨ ਉਹ ਉਹਨਾਂ ਦੇ ਲੰਗਰ ਵਿਚ ਚਲੀਆਂ ਜਾਂਦੀਆਂ ਹਨ ਜਿਥੋਂ ਗਰੀਬਾਂ, ਲੋੜਵੰਦਾਂ, ਮੁਸਾਫਰਾਂ ਨੂੰ ਤੇ ਪਰਦੇਸੀਆਂ ਨੂੰ ਭੋਜਨ ਕਰਾਇਆ ਜਾਂਦਾ ਹੈ। ਅਸੀਂ ਗੁਰੂ ਜੀ ਨੂੰ ਮਜਬੂਰ ਕਰਨ ਦੀ ਸਮਰੱਥਾ ਨਹੀਂ ਰੱਖਦੇ।"

ਤਪੇ ਨੇ ਜਵਾਬ ਦਿੱਤਾ, "ਜੇ ਤੁਸੀਂ ਉਸ ਨੂੰ ਸ਼ਹਿਰ ਵਿਚੋਂ ਕੱਢ ਦੇਵੋ ਤਾਂ ਮੈਂ ਤੁਹਾਨੂੰ ਚੌਵੀਂ ਘੰਟਿਆਂ ਦੇ ਅੰਦਰ ਮੀਂਹ ਵਰ੍ਹਾ ਦੇਵਾਂਗਾ। ਨਹੀਂ ਤੇ ਜੇ ਤੁਸੀਂ ਉਸ ਨੂੰ ਰਹਿਣ ਦੇਣ ਦੀ ਇਜਾਜ਼ਤ ਦਿੰਦੇ ਹੋ ਤਾਂ ਉਹ ਬਾਰਸ਼ ਲਿਆਵੇ।" ਇਹ ਸੁਣ ਕੇ ਅਣਜਾਨ ਜੱਟਾਂ ਦੀ ਮੱਤ ਮਾਰੀ ਗਈ ਤੇ ਉਹਨਾਂ ਨੇ ਗੁਰੂ ਜੀ ਕੋਲ ਆ ਕੇ ਬੇਨਤੀ ਕੀਤੀ ਕਿ ਉਹ ਬਾਰਸ਼ ਲਿਆਉਣ। ਗੁਰੂ ਜੀ ਨੇ ਕਿਹਾ, "ਰੱਬ ਦੀ ਮਰਜ਼ੀ ਨਾਲ ਸੰਤੁਸ਼ਟ ਰਹੋ, ਰੱਬ ਦੀ ਵਿਉਂਤ ਵਿਚ ਉਸ ਦਾ ਕੋਈ ਸਾਥੀ ਨਹੀਂ

ਅਤੇ ਉਸ ਨੂੰ ਕੋਈ ਵੀ ਭਰਮਾ ਨਹੀਂ ਸਕਦਾ।"

ਜੱਟਾਂ ਨੇ ਫਿਰ ਤਪੇ ਦਾ ਸੰਦੇਸ਼ ਗੁਰੂ ਜੀ ਨੂੰ ਦੇ ਦਿੱਤਾ। ਗੁਰੂ ਜੀ ਨੇ ਕਿਹਾ ਕਿ ਜੇ ਉਹ ਸੋਚਦੇ ਹਨ ਕਿ ਇਸ ਤਰ੍ਹਾਂ ਕਰਨ ਨਾਲ ਉਹਨਾਂ ਨੂੰ ਆਪਣੇ ਉਦੇਸ਼ ਦੀ ਪ੍ਰਾਪਤੀ ਹੋ ਜਾਵੇਗੀ ਤਾਂ ਉਹ ਖੁਸ਼ੀ ਨਾਲ ਉਹਨਾਂ ਦਾ ਸ਼ਹਿਰ ਛੱਡ ਕੇ ਚਲੇ ਜਾਣਗੇ। ਭਾਈ ਬੁੱਢਾ ਜੱਟਾਂ ਨਾਲ ਬਹੁਤ ਨਰਾਜ਼ ਹੋਏ ਪਰ ਗੁਰੂ ਜੀ ਨੇ ਉਹਨਾਂ ਨੂੰ ਸ਼ਾਂਤ ਕੀਤਾ ਤੇ ਕਿਹਾ, "ਸਾਡਾ ਧਰਮ ਪਾਪੀ ਨੂੰ ਮਾਫ ਕਰਨਾ ਸਿਖਾਉਂਦਾ ਹੈ।" ਇਹ ਕਹਿ ਕੇ ਗੁਰੂ ਜੀ ਨੇ ਸ਼ਹਿਰ ਤੋਂ ਪਿੱਠ ਮੋੜ ਲਈ ਤੇ ਕੁਝ ਰਸਤਾ ਚੱਲਣ ਤੋਂ ਬਾਅਦ ਇਕ ਦਰੱਖਤ ਹੇਠਾਂ ਬੈਠ ਗਏ। ਉਥੋਂ ਦੇ ਕਿਸਾਨਾਂ ਨੂੰ ਚੇਤਾਵਨੀ ਦਿੱਤੀ ਗਈ ਸੀ ਕਿ ਗੁਰੂ ਜੀ ਦਾ ਸੁਆਗਤ ਨਾ ਕਰਨ। ਇਸ ਤਰ੍ਹਾਂ ਕਰਦੇ ਉਹਨਾਂ ਨੂੰ ਸੱਤ ਪਿੰਡ ਨਾਲੋ-ਨਾਲ ਛੱਡਣੇ ਪਏ ਤੇ ਅੰਤ ਵਿਚ ਉਹਨਾਂ ਨੂੰ ਜੰਗਲ ਵਿਚ ਰਹਿਣ ਦੀ ਥਾਂ ਮਿਲੀ ਜੋ ਕਿ ਖਡੂਰ ਦੇ ਦੱਖਣ ਵਿਚ ਰਜ਼ਾਦ ਖਾਨ ਦੀ ਪਹਾੜੀ ਦੇ ਨੇੜੇ ਸੀ ਤੇ ਜਿੱਥੇ ਉਹਨਾਂ ਕੋਲ ਆਂਢ-ਗੁਆਂਢ ਦੇ ਲੋਕ ਆਉਣ ਲੱਗ ਪਏ ਜਿਨ੍ਹਾਂ ਨੂੰ ਹੰਕਾਰੀ ਤੇ ਪਖੰਡੀ ਤਪੇ ਦੀ ਕੋਈ ਅਧੀਨਗੀ ਨਹੀਂ ਸੀ।

ਜਦੋਂ ਅਮਰ ਦਾਸ ਜੀ ਦੂਸਰੇ ਦਿਨ ਖਡੂਰ ਪਹੁੰਚੇ ਤਾਂ ਉਹਨਾਂ ਨੇ ਗੁਰੂ ਜੀ ਦੇ ਘਰ ਨੂੰ ਖਾਲੀ ਵੇਖਿਆ। ਪਿੰਡ ਦੇ ਲੋਕਾਂ ਤੋਂ ਪੁੱਛ-ਗਿੱਛ ਕਰਕੇ ਉਹਨਾਂ ਨੂੰ ਆਪਣੇ ਸੁਆਮੀ ਦੇ ਪਿੰਡ ਛੱਡ ਕੇ ਜਾਣ ਦੇ ਸਾਰੇ ਹਾਲਾਤ ਪਤਾ ਲਗ ਗਏ। ਅਮਰ ਦਾਸ ਜੀ ਨੇ ਕਿਹਾ ਕਿ ਇਹ ਮੂਰਖ ਹਨ ਤੇ ਪੁੱਛਿਆ ਕਿ ਕੀ ਉਹਨਾਂ ਦੀ ਅਕਲ ਘਾਹ ਚਰਨ ਚਲੀ ਗਈ ਸੀ, ਕੀ ਇਕ ਦੀਵਾ ਸੂਰਜ ਦੀ ਜਗ੍ਹਾ ਲੈ ਸਕਦਾ ਹੈ, ਇਸ ਤਰ੍ਹਾਂ ਕਿਉਂ ਉਹਨਾਂ ਨੇ ਤਪੇ ਨੂੰ ਰੱਖ ਕੇ ਗੁਰੂ ਜੀ ਨੂੰ ਛੱਡ ਦਿੱਤਾ? ਇਸ ਮੌਕੇ ਤੇ ਅਮਰ ਦਾਸ ਜੀ ਨੇ ਇਹਨਾਂ ਸਲੋਕਾਂ ਦੀ ਰਚਨਾ ਕੀਤੀ :

ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ,

*(ਸ੍ਰੀ ਗੁਰੂ ਗ੍ਰੰਥ ਸਾਂਹਿਬ, ਪੰਨਾ ੫੮੬-੮੭)*

ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੮੮)*

ਸਾਰੇ ਲੋਕੀਂ ਤਪੇ ਦੇ ਆਲੇ-ਦੁਆਲੇ ਇਕੱਠੇ ਹੋ ਗਏ ਅਤੇ ਕਹਿਣ ਲੱਗੇ, "ਤੇਰੇ ਕਰਕੇ ਅਸੀਂ ਗੁਰੂ ਨਾਲ ਝਗੜੇ ਹਾਂ। ਜਦੋਂ ਉਹ ਇੱਥੇ ਸਨ ਤਾਂ ਸਾਨੂੰ ਹਮੇਸ਼ਾਂ ਖਾਣ ਨੂੰ ਕਾਫੀ ਮਿਲਦਾ ਸੀ ਤੇ ਉਹਨਾਂ ਦੇ ਲੰਗਰ ਵਿਚ ਕਈ ਨਿਆਮਤਾ ਵੀ ਖਾਣ ਨੂੰ ਮਿਲਦੀਆਂ ਸਨ। ਅਸੀਂ ਉਹਨਾਂ ਨੂੰ ਕੱਢ ਦਿੱਤਾ ਹੈ ਤਾਂ ਵੀ ਕੋਈ ਮੀਂਹ ਨਹੀਂ ਪਿਆ।" ਤਪੇ ਨੇ ਜਵਾਬ ਦਿੱਤਾ, "ਸਬਰ ਰੱਖੋ, ਹੁਣੇ ਹੀ ਮੀਂਹ ਪਵੇਗਾ।" ਫਿਰ ਉਸ ਨੇ ਹਰ ਤਰ੍ਹਾਂ ਦੇ ਜਾਦੂ-ਮੰਤਰ ਕੀਤੇ ਪਰ ਕੋਈ ਸਫਲਤਾ ਨਹੀਂ ਮਿਲੀ। ਅਮਰ ਦਾਸ ਜੀ ਨੇ ਲੋਕਾਂ ਨੂੰ ਸਮਝਾਇਆ ਕਿ ਇਕ ਰੱਬ ਤੋਂ ਬਿਨਾਂ ਕਿਸੇ ਕੋਲ ਮੀਂਹ ਭੇਜਣ ਦੀ ਸ਼ਕਤੀ ਨਹੀਂ ਹੈ ਤੇ ਉਹ ਇਤਨੇ ਬੇਸਮਝ ਬਣ ਗਏ ਕਿ ਇਕ ਪਖੰਡੀ ਦੀਆਂ ਗੱਲਾਂ ਵਿਚ ਆ ਕੇ ਉਸ ਮਨੁੱਖ ਦੇ ਵਿਰੁੱਧ ਹੋ ਗਏ ਜਿਸ ਨੇ ਕਦੀ ਕਿਸੇ ਨੂੰ ਨੁਕਸਾਨ ਨਹੀਂ ਪਹੁੰਚਾਇਆ। ਜੇ ਤਪਾ ਬਾਰਸ਼ ਲਿਆ ਸਕਦਾ ਤਾਂ ਉਹ ਘਰ ਘਰ ਵਿਚ ਮੰਗਦਾ ਕਿਉਂ ? ਇਸ ਗੱਲ ਤੇ ਲੋਕ ਤਪੇ ਦੇ ਪਖੰਡ ਤੋਂ ਵਾਕਿਫ ਹੋ ਗਏ ਅਤੇ ਗੁਰੂ ਜੀ ਨਾਲ ਕੀਤੇ ਆਪਣੇ ਵਰਤਾਵੇ ਤੇ ਬਹੁਤ ਪਛਤਾਉਣ ਲਗ ਪਏ। ਫਿਰ ਉਹਨਾਂ ਨੇ ਤਪੇ ਨੂੰ ਅਨੁਕੂਲ ਸਜ਼ਾ ਦਿੱਤੀ ਤਾਂ ਕਿ ਕੋਈ ਹੋਰ ਬੁਰਾ ਆਦਮੀ ਉਸ ਤਰ੍ਹਾਂ ਦੀ ਅਵੱਗਿਆ ਨਾ ਕਰੇ। ਇਸ ਤੋਂ ਬਾਅਦ ਉਹ ਸਾਰੇ ਇਕੱਠੇ ਹੋ ਕੇ ਗੁਰੂ ਜੀ ਕੋਲ ਆਪਣੇ

ਵਰਤਾਉ ਦੀ ਮਾਫੀ ਮੰਗਣ ਗਏ।

ਜਦੋਂ ਗੁਰੂ ਅੰਗਦ ਦੇਵ ਜੀ ਨੇ ਤਪੇ ਦੀ ਸਜ਼ਾ ਬਾਰੇ ਸੁਣਿਆ ਤਾਂ ਉਹ ਬਹੁਤ ਦੁਖੀ ਹੋਏ ਤੇ ਅਮਰ ਦਾਸ ਜੀ ਨੂੰ ਸੰਬੋਧਨ ਕਰਕੇ ਕਿਹਾ, "ਤੂੰ ਮੇਰੇ ਨਾਲ ਰਹਿ ਕੇ ਮੇਰੇ ਸਾਥ ਦਾ ਫਲ ਨਹੀਂ ਲਿਆ, ਜੋ ਸ਼ਾਂਤੀ, ਧੀਰਜ ਤੇ ਖਿਮਾ ਕਰਨਾ ਹੈ। ਤੂੰ ਉਹ ਗੱਲਾਂ ਨਹੀਂ ਝੱਲ ਸਕਦਾ ਜੋ ਝਲਣੀਆਂ ਬਹੁਤ ਮੁਸ਼ਕਲ ਹਨ। ਤੂੰ ਜੋ ਕੁਝ ਕੀਤਾ ਹੈ ਉਹ ਘਟੀਆ ਲੋਕਾਂ ਦੀ ਭੀੜ ਨੂੰ ਖੁਸ਼ ਕਰਨ ਲਈ ਕੀਤਾ ਹੈ।" ਇਹ ਸੁਣ ਕੇ ਅਮਰਦਾਸ ਜੀ ਗੁਰੂ ਜੀ ਦੇ ਚਰਨਾਂ ਤੇ ਢਹਿ ਪਏ ਅਤੇ ਨਿਮਰਤਾ ਨਾਲ ਖਿਮਾ ਦੀ ਯਾਚਨਾ ਕੀਤੀ। ਉਹਨਾਂ ਨੇ ਇਹ ਪ੍ਰਣ ਕੀਤਾ ਕਿ ਅੱਗੇ ਤੋਂ ਉਹ ਸਿਰਫ ਉਹਨਾਂ ਗੱਲਾਂ ਦੀ ਦ੍ਰਿੜ੍ਹਤਾ ਨਾਲ ਪਾਲਣਾ ਕਰਨਗੇ ਜਿਨ੍ਹਾਂ ਨੂੰ ਗੁਰੂ ਜੀ ਖੁਸ਼ੀ ਨਾਲ ਦਸਣਗੇ। ਗੁਰੂ ਜੀ ਨੇ ਜਵਾਬ ਵਿਚ ਕਿਹਾ, "ਤੇਰੇ ਵਿਚ ਧਰਤੀ ਵਰਗੀ ਸਹਿਣਸ਼ੀਲਤਾ ਹੋਣੀ ਚਾਹੀਦੀ ਹੈ, ਮੁਸੀਬਤ ਵਿਚ ਦ੍ਰਿੜ੍ਹਤਾ ਅਤੇ ਪਰਬਤ ਵਾਂਗ ਸਦਭਾਵਨਾ ਚਾਹੀਦੀ ਹੈ। ਤੇਰੇ ਦਿਲ ਵਿਚ ਖਿਮਾ ਉਪਜਣੀ ਚਾਹੀਦੀ ਹੈ, ਕਿਸੇ ਦੇ ਅਮਲ ਵਿਚਾਰਨ ਤੋਂ ਬਿਨਾਂ ਹਰ ਇਕ ਨਾਲ ਤੈਨੂੰ ਭਲਾ ਕਰਨਾ ਚਾਹੀਦਾ ਹੈ। ਤੈਨੂੰ ਸੋਨੇ ਤੇ ਲੋਹੇ ਨੂੰ ਇਕੋ ਜਿਹਾ ਸਮਝਣਾ ਚਾਹੀਦਾ ਹੈ ਤੇ ਨਿਮਰਤਾ ਵਿਚ ਰਹਿਣਾ ਚਾਹੀਦਾ ਹੈ ਕਿਉਂਕਿ ਨਿਮਰ ਹੀ ਵਡਿਆਏ ਜਾਂਦੇ ਹਨ। ਦੇਖੋ ਹੀਰੇ ਇੰਨੇ ਛੋਟੇ ਹੋ ਕੇ ਵੀ ਇਤਨੇ ਕੀਮਤੀ ਹੁੰਦੇ ਹਨ। ਮੋਤੀ ਛੋਟਾ ਹੁੰਦਾ ਹੈ ਪਰ ਇਸ ਦੀ ਕੀਮਤ ਬਾਰੇ ਸੋਚੋ। ਬੋਹੜ ਦੇ ਨਿੱਕੇ ਜਿਹੇ ਬੀਜ ਦਾ ਧਿਆਨ ਧਰੋ ਜੋ ਕਿੰਨੇ ਵਿਸ਼ਾਲ ਢੰਗ ਨਾਲ ਵੱਧ ਕੇ ਸਾਰੇ ਜੰਗਲ ਦੀ ਲੰਬਾਈ ਤੇ ਚੌੜਾਈ ਵਿਚ ਭਰ ਜਾਂਦਾ ਹੈ।"

ਗੁਰੂ ਜੀ ਖਡੂਰ ਵਾਪਸੀ ਆਉਂਦੇ ਹੋਏ ਇਕ ਪਿੰਡ ਭੈਰੋਂ ਕੋਲੋਂ ਦੀ ਲੰਘੇ ਜਿੱਥੇ ਉਹਨਾਂ ਦਾ ਇਕ ਮਿੱਤਰ ਖੀਵਾਂ ਰਹਿੰਦਾ ਸੀ। ਗੁਰੂ ਜੀ ਦੇ ਆਉਣ ਬਾਰੇ ਸੁਣ ਕੇ ਉਹ ਉਹਨਾਂ ਨੂੰ ਮਿਲਣ ਆਇਆ ਤੇ ਆਪਣੇ ਘਰ ਆਉਣ ਲਈ ਤੇ ਅਸ਼ੀਰਵਾਦ ਦੇਣ ਲਈ ਕਿਹਾ। ਗੁਰੂ ਜੀ ਨੇ ਉਸ ਦੀ ਮਹਿਮਾਨ ਨਿਵਾਜ਼ੀ ਕਬੂਲ ਕੇ ਉਸ ਨੂੰ ਅਤਿਅੰਤ ਨਿਹਾਲ ਕੀਤਾ। ਅਮਰਦਾਸ ਜੀ ਨੇ ਇਹ ਵਿਸ਼ਵਾਸ ਦੁਆਇਆ ਕਿ ਸੱਚਾ ਗੁਰੂ ਖੀਵਾਂ ਨੂੰ ਇਕ ਪੁੱਤਰ ਪ੍ਰਦਾਨ ਕਰੇਗਾ ਤੇ ਉਹ ਪੁੱਤਰ ਸੰਤ ਹੋਵੇਗਾ। ਇਹ ਸੁਣ ਕੇ ਸਭ ਅਚੰਭਿਤ ਹੋ ਗਏ ਕਿ ਕੀ ਗੁਰੂ ਅੰਗਦ ਜੀ ਦੇ ਜੀਵਨ ਕਾਲ ਵਿਚ ਹੀ ਅਮਰ ਦਾਸ ਜੀ ਨੇ ਭਵਿੱਖ ਵਕਤਾ ਅਤੇ ਸੰਤਾਨ ਦੇ ਦਾਤੇ ਦਾ ਰੂਪ ਧਾਰਨ ਕਰ ਲਿਆ ਹੈ। ਅਮਰ ਦਾਸ ਜੀ ਨੇ ਇਸ ਗੱਲ ਨੂੰ ਸੋਚ ਕੇ ਮਹਿਸੂਸ ਕੀਤਾ ਕਿ ਉਹਨਾਂ ਨੇ ਫਿਰ ਗੁਰੂ ਜੀ ਦੇ ਹੁਕਮ ਦੀ ਅਵੱਗਿਆ ਕੀਤੀ ਹੈ ਤੇ ਆਪਣਾ ਪਛਤਾਵਾ ਪ੍ਰਗਟ ਕੀਤਾ। ਗੁਰੂ ਜੀ ਨੇ ਹੌਸਲਾ ਦਿੱਤਾ, "ਤੇਰੇ ਵਿਚ ਰੌਸ਼ਨੀ ਹੈ। ਅੱਗੇ ਤੋਂ ਜੋ ਵੀ ਕੁਝ ਕਹਿ ਸੋਚ ਵਿਚਾਰ ਕੇ ਕਹਿ।"

ਗੁਰੂ ਜੀ ਦੇ ਖਡੂਰ ਵਾਪਸ ਆਉਣ ਤੇ ਬੜੀ ਖੁਸ਼ੀ ਮਨਾਈ ਗਈ, ਹਰ ਥਾਂ ਤੇ ਇਹ ਮੰਨਿਆ ਗਿਆ ਕਿ ਤਪੇ ਦੀ ਸਜ਼ਾ ਗੁਰੂ ਜੀ ਦੇ ਦੈਵੀ ਮੰਤਵ ਨੂੰ ਸਾਬਤ ਕਰਨ ਲਈ ਇਕ ਅਲੌਕਿਕ ਵਾਕਿਆ ਸੀ। ਇਸ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਦੇ ਕਿਸੇ ਵਿਰੋਧੀ ਨੇ ਖਡੂਰ ਵਿਚ ਪੈਰ ਨਹੀਂ ਧਰਿਆ।

ਗੁਰੂ ਜੀ ਨੇ ਹੁਣ ਅਮਰ ਦਾਸ ਜੀ ਦੀ ਭਗਤੀ, ਵੱਡੇ ਗੁਣ ਤੇ ਆਚਰਨ ਦੀ ਅੰਦਰੂਨੀ ਸੁਸ਼ੀਲਤਾ ਨੂੰ ਵੇਖਦਿਆਂ ਹੋਇਆ ਆਪਣੇ ਸਿੱਖਾਂ ਨੂੰ ਇਹ ਕਿਹਾ, "ਅਮਰ ਦਾਸ ਬਹੁਤ ਸਾਰੇ ਮਨੁੱਖਾਂ ਦਾ ਉਦਾਰ ਕਰੇਗਾ। ਉਹ ਅੱਖਾਂ ਧੰਨ ਹਨ ਜੋ ਸੱਚੇ ਗੁਰੂ ਦੇ ਸੰਤ ਦੇ ਦਰਸ਼ਨ ਕਰਦੀਆਂ ਹਨ,

ਉਹਨਾਂ ਹੱਥਾਂ ਦੇ ਚੰਗੇ ਭਾਗ ਹਨ ਜੋ ਉਸ ਦੀ ਸੇਵਾ ਕਰਦੇ ਹਨ, ਉਹ ਪੈਰ ਧੰਨ ਹਨ ਜੋ ਪਾਵਨ ਸੰਗਤ ਦੇ ਰਸਤੇ ਚਲਦੇ ਹਨ, ਉਹ ਕੰਨ ਵਡਭਾਗੀ ਹਨ ਜੋ ਵਾਹਿਗੁਰੂ ਦੀ ਉਸਤਤ ਸੁਣਦੇ ਹਨ, ਉਹ ਜੀਭ ਧੰਨ ਹੈ ਜੋ ਬਦਖੋਈ ਨਿੰਦਾ ਜਾਂ ਝੂਠ ਤੋਂ ਪਰਹੇਜ਼ ਕਰਦੀ ਹੈ। ਹਮੇਸ਼ਾਂ ਸੱਚ ਬੋਲੋ ਅਤੇ ਗੁਰੂ ਦੇ ਸ਼ਬਦ ਗਾਇਣ ਕਰੋ।"

ਗੁਰੂ ਜੀ ਦੇ ਪੁੱਤਰ ਦਾਸੂ ਤੇ ਦਾਤੂ ਗੁਰੂ ਜੀ ਦੇ ਨਾਲ ਰਹੇ ਪਰ ਉਹ ਅਮਰ ਦਾਸ ਜੀ ਦੀ ਸੇਵਾ ਤੋਂ ਜ਼ਿਆਦਾ ਖੁਸ਼ ਸਨ। ਇਹ ਗੁਰੂ ਜੀ ਦੀ ਰਵਾਇਤ ਸੀ ਕਿ ਉਹ ਹਰ ਛਿਮਾਹੀਂ ਨੂੰ ਆਪਣੇ ਸਿੱਖਾਂ ਨੂੰ ਸਿਰੋਪਾ ਦਿਆ ਕਰਦੇ ਸਨ। ਜਦੋਂ ਅਮਰ ਦਾਸ ਜੀ ਨੂੰ ਉਹਨਾਂ ਦਾ ਸਿਰੋਪਾ ਮਿਲਦਾ ਤਾਂ ਉਹ ਉਸ ਨੂੰ ਸਿਰ ਤੇ ਪੱਗੜੀ ਦੀ ਤਰ੍ਹਾਂ ਬੰਨ੍ਹ ਲੈਂਦੇ ਜਾਂ ਆਪਣੇ ਸਿਰਹਾਣੇ ਦੀ ਤਰ੍ਹਾਂ ਵਰਤ ਲੈਂਦੇ ਅਤੇ ਉਸ ਨੂੰ ਕਦੀ ਵੀ ਉਤਾਰਦੇ ਨਾ। ਜਦੋਂ ਉਹਨਾਂ ਨੂੰ ਦੂਸਰਾ ਸਿਰੋਪਾ ਮਿਲਦਾ ਤਾਂ ਉਹ ਪਹਿਲੇ ਦੇ ਉਪਰ ਹੀ ਬੰਨ੍ਹ ਲੈਂਦੇ। ਇਸ ਤਰ੍ਹਾਂ ਕਰਦਿਆਂ ਉਹਨਾਂ ਨੇ ਸਿਰ ਤੇ ਬਾਰਾਂ ਪੱਗਾਂ ਸਨ। ਗੁਰੂ ਬਣਨ ਤਕ ਇਸ ਤਰ੍ਹਾਂ ਉਹਨਾਂ ਨੂੰ ਏਨਾ ਭਾਰ ਸਿਰ ਤੇ ਚੁੱਕਿਆ ਵੇਖ ਕੇ ਲੋਕ ਉਹਨਾਂ ਨੂੰ ਕਹਿੰਦੇ ਸਨ ਕਿ ਉਹ ਬੁਢਾਪੇ ਵਿਚ ਸਠਿਆ ਗਏ ਹਨ ਪਰ ਅਸਲੀਅਤ ਵਿਚ ਉਹਨਾਂ ਦੀ ਸ਼ਰਧਾ ਤੇ ਭਗਤੀ ਦਿਨ-ਬ-ਦਿਨ ਵਧਦੀ ਗਈ। ਉਹਨਾਂ ਨੂੰ ਧਨ ਜਾਂ ਕਰਾਮਾਤੀ ਸ਼ਕਤੀਆਂ ਦੀ ਕੋਈ ਇੱਛਾ ਮਹਿਸੂਸ ਨਹੀਂ ਹੁੰਦੀ ਸੀ। ਉਹਨਾਂ ਦੀ ਸੋਚ ਹਮੇਸ਼ਾਂ ਵਾਹਿਗੁਰੂ ਵਿਚ, ਗੁਰੂ ਦੀ ਸੇਵਾ ਵਿਚ ਤੇ ਲੋੜਵੰਦਾਂ ਨੂੰ ਦਾਨ ਕਰਨ ਵਿਚ ਲੀਨ ਹੁੰਦੀ।

ਇਕ ਵਾਰੀ ਇਕ ਅਮੀਰ ਸਿੱਖ ਨੇ ਬਹੁਤ ਕੀਮਤੀ ਪੁਸ਼ਾਕ ਗੁਰੂ ਜੀ ਨੂੰ ਭੇਟ ਕੀਤੀ। ਗੁਰੂ ਜੀ ਦੇ ਪੈਰ ਦੇ ਫੋੜੇ ਤੋਂ ਇਕ ਲਹੂ ਦਾ ਤੁਪਕਾ ਉਸ ਉਪਰ ਡਿੱਗ ਗਿਆ ਅਤੇ ਗੁਰੂ ਜੀ ਨੇ ਅਮਰ ਦਾਸ ਜੀ ਨੂੰ ਉਸ ਨੂੰ ਲਿਜਾ ਕੇ ਧੁਆਉਣ ਲਈ ਕਿਹਾ। ਜਦੋਂ ਧੋਬੀ ਨੇ ਜਾਂਚ ਕੀਤੀ ਤਾਂ ਉਸਨੇ ਕਿਹਾ ਕਿ ਉਸ ਨੂੰ ਡਰ ਹੈ ਕਿ ਦਾਗ ਨਹੀਂ ਲਾਹਿਆ ਜਾ ਸਕਦਾ। ਕੱਪੜਾ ਬਹੁਤ ਕੀਮਤੀ ਸੀ ਤੇ ਉਸਨੇ ਕਿਹਾ ਜੋ ਧੋਂਦਿਆਂ ਖਰਾਬ ਹੋ ਗਿਆ ਤਾਂ ਉਸ ਦਾ ਕੋਈ ਕਸੂਰ ਨਹੀਂ ਹੋਵੇਗਾ। ਅਮਰ ਦਾਸ ਜੀ ਨੇ ਇਹ ਸੁਣ ਕੇ ਪੁਸ਼ਾਕ ਵਿਚੋਂ ਖੂਨ ਚੂਸ ਲਿਆ, ਜੋ ਨਿਮਰਤਾ ਤੇ ਭਗਤੀ ਦੀ ਇੰਤਹਾ ਸੀ। ਦਾਗ ਮਿਟ ਗਿਆ ਅਤੇ ਉਹ ਪੂਰੀ ਤਰ੍ਹਾਂ ਸਾਫ ਪੁਸ਼ਾਕ ਨੂੰ ਆਪਣੇ ਸੁਆਮੀ ਕੋਲ ਲੈ ਗਏ ਤੇ ਕਹਿਣ ਲੱਗੇ, "ਜਿਸ ਤਰ੍ਹਾਂ ਤੁਹਾਡੀ ਪੁਸ਼ਾਕ ਵਿਚੋਂ ਦਾਗ ਗਾਇਬ ਹੋ ਗਿਆ ਹੈ ਇਸ ਤਰ੍ਹਾਂ ਤੁਹਾਡੀ ਕ੍ਰਿਪਾ ਨਾਲ ਮੇਰੇ ਮਨ ਵਿਚੋਂ ਮੈਲ ਨਿਕਲ ਗਈ ਹੈ।"

ਗੁਰੂ ਅੰਗਦ ਦੇਵ ਜੀ ਦੇ ਪੈਰ ਦਾ ਫੋੜਾ ਉਹਨਾਂ ਨੂੰ ਕਦੀ ਕਦੀ ਬਹੁਤ ਤਕਲੀਫ ਦਿੰਦਾ ਸੀ। ਇਕ ਰਾਤ ਜਦੋਂ ਫੋੜੇ ਵਿਚੋਂ ਗੰਦ ਨਿਕਲ ਰਿਹਾ ਸੀ, ਉਹਨਾਂ ਨੇ ਅਮਰ ਦਾਸ ਜੀ ਨੂੰ ਕਿਹਾ ਕਿ ਉਹ ਦਰਦ ਦੇ ਕਾਰਨ ਸੌਂ ਨਹੀਂ ਸਕਦੇ। ਅਮਰ ਦਾਸ ਜੀ ਨੇ ਉਸੇ ਵੇਲੇ ਆਪਣਾ ਮੂੰਹ ਫੋੜੇ ਤੇ ਲਗਾ ਕੇ ਚੂਸ ਲਿਆ। ਗੁਰੂ ਜੀ ਨੂੰ ਉਸੇ ਵੇਲੇ ਆਰਾਮ ਆ ਗਿਆ ਤੇ ਉਹਨਾਂ ਨੂੰ ਰਾਤ ਦੀ ਚੰਗੀ ਨੀਂਦ ਪ੍ਰਾਪਤ ਹੋਈ। ਉਹਨਾਂ ਨੇ ਫਿਰ ਅਮਰ ਦਾਸ ਜੀ ਨੂੰ ਕਿਹਾ ਕਿ ਉਹ ਕੁਝ ਬਖਸ਼ਸ ਮੰਗਣ। ਅਮਰ ਦਾਸ ਜੀ ਨੇ ਜਵਾਬ ਦਿੱਤਾ, "ਇਸ ਫੋੜੇ ਤੋਂ ਦੁੱਖ ਕਿਉਂ ਪਾਉਂਦੇ ਹੋ ? ਮੈਂ ਇਹ ਦਾਤ ਮੰਗਦਾ ਹਾਂ ਕਿ ਤੁਸੀਂ ਇਸ ਨੂੰ ਆਪਣੀ ਕਰਾਮਾਤੀ ਸ਼ਕਤੀ ਨਾਲ ਠੀਕ ਕਰ ਦਿਉ।" ਗੁਰੂ ਜੀ ਨੇ ਜਵਾਬ ਵਿਚ ਆਸਾ ਦੀ ਵਾਰ ਦਾ ਬਾਹਰ੍ਹਵਾਂ ਸਲੋਕ ਸੁਣਾਇਆ ਤੇ ਕਿਹਾ, "ਦੁੱਖ ਵਿਚ ਪ੍ਰਮਾਤਮਾ ਦੀ ਯਾਦ ਆਉਂਦੀ ਹੈ ਤੇ ਮਨ ਹਮੇਸ਼ਾਂ ਨਿਮਰਤਾ ਵਿਚ ਰਹਿੰਦਾ ਹੈ। ਰਾਤ ਨੂੰ ਮਨੁੱਖ ਰੱਬ ਦੀ ਸੇਵਾ ਵਿਚ

ਜਾਗਦਾ ਹੈ ਅਤੇ ਦੁਨੀਆਂ ਤੋਂ ਉਪਰਾਮ ਹੋ ਜਾਂਦਾ ਹੈ।

## ਕਾਂਡ ਸੱਤਵਾਂ

ਇਕ ਦਿਨ ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਹੁਣ ਉਹਨਾਂ ਦੇ ਜੀਵਨ ਦਾ ਅੰਤਿਮ ਸਮਾਂ ਨੇੜੇ ਆ ਰਿਹਾ ਹੈ ਤੇ ਉਹਨਾਂ ਨੂੰ ਵਿਦਾ ਲੈਣੀ ਚਾਹੀਦੀ ਹੈ। ਉਹਨਾਂ ਨੇ ਆਪਣੇ ਸਿੱਖਾਂ ਨੂੰ ਕਿਹਾ, ਜੋ ਇਹ ਚਾਹੁੰਦੇ ਸਨ ਕਿ ਉਹ ਉਹਨਾਂ ਵਿਚ ਹੋਰ ਸਮਾਂ ਰਹਿਣ ਤੇ ਉਹਨਾਂ ਨੂੰ ਸਿੱਖਿਆ ਤੇ ਦੈਵੀ ਖ਼ੁਸ਼ੀ ਬਖਸ਼ਦੇ ਰਹਿਣ, ਗੁਰੂ ਜੀ ਨੇ ਜਵਾਬ ਵਿਚ ਕਿਹਾ "ਸੱਚੇ ਗੁਰੂ ਦੇ ਸੰਤ ਬੱਦਲਾਂ ਦੀ ਭਾਂਤੀ ਹੁੰਦੇ ਹਨ। ਉਹ ਦੁਨੀਆਂ ਦੇ ਭਲੇ ਲਈ ਸਰੀਰ ਦਾ ਰੂਪ ਧਾਰਨ ਕਰ ਲੈਂਦੇ ਹਨ ਅਤੇ ਮਨੁੱਖਾਂ ਦਾ ਉਦਾਰ ਕਰਦੇ ਹਨ। ਸਰੀਰ ਜੋ ਕਿ ਸਿਰਫ ਅੰਨ ਦਾ ਘਰ ਹੈ, ਨਾਸ਼ਵਾਨ ਹੈ। ਜਿਸ ਤਰ੍ਹਾਂ ਅਮੀਰ ਆਦਮੀ ਆਪਣੀ ਪੁਰਾਣੀ ਪੁਸ਼ਾਕ ਬਦਲ ਕੇ ਦੂਸਰੀ ਨਵੀਂ ਪਾ ਲੈਂਦੇ ਹਨ। ਇਸ ਤਰ੍ਹਾਂ ਹੀ ਸੱਚੇ ਗੁਰੂ ਤੇ ਸੰਤ ਆਪਣੇ ਨਾਸਵੰਤ ਸਰੀਰ ਨੂੰ ਛੱਡ ਕੇ ਆਪਣੀ ਆਤਮਾ ਲਈ ਨਵਾਂ ਪ੍ਰਾਕਰਮ ਲੈ ਲੈਂਦੇ ਹਨ। ਇਕ ਆਦਮੀ ਆਪਣੇ ਘਰ ਵਿਚ ਚਾਹੇ ਨਗਨ ਰਹੇ ਜਾਂ ਕੱਪੜੇ ਪਾਵੇ, ਚਾਹੇ ਪੁਰਾਣੀ ਪੁਸ਼ਾਕ ਪਾਏ ਜਾਂ ਨਵੀਂ, ਇਸ ਤਰ੍ਹਾਂ ਦੀ ਹਾਲਤ ਹੀ ਸੰਤਾਂ ਦੀ ਹੁੰਦੀ ਹੈ- ਉਹ ਕਿਸੇ ਤਰ੍ਹਾਂ ਦੇ ਕਾਨੂੰਨ ਦੇ ਪਾਬੰਦ ਨਹੀਂ ਹੁੰਦੇ।" ਗੁਰੂ ਜੀ ਦੇ ਸਿੱਖਾਂ ਨੇ ਉਹਨਾਂ ਦੇ ਵਿਚਾਰਾਂ ਨੂੰ ਬਹੁਤ ਧਿਆਨ ਨਾਲ ਸੁਣਿਆ ਅਤੇ ਉਹਨਾਂ ਦੀ ਚਿੰਤਾ ਦੂਰ ਹੋ ਗਈ।

ਜਿਉਂ ਹੀ ਗੁਰੂ ਜੀ ਇਹ ਵਿਚਾਰ ਕਰ ਰਹੇ ਸਨ ਕਿ ਉਹਨਾਂ ਦੇ ਪੁੱਤਰ ਨਹੀਂ ਪਰ ਅਮਰ ਦਾਸ ਜੀ ਉਹਨਾਂ ਦੇ ਉਤਰ ਅਧਿਕਾਰੀ ਬਣਨ ਦੇ ਯੋਗ ਹਨ ਤਾਂ ਹੀ ਇਕ ਘਟਨਾ ਘਟੀ ਜਿਸ ਨੇ ਉਹਨਾਂ ਦੇ ਨਿਸ਼ਚੇ ਨੂੰ ਅੰਤ ਵਿਚ ਪੱਕਾ ਕਰ ਦਿੱਤਾ। ਚੇਤ ਮਹੀਨੇ ਦੀ ਚੋਦ੍ਹਾਂ ਨੂੰ ਜਦੋਂ ਮੱਸਿਆ ਸੀ, ਸਾਰੀ ਰਾਤ ਮੀਂਹ ਪੈਂਦਾ ਰਿਹਾ। ਠੰਢੀਆਂ ਹਵਾਵਾਂ ਚਲੀਆਂ, ਬਿਜਲੀ ਕੜਕੀ ਅਤੇ ਹਰ ਮਨੁੱਖੀ ਜੀਵ ਆਪਣੇ ਘਰ ਵਿਚ ਸੌਂ ਕੇ ਖੁਸ਼ ਸੀ। ਦਿਨ ਚੜ੍ਹਣ ਤੋਂ ਤਿੰਨ ਘੰਟੇ ਪਹਿਲਾਂ ਗੁਰੂ ਜੀ ਨੇ ਅਵਾਜ਼ ਲਗਾਈ ਕਿ ਉਹਨਾਂ ਨੂੰ ਪਾਣੀ ਚਾਹੀਦਾ ਹੈ। ਉਹਨਾਂ ਨੇ ਫਿਰ ਬੁਲਾਇਆ ਪਰ ਕਿਸੇ ਨੇ ਜਵਾਬ ਨਾ ਦਿੱਤਾ। ਤੀਸਰੀ ਵਾਰੀ ਉਹਨਾਂ ਨੇ ਆਪਣੇ ਲੜਕਿਆਂ ਵਿਚੋਂ ਇਕ ਨੂੰ ਉਠਾਣ ਲਈ ਹਿਲਾਇਆ ਅਤੇ ਕਿਹਾ ਕਿ ਜਾ ਕੇ ਪਾਣੀ ਲੈ ਕੇ ਆਉ। ਜਦੋਂ ਪੁੱਤਰ ਨੇ ਪਿਤਾ ਦੀ ਆਗਿਆ ਪਾਲਣ ਦੀ ਕੋਈ ਪ੍ਰਵਿਰਤੀ ਨ ਦਰਸਾਈ ਤਾਂ ਅਮਰ ਦਾਸ ਜੀ ਨੇ ਉਸੇ ਵੇਲੇ ਕਿਹਾ, "ਸੱਚੇ ਪਾਤਸ਼ਾਹ ਤੁਹਾਡਾ ਗੁਲਾਮ ਤੁਹਾਡੇ ਲਈ ਪਾਣੀ ਲਿਆਵੇਗਾ।" ਗੁਰੂ ਜੀ ਨੇ ਨਾ ਮੰਨਦਿਆਂ ਹੋਇਆ ਕਿਹਾ ਕਿ ਅਮਰ ਦਾਸ ਹੁਣ ਇਹੋ ਜਿਹੀ ਸੇਵਾ ਲਈ ਬਹੁਤ ਬਿਰਧ ਹਨ। ਅਮਰ ਦਾਸ ਜੀ ਨੇ ਕਿਹਾ ਕਿ ਉਹ ਗੁਰੂ ਜੀ ਦਾ ਹੁਕਮ ਸੁਣ ਕੇ ਜਵਾਨ ਹੋ ਗਏ ਹਨ। ਉਹਨਾਂ ਨੇ ਉਸੇ ਵੇਲੇ ਘੜਾ ਆਪਣੇ ਸਿਰ ਤੇ ਰੱਖ ਲਿਆ ਤੇ ਨਦੀ ਵੱਲ ਚੱਲ ਪਏ। ਭਗਤੀ ਦੀ ਮਸਤੀ ਦੇ ਨਸ਼ੇ ਵਿਚ ਉਹਨਾਂ ਨੇ ਆਪਣੇ ਸਰੀਰ ਬਾਰੇ ਨਹੀਂ ਸੋਚਿਆ। ਬਿਆਸ ਤੇ ਪਹੁੰਚ ਕੇ ਆਪਣਾ ਘੜਾ ਭਰਿਆ, ਜਪੁ ਜੀ ਦ ਪਾਠ ਕਰਨਾ ਸ਼ੁਰੂ ਕੀਤਾ ਅਤੇ ਆਪਣੇ ਸੁਆਮੀ ਤਕ ਪਹੁੰਚਣ ਲਈ ਸਭ ਤੋਂ ਚੰਗਾ ਰਸਤਾ ਫੜਿਆ। ਉਹਨਾਂ ਨੇ ਕਿਸੇ ਚੀਜ਼ ਵੱਲ ਧਿਆਨ ਨਹੀਂ ਕੀਤਾ ਤੇ ਰਾਤ ਦੇ ਗੂੜ੍ਹੇ ਹਨੇਰੇ ਵਿਚ ਆਪਣੇ ਰਸਤੇ ਦਾ ਅੰਦਾਜ਼ਾ ਕਰ ਉਹ ਸਿੱਧਾ ਗੁਰੂ ਦੇ ਘਰ ਵੱਲ ਟੁਰ ਪਏ।

ਖਡੂਰ ਦੇ ਬਾਹਰਲੇ ਪਾਸੇ ਜੁਲਾਹਿਆ ਦੀ ਇਕ ਬਸਤੀ ਸੀ। ਜ਼ਮੀਨ ਤੇ ਖੱਡੇ ਸਨ ਜਿਨ੍ਹਾਂ

ਵਿਚ ਜੁਲਾਹੇ ਆਪਣੀ ਖੱਡੀ ਤੇ ਬੈਠਣ ਲੱਗਿਆਂ ਪੈਰ ਰੱਖਦੇ ਸਨ, ਉਹ ਪਾਣੀ ਨਾਲ ਭਰੇ ਹੋਏ ਸਨ। ਅਮਰ ਦਾਸ ਜੀ ਦਾ ਪੈਰ ਕਰੀਰ ਦੀ ਲਕੜੀ ਦੀ ਕਿੱਲੀ ਨਾਲ ਵੱਜਾ ਤੇ ਉਹ ਇਕ ਖੱਡੇ ਵਿਚ ਡਿੱਗ ਪਏ। ਆਪਣੇ ਡਿੱਗਣ ਦਾ ਧਿਆਨ ਨਾ ਰੱਖਦੇ ਹੋਏ ਉਹ ਪਾਣੀ ਆਪਣੇ ਸਿਰ ਤੇ ਬਚਾਣ ਵਿਚ ਕਾਮਯਾਬ ਹੋ ਗਏ। ਅਵਾਜ਼ ਤੇ ਖਲਬਲੀ ਸੁਣ ਕੇ ਕੁਝ ਜੁਲਾਹੇ ਉਠ ਪਏ। ਉਹ ਚੋਰ ਚੋਰ ਕਰਕੇ ਚਿਲਾਣ ਲੱਗ ਪਏ ਤੇ ਆਪਣੇ ਲੋਕਾਂ ਨੂੰ ਸਾਵਧਾਨ ਹੋਣ ਲਈ ਕਿਹਾ। ਦਰਵਾਜ਼ੇ ਦੇ ਬਾਹਰ ਜਾ ਕੇ ਉਹਨਾਂ ਨੇ ਕਿਸੇ ਨੂੰ ਜਪੁ ਜੀ ਦਾ ਪਾਠ ਕਰਦੇ ਸੁਣਿਆ ਅਤੇ ਇਕ ਜੁਲਾਹੇ ਦੀ ਵਹੁਟੀ ਨੇ ਕਿਹਾ, "ਡਰੋ ਨਹੀਂ, ਇਹ ਚੋਰ ਨਹੀਂ ਹੈ। ਇਹ ਤਾਂ ਉਹ ਗਰੀਬ ਬੇਘਰਾ ਅਮਰੂ ਹੈ, ਜਿਸ ਦੀ ਦਾੜ੍ਹੀ ਚਿੱਟੀ ਹੋ ਗਈ ਹੈ ਤੇ ਜਿਸ ਨੂੰ ਕੋਈ ਹੋਸ਼ ਨਹੀਂ ਰਹੀ। ਆਪਣੇ ਪੁੱਤਰ-ਧੀਆਂ, ਘਰ-ਬਾਰ, ਵਪਾਰ ਤੇ ਕਾਰੋਬਾਰ ਨੂੰ ਛਡ ਕੇ ਇਹ ਹੁਣ ਬਿਨਾਂ ਕੰਮ ਤੋਂ ਦਰ-ਦਰ ਫਿਰਦਾ ਹੈ। ਦੂਸਰੇ ਲੋਕ ਰਾਤੀ ਸੌਂਦੇ ਹਨ ਇਹ ਤਾਂ ਅਰਾਮ ਵੀ ਨਹੀਂ ਕਰਦਾ। ਇਕੱਲਾ ਹੀ ਇਹ ਵੀਹ ਬੰਦਿਆਂ ਦਾ ਕੰਮ ਕਰਦਾ ਹੈ। ਇਹ ਹਮੇਸ਼ਾਂ ਨਦੀਂ ਤੋਂ ਪਾਣੀ ਤੇ ਜੰਗਲ ਵਿਚੋਂ ਲੱਕੜ ਲਿਆਉਂਦਾ ਰਹਿੰਦਾ ਹੈ ਅਤੇ ਸੇਵਾ ਵੀ ਕਿਹੋ ਜਿਹੇ ਗੁਰੂ ਦੀ ਕਰਦਾ ਹੈ।"

ਅਮਰ ਦਾਸ ਜੀ ਆਪਣੇ ਲਈ ਨਿੰਦਾ ਦੀ ਭਾਸ਼ਾ ਸੁਣ ਕੇ ਝੇਲ ਸਕਦੇ ਸਨ ਪਰ ਆਪਣੇ ਗੁਰੂ ਲਈ ਨਹੀਂ। ਉਹਨਾਂ ਨੇ ਜੁਲਾਹੇ ਦੀ ਪਤਨੀ ਨੂੰ ਕਿਹਾ ਕਿ ਉਹ ਪਾਗਲ ਹੋ ਗਈ ਹੈ ਤਾਂ ਹੀ ਉਹ ਗੁਰੂ ਜੀ ਦੀ ਨਿੰਦਾ ਕਰ ਰਹੀ ਹੈ। ਇਹ ਕਹਿ ਕੇ ਉਹਨਾਂ ਨੇ ਆਪਣਾ ਪਾਣੀ ਦਾ ਭਾਂਡਾ ਚੁੱਕਿਆ ਤੇ ਗੁਰੂ ਵੱਲ ਚਲ ਪਏ। ਇਹ ਕਿਹਾ ਜਾਂਦਾ ਹੈ ਕਿ ਅਮਰ ਦਾਸ ਜੀ ਦੀ ਤਾੜਨਾ ਕਰਨ ਦੇ ਨਤੀਜੇ ਵਿਚ ਜੁਲਾਹੇ ਦੀ ਪਤਨੀ ਅਸਲ ਵਿਚ ਪਾਗਲ ਹੋ ਗਈ। ਉਹਨਾਂ ਨੇ ਵੈਦ ਬੁਲਾਏ ਜਿਨ੍ਹਾਂ ਕੋਲ ਉਸ ਨੂੰ ਠੀਕ ਕਰਨ ਦੀ ਕੋਈ ਦਵਾਈ ਨਹੀਂ ਸੀ, ਇਸ ਗੱਲ ਦਾ ਜਲਦੀ ਹੀ ਪਤਾ ਲੱਗ ਗਿਆ ਕਿ ਉਸ ਨੇ ਗੁਰੂ ਜੀ ਨੂੰ ਬੁਰਾ ਬੋਲ ਕੇ ਨਰਾਜ਼ ਕੀਤਾ ਹੈ। ਵੈਦਾਂ ਦੇ ਅਸਫਲ ਹੋਣ ਕਾਰਨ ਜੁਲਾਹਿਆਂ ਨੇ ਉਸ ਨੂੰ ਗੁਰੂ ਜੀ ਕੋਲ ਮਾਫੀ ਮੰਗਣ ਦੇ ਉਦੇਸ਼ ਨਾਲ ਲਿਜਾਉਣ ਦਾ ਫੈਸਲਾ ਕੀਤਾ।

ਜੁਲਾਹਿਆਂ ਨੇ ਗੁਰੂ ਜੀ ਨੂੰ ਜਾਣੂ ਕਰਾਇਆ ਕਿ ਕੀ ਹੋਇਆ ਸੀ ਅਤੇ ਉਹਨਾਂ ਨੇ ਮਿੰਨਤ ਕੀਤੀ ਕਿ ਪਾਗਲ ਇਸਤਰੀ ਦੀ ਗਲਤੀ ਨੂੰ ਮਾਫ ਕਰ ਦੇਣ। ਗੁਰੂ ਜੀ ਨੇ ਕਿਹਾ, "ਅਮਰ ਦਾਸ ਜੀ ਨੇ ਮਹਾਨ ਸੇਵਾ ਕੀਤੀ ਹੈ ਅਤੇ ਉਹਨਾਂ ਦੀ ਘਾਲਣਾ ਪਰਵਾਨ ਹੋਈ ਹੈ। ਉਹਨਾਂ ਦੇ ਬੋਲ ਸੱਚ ਨਿਤਰਦੇ ਹਨ, ਧੰਨ ਕਰਾਮਾਤੀ ਸ਼ਕਤੀਆਂ ਅਤੇ ਹੋਰ ਦੁਨਿਆਵੀ ਫਾਇਦੇ ਉਹਨਾਂ ਨੂੰ ਪ੍ਰਾਪਤ ਹੋ ਗਏ ਹਨ। ਜਿਸ ਕਿੱਲੀ ਨਾਲ ਉਹਨਾਂ ਦਾ ਪੈਰ ਟਕਰਾਇਆ ਸੀ ਉਹ ਹਰੀ ਹੋ ਜਾਵੇਗੀ ਅਤੇ ਜੁਲਾਹੇ ਦੀ ਪਤਨੀ ਰਾਜ਼ੀ ਹੋ ਜਾਵੇਗੀ। ਜੋ ਅਮਰ ਦਾਸ ਦੀ ਸੇਵਾ ਕਰੇਗਾ ਉਹ ਮਨ ਚਿੰਦਿਆ ਫਲ ਪਾਏਗਾ। ਤੁਸੀਂ ਉਸ ਨੂੰ ਨਿਥਾਵਾਂ ਤੇ ਨੀਵਾਂ ਕਿਹਾ ਹੈ; ਪਰ ਉਹ ਨਿਥਾਣਿਆਂ ਦੇ ਥਾਨ, ਨਿਪੱਤਿਆਂ ਦੀ ਪੱਤ, ਨਿਤਾਣਿਆਂ ਦੇ ਤਾਨ, ਨਿਮਾਣਿਆਂ ਦਾ ਮਾਨ, ਨਿਓਟਿਆਂ ਦੀ ਓਟ, ਨਿਆਸਰਿਆਂ ਦਾ ਆਸਰਾ, ਟੁੱਟੀ ਗੰਢਣਹਾਰ ਤੇ ਬੰਦੀਆਂ ਦੇ ਬੰਦੀ ਛੋੜ ਹੋਣਗੇ।"

ਉਸ ਦੇ ਉਪਰੰਤ ਗੁਰੂ ਜੀ ਨੇ ਪੰਜ ਤਾਂਬੇ ਦੇ ਸਿੱਕੇ ਤੇ ਇਕ ਨਾਰੀਅਲ ਮੰਗਵਾਇਆ। ਅਮਰ ਦਾਸ ਜੀ ਨੂੰ ਨੁਹਾ ਕੇ ਨਵੀਂ ਪੁਸ਼ਾਕ ਪਹਿਨਾਈ ਅਤੇ ਉਹਨਾਂ ਨੂੰ ਗੁਰੂ ਦੀ ਗੱਦੀ ਤੇ ਬਿਠਾ ਦਿੱਤਾ। ਉਹਨਾਂ ਨੇ ਪੰਜ ਤਾਂਬੇ ਦੇ ਸਿੱਕੇ ਤੇ ਇਕ ਨਾਰੀਅਲ ਅਮਰਦਾਸ ਜੀ ਅੱਗੇ ਰੱਖਿਆ ਜਦ

ਕਿ ਭਾਈ ਬੁੱਢਾ ਨੇ ਉਹਨਾਂ ਦੇ ਮੱਥੇ ਤੇ ਗੁਰਿਆਈ ਦਾ ਤਿਲਕ ਲਗਾਇਆ। ਇਸ ਤਰ੍ਹਾਂ ਗੁਰੂ ਅਮਰ ਦਾਸ ਜੀ ਬਕਾਇਦਾ ਮਰਯਾਦਾਪੂਰਵਕ ਗੁਰੂ ਅੰਗਦ ਦੇਵ ਜੀ ਦੇ ਉਤਰਾਧਿਕਾਰੀ ਬਣੇ। ਸਾਰੇ ਸਿੱਖਾਂ ਨੇ ਉੱਚੀ ਅਵਾਜ਼ ਨਾਲ ਜੈ-ਜੈ ਕਾਰ ਕੀਤੀ ਤੇ ਉਹਨਾਂ ਦੇ ਚਰਨਾਂ ਤੇ ਨਿਉਂ ਗਏ। ਗੁਰੂ ਅੰਗਦ ਦੇਵ ਜੀ ਨੇ ਆਪਣੇ ਦੋਹਾਂ ਪੁੱਤਰਾਂ ਦਾਸੂ ਤੇ ਦਾਤੂ ਨੂੰ ਬੁਲਾਇਆ ਤੇ ਉਹਨਾਂ ਨੂੰ ਦੱਸਿਆ ਕਿ ਗੁਰੂ ਦੀ ਗੁਰਿਆਈ ਨਿਮਰਤਾ, ਭਗਤੀ ਤੇ ਸੇਵਾ ਦਾ ਫਲ ਹੈ ਅਤੇ ਗੁਰੂ ਅਮਰ ਦਾਸ ਨੇ ਆਪਣੀ ਅਟੁੱਟ ਘਾਲਣਾ, ਬਹੁ-ਪੱਖੀ ਗੁਣਾਂ ਤੇ ਭਗਤੀ ਦੇ ਫਲਸਰੂਪ ਉੱਚੀ ਪਦਵੀ ਪਾ ਲਈ ਹੈ। ਫਿਰ ਉਹਨਾਂ ਨੇ ਆਪਣੇ ਪੁੱਤਰਾਂ ਨੂੰ ਹੁਕਮ ਦਿੱਤਾ ਕਿ ਉਹ ਨਵੇਂ ਗੁਰੂ ਨੂੰ ਮੱਥਾ ਟੇਕਣ ਜਿਸ ਨੂੰ ਕਰਨ ਵਿਚ ਉਹ ਬਹੁਤ ਝਿਝਕ ਰਹੇ ਸਨ ਕਿਉਂਕਿ ਉਹ ਹਮੇਸ਼ਾਂ ਉਹਨਾਂ ਨੂੰ ਆਪਣਾ ਸੇਵਕ ਹੀ ਸਮਝਦੇ ਸਨ। ਗੁਰੂ ਅੰਗਦ ਦੇਵ ਜੀ ਨੇ ਫਿਰ ਨਗਰ ਦੇ ਮੁਖੀ ਪੁੰਨੂੰ ਤੇ ਲਾਲੂ ਨੂੰ ਬੁਲਵਾਇਆ ਅਤੇ ਸਾਰੇ ਸਿੱਖਾਂ ਨੂੰ ਬੁਲਾ ਕੇ ਕਿਹਾ ਕਿ ਉਹ ਇਸ ਜੀਵਨ ਨੂੰ ਛੱਡ ਰਹੇ ਹਨ ਤੇ ਉਹਨਾਂ ਨੇ ਗੁਰੂ ਅਮਰ ਦਾਸ ਜੀ ਜੋ ਉਹਨਾਂ ਦੇ ਕਾਬਲ ਉਤਰਾਧਿਕਾਰੀ ਹਨ, ਨੂੰ ਗੁਰੂ ਨਾਨਕ ਦੀ ਗੱਦੀ ਤੇ ਬਿਠਾਇਆ ਹੈ। ਜੋ ਉਹਨਾਂ ਦੀ ਸੇਵਾ ਕਰੇਗਾ ਉਸ ਨੂੰ ਇਸ ਦੁਨੀਆਂ ਵਿਚ ਖੁਸ਼ੀ ਮਿਲੇਗੀ, ਅਗਲੀ ਵਿਚ ਮੁਕਤੀ ਅਤੇ ਜੋ ਉਹਨਾਂ ਨਾਲ ਈਰਖਾ ਕਰੇਗਾ ਉਸ ਦੇ ਹਿੱਸੇ ਵਿਚ ਦੁੱਖ ਹੋਵੇਗਾ।

ਚੇਤ ਸੁਦੀ ਤੀਸਰੀ ਨੂੰ ਸੰਮਤ 1609 (1552 ਈਸਵੀ) ਨੂੰ ਗੁਰੂ ਅੰਗਦ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਵੱਡੀ ਦਾਅਵਤ ਦਿੱਤੀ ਅਤੇ ਉਹਨਾਂ ਨੂੰ ਸਿੱਖ ਧਰਮ ਦੇ ਸਿਧਾਂਤ ਤੇ ਅਸੂਲ ਦੱਸੇ। ਉਸ ਤੋਂ ਅਗਲੇ ਦਿਨ ਉਹ ਪਹੁ ਫੁਟਣ ਤੋਂ ਪਹਿਲਾਂ ਉਠ ਪਏ, ਇਸ਼ਨਾਨ ਕਰਕੇ ਨਵੀਂ ਪੁਸ਼ਾਕ ਪਾਈ ਤੇ ਆਪਣੀ ਆਖੀਰੀ ਵਿਦਾਇਗੀ ਲਈ ਤਿਆਰ ਹੋਏ। ਉਹਨਾਂ ਨੇ ਜਪੁਜੀ ਦਾ ਪਾਠ ਕੀਤਾ ਅਤੇ ਆਪਣੇ ਪਰਿਵਾਰ ਨੂੰ ਬੁਲਾਇਆ, ਉਹਨਾਂ ਨੂੰ ਢਾਰਸ ਦਿੱਤੀ ਤੇ ਰੱਬ ਦਾ ਭਾਣਾ ਮੰਨਣ ਦੀ ਹਦਾਇਤ ਕੀਤੀ। ਉਹਨਾਂ ਨੇ ਗੁਰੂ ਅਮਰ ਦਾਸ ਜੀ ਨੂੰ ਇਹ ਹੁਕਮ ਦਿੱਤਾ ਕਿ ਉਹ ਗੋਇੰਦਵਾਲ ਜਾ ਕੇ ਰਹਿਣ ਤੇ ਉਥੇ ਆਪਣੀ ਸਿਖਿਆ ਨਾਲ ਲੋਕਾਂ ਦਾ ਉਦਾਰ ਕਰਨ। ਗੁਰੂ ਅੰਗਦ ਦੇਵ ਜੀ ਨੇ ਫਿਰ ਆਪਣਾ ਧਿਆਨ ਗੁਰੂ ਨਾਨਕ ਦੇਵ ਜੀ ਤੇ ਲਗਾਇਆ ਤੇ ਆਪਣੇ ਬੁਲਾਂ ਤੇ ਵਾਹਿਗੁਰੂ ਦੇ ਨਾਲ ਉਹ ਇਸ ਅਸਥਿਰ ਦੁਨੀਆਂ ਤੋਂ ਚੇਤ ਸੁਦੀ ਚੌਥੀ 1609 ਨੂੰ ਬਾਰ੍ਹਾਂ ਸਾਲ ਛੇ ਮਹੀਨੇ ਤੇ ਨੌ ਦਿਨ ਦੀ ਗੁਰਿਆਈ ਮਾਣ ਕੇ ਚਲੇ ਗਏ।

ਗੁਰੂ ਅੰਗਦ ਦੇਵ ਜੀ ਦੇ ਪੁੱਤਰ ਅਤੇ ਸਿੱਖ ਉਦਾਸ ਹੋ ਗਏ ਪਰ ਭਾਈ ਬੁੱਢਾ ਜੀ ਨੇ ਉਹਨਾਂ ਨੂੰ ਵਿਰਲਾਪ ਕਰਨ ਤੋਂ ਮਨ੍ਹਾਂ ਕੀਤਾ ਤੇ ਵਾਹਿਗੁਰੂ ਦਾ ਨਾਮ ਜਪਣ ਲਈ ਕਿਹਾ। ਫਿਰ ਉਹਨਾਂ ਨੇ ਗੁਰੂ ਜੀ ਦੇ ਸ਼ਬਦਾਂ ਦਾ ਰਬਾਬਾਂ, ਤਬਲਿਆਂ, ਟੱਲੀਆਂ, ਤੁਰਮਚੀਆਂ ਨਾਲ ਕੀਰਤਨ ਸ਼ੁਰੂ ਕੀਤਾ। ਉਹਨਾਂ ਨੇ ਬੜੀ ਸ਼ਾਨਦਾਰ ਅਰਥੀ ਬਣਾਈ ਜਿਸ ਉਪਰ ਉਹਨਾਂ ਨੇ ਗੁਰੂ ਜੀ ਦੇ ਮ੍ਰਿਤਕ ਸਰੀਰ ਨੂੰ ਰੱਖਿਆ ਤੇ ਗੁਰੂ ਨਾਨਕ ਦੇਵ ਜੀ ਦੇ ਸੋਹਿਲੇ ਦਾ ਪਾਠ ਕੀਤਾ। ਮਾਰੂ ਤੇ ਵਡਹੰਸ ਰਾਗ ਵਿਚ ਵੈਰਾਗਮਈ ਸ਼ਬਦ ਪੜ੍ਹੇ। ਇਸ ਤੋਂ ਬਾਅਦ ਗੁਰੂ ਜੀ ਦੇ ਮ੍ਰਿਤਕ ਸਰੀਰ ਨੂੰ ਸੰਦਲ ਦੀ ਲਕੜੀ ਦੀ ਚਿਤਾ ਤੇ ਰੱਖਿਆ ਤੇ ਉਹਨਾਂ ਦੀ ਇੱਛਾ ਅਨੁਸਾਰ ਉਹਨਾਂ ਦਾ ਸੰਸਕਾਰ ਉਸ ਦਰਖਤ ਦੇ ਨੇੜੇ ਕੀਤਾ ਜੋ ਕਰੀਰ ਦੀ ਕਿੱਲੀ ਤੋਂ ਗੁਰੂ ਅਮਰ ਦਾਸ ਜੀ ਦੇ ਪੈਰ ਵਜਣ ਨਾਲ ਫੁੱਟਿਆ ਸੀ।

ਗੁਰੂ ਅਮਰ ਦਾਸ ਜੀ ਨੇ ਆਪਣੇ ਸ਼ਿੱਯਾਂ ਨੂੰ ਆਦੇਸ਼ ਦਿੱਤਾ ਕਿ ਉਹ ਆਪਣੇ ਆਪ ਨੂੰ ਹੌਸਲਾ ਦੇਣ ਤੇ ਉਹਨਾਂ ਨੂੰ ਕਿਹਾ, "ਗੁਰੂ ਅੰਗਦ ਦੇਵ ਜੀ ਅਮਿੱਟ ਤੇ ਅਮਰ ਹਨ। ਇਹ ਸਰੀਰ ਦਾ

ਨਿਯਮ ਹੈ ਕਿ ਉਹ ਜੰਮਦਾ ਹੈ ਤੇ ਮਰਦਾ ਹੈ ਪਰ ਆਤਮਾ ਵੱਖਰੀ ਹੈ। ਉਸ ਦਾ ਮੂਲ ਹਮੇਸ਼ਾਂ ਉਹੀ ਰਹਿੰਦਾ ਹੈ। ਸੰਤ ਮਹਾਤਮਾ ਲਈ ਇਹ ਮਨੁੱਖ ਜੀਵਨ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਪੰਛੀਆਂ ਦਾ ਦਰਖਤ ਉਤੇ ਰੈਣ ਬਸੇਰਾ ਹੋਵੇ ਜਾਂ ਫਿਰ ਜਿਵੇਂ ਪਤਣ ਦੀ ਬੇੜੀ ਮੁਸਾਫਰਾਂ ਦਾ ਥੋੜ੍ਹੀ ਦੇਰ ਦਾ ਰਹਿਣਾ। ਇਸ ਕਰਕੇ ਸਾਰੇ ਦੁਨਿਆਵੀ ਮੋਹ ਨੂੰ ਤਿਆਗ ਦੇਵੋ। ਇਕ ਬੱਚਾ ਚਾਹੇ ਆਪਣੇ ਪਰਛਾਵੇਂ ਨੂੰ ਭੂਤ ਸਮਝ ਕੇ ਡਰ ਜਾਵੇ ਪਰ ਸਿਆਣੇ ਇਹੋ ਜਿਹਾ ਕੋਈ ਧੁੜਕ ਮਨ ਵਿਚ ਨਹੀਂ ਰੱਖਦੇ। ਇਸੇ ਤਰ੍ਹਾਂ ਦੈਵੀ ਗਿਆਨ ਵਾਲੇ ਮਨੁੱਖਾਂ ਨੂੰ ਹੋਰ ਆਵਾਗਵਣ ਦਾ ਤੌਖਲਾ ਨਹੀਂ ਹੁੰਦਾ।

ਗੁਰੂ ਜੀ ਦੇ ਬਚਨਾਂ ਨੂੰ ਸੁਣਕੇ ਬਹੁਤ ਸਿੱਖਾਂ ਨੂੰ ਦੈਵੀ ਗਿਆਨ ਪ੍ਰਾਪਤ ਹੋਇਆ ਤੇ ਇਸ ਦੁਨੀਆਂ ਦੇ ਭਵ ਸਾਗਰ ਨੂੰ ਪਾਰ ਕਰਨ ਵਿਚ ਵਾਹਿਗੁਰੂ ਵਿਚ 'ਪਰਮ ਆਨੰਦ' ਪ੍ਰਾਪਤ ਹੋਇਆ।

ਗੁਰੂ ਅੰਗਦ ਦੇਵ ਜੀ ਦੇ ਆਚਰਨ ਦੇ ਮੂਲ ਅਸੂਲ ਰੱਬ ਦੀ ਭਗਤੀ ਤੇ ਗੁਰੂ ਦੀ ਸੇਵਾ ਤੇ ਪਿਆਰ ਸਨ। ਇਹਨਾਂ ਗੱਲਾਂ ਕਰਕੇ ਹੀ ਉਹ ਗੁਰੂ ਨਾਨਕ ਦੇਵ ਜੀ ਦੀ ਸਪੁਤਨੀ, ਸੁਪੁੱਤਰ ਤੇ ਰਿਸ਼ਤੇਦਾਰਾਂ ਦੀ ਵਿਰੋਧਤਾ ਦੇ ਬਾਵਜੂਦ ਵੀ ਸਿੱਖਾਂ ਦੇ ਆਤਮਿਕ ਆਗੂ ਬਣਨ ਵਿਚ ਕਾਮਯਾਬ ਹੋਏ। ਇਹਨਾਂ ਕਾਰਨਾਂ ਕਰਕੇ ਹੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਰਿਸ਼ਤੇਦਾਰਾਂ ਦੀ ਮੁਖਾਲਫਤ ਦੇ ਬਾਵਜੂਦ ਗੁਰਿਆਈ ਗੁਰੂ ਅਮਰਦਾਸ ਦਾਸ ਜੀ ਨੂੰ ਪ੍ਰਦਾਨ ਕੀਤੀ ਜਿਨ੍ਹਾਂ ਨੇ ਆਪਣੇ ਆਪ ਨੂੰ ਇਸ ਉੱਚ ਸਨਮਾਨ ਲਈ ਯੋਗ ਸਿੱਧ ਕੀਤਾ।

*****

# ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਲੋਕ

**ਮਾਝ ਕੀ ਵਾਰ**

ਜੋ ਲੋਕ ਈਮਾਨਦਾਰ ਗੁੰਮਨਾਮੀ ਵਿਚ ਘਾਲਣਾ ਘਾਲਦੇ ਹਨ, ਰੱਬ ਉਨ੍ਹਾਂ ਨੂੰ ਫਲ ਦਿੰਦਾ ਹੈ।

ਦਿੰਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੮)*

**ਆਤਮਿਕ ਉਚਾਈ**

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯)*

ਐਸ਼ੋ ਅਰਾਮ ਦੀ ਆਦਤ ਦਾ ਸੱਚੀ ਭਗਤੀ ਨਾਲ ਕੋਈ ਜੋੜ ਨਹੀਂ ਹੈ।

ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯)*

**ਪੂਰਨ ਸ਼ਾਹੂਕਾਰ**

ਪੂਰਨ ਸਮਰੱਥ ਧੰਨ ਹਨ ।

ਸੋਈ ਪੂਰੇ ਸਾਹ ਜਿਨੀ ਪੂਰਾ ਪਾਇਆ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)*

ਮਨੁੱਖ ਦਾ ਅਸਲ ਕਾਰੋਬਾਰ ਤੇ ਸਵੇਰ ਦੀ ਭਗਤੀ ਦਾ ਅਨੰਦ।

ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)*

ਰੱਬ ਦੇ ਲਈ ਸੱਚੀ ਤੜਪ।

ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੭)*

ਮਨੁੱਖ ਨੂੰ ਉਹ ਕਰਨ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ ਜੋ ਉਸ ਦੀ ਸਮਰੱਥਾ ਤੋਂ ਬਾਹਰ ਹੋਵੇ।

ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੮)*

ਆਪਣੇ ਆਪ ਦੀ ਪਰਖ ਕਰੋ ਤੇ ਅਸੰਭਵ ਨੂੰ ਕਰਨ ਦੀ ਕੋਸ਼ਿਸ਼ ਨਾ ਕਰੋ

ਨਾਨਕ ਪਰਖੇ ਆਪ ਕਉ ਤਾਂ ਪਾਰਖੁ ਜਾਣੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੮)*

ਮਨੁੱਖ ਨੂੰ ਆਪਣੇ ਕਰਤਾ ਦਾ ਸਿਮਰਨ ਕਰਨਾ ਚਾਹੀਦਾ ਹੈ।

ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੮)*

ਜਿਸ ਤੇ ਰੱਬ ਦੀ ਕਿਰਪਾ ਹੈ ਉਸ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ।

ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੦)*

**ਸੋਰਠਿ ਕੀ ਵਾਰ**

ਮਨੁੱਖ ਆਪਣੇ ਕੀਤੇ ਦਾ ਫਲ ਪਾਉਂਦਾ ਹੈ।

ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੩)*

**ਵਾਰ ਸੂਹੀ ਕੀ ਵਾਰ**

ਮਨੁੱਖ ਨੂੰ ਆਪਣੇ ਭਵਿੱਖ ਬਾਰੇ ਸੋਚਣਾ ਚਾਹੀਦਾ ਹੈ।

ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)*

ਜ਼ਬਰਦਸਤੀ ਨਾਲ ਕੀਤੀ ਭਗਤੀ ਦਾ ਕੋਈ ਲਾਭ ਨਹੀਂ।

ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)*

ਰੱਬ ਪਿਆਰ ਨਾਲ ਮਿਲਦਾ ਹੈ।

ਮਨਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)*

ਰੱਬ ਤੋਂ ਡਰਨ ਵਾਲਿਆਂ ਦਾ ਤੇ ਨਾ ਡਰਨ ਵਾਲਿਆਂ ਦਾ ਅੰਤਰ।

ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੮)*

ਕੁਦਰਤ ਦਾ ਕਾਨੂੰਨ ਹੈ ਕਿ ਤੱਤ ਤੱਤਾਂ ਵਿਚ ਸਮਾ ਜਾਂਦੇ ਹਨ।

ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੮)*

ਜੋ ਖੇੜਾ ਨਵੇਂ ਧਾਰਮਿਕ ਹਿਰਦਿਆਂ ਤੇ ਬਸੰਤ ਰੁੱਤ ਵਿਚ ਛਾ ਜਾਂਦਾ ਹੈ।

ਨਾਨਕ ਤਿਨਾ ਬਸੰਤੁ ਹੈ ਜਿਨ ਘਰਿ ਵਸਿਆ ਕੰਤੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੧)*

ਅਸਲ ਮਿਲਾਪ ਕਿਸ ਤਰ੍ਹਾਂ ਹੁੰਦਾ ਹੈ।

ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੧)*

ਜਦੋਂ ਮਨੁੱਖ ਦਾ ਇਕੋ ਹੀ ਮਿੱਤਰ ਹੈ ਤਾਂ ਉਹ ਉਸ ਨੂੰ ਕਿਉਂ ਭੁਲਾਵੇ ?

ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੧-੯੨)*

ਵਾਹਿਗੁਰੂ ਦਾ ਹਰ ਹਾਲ ਵਿਚ ਚਿੰਤਨ ਕਰੋ।

ਜਾਂ ਸੁਖੁ ਤਾਂ ਸਹੁ ਰਾਵਿਓ ਦੁਖਿ ਭੀ ਸੰਮਾਲਿਓਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੨)*

**ਰਾਮਕਲੀ ਦੀ ਵਾਰ**

ਆਤਮਿਕ ਆਗਿਆ ਪਾਲਣ ਦਾ ਸਰਬ-ਸ੍ਰੇਸ਼ਠ ਫਲ

ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)*

ਭਟਕੇ ਹੋਏ ਲੋਕ (ਮਨਮੁਖ) ਦੈਵੀ ਸਿੱਖਿਆ ਨੂੰ ਸਮਝ ਨਹੀਂ ਸਕਦੇ।

ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)*

ਇਹ ਤਪੇ ਨੂੰ ਸੰਬੋਧਨ ਕਰਕੇ ਕਿਹਾ ਗਿਆ ਹੈ :

ਅੰਧੈ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)*

ਪਾਪੀ ਪ੍ਰਾਸ਼ਚਿਤ ਦੁਆਰਾ ਕ੍ਰਿਪਾ ਦਾ ਪਾਤਰ ਬਣ ਸਕਦਾ ਹੈ।

ਸਾਹਿਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)*

ਮਨਮੁਖ ਲੋਕ ਅਸਲ ਵਿਚ ਅੰਨ੍ਹੇ ਹੁੰਦੇ ਹਨ।

ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)*

ਰੱਬ ਸਭ ਦਾ ਪਾਲਨਹਾਰ ਹੈ।

ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੫)*

ਸਿਰਫ ਗੁਰੂ ਹੀ ਦੈਵੀ ਗਿਆਨ ਦਾ ਪ੍ਰਵੇਸ਼ ਹਿਰਦੇ ਵਿਚ ਕਰ ਸਕਦਾ ਹੈ।

**ਸਾਰੰਸ ਕੀ ਵਾਰ**

ਗੁਰੂ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੭)*

ਚਾਹੇ ਸਾਰੇ ਮਨੁੱਖ ਬਰਾਬਰ ਹਨ ਪਰ ਰੱਬ ਵੱਲੋਂ ਜ਼ਿੰਦਗੀ ਵਿਚ ਵੱਖਰੇ ਵੱਖਰੇ ਕੰਮਾਂ ਲਈ ਨਿਯੁਕਤ ਕੀਤੇ ਗਏ ਹਨ।

ਆਪਿ ਉਪਾਏ ਨਾਨਕਾ ਆਪੇ ਰਖੈ ਵੇਕ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੭)*

ਆਤਮਾਵਾਂ ਰੱਬ ਕੋਲੋਂ ਆਪਣੀ ਆਪਣੀ ਕਿਸਮਤ ਲੈ ਕੇ ਆਉਂਦੀਆਂ ਹਨ।

ਸਾਹ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੮)*

ਨਾਮ ਦਾ ਅੰਮ੍ਰਿਤ ਇਹ ਹੈ ।

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੮)*

ਕਰਤਾ ਨੂੰ ਵਡਿਆਓ ਤੇ ਉਸ ਦੇ ਗੁਣ ਗਾਓ।

ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੯)*

ਜੋ ਸਭ ਤੋਂ ਉਤਮ ਹਨ ਉਹ ਰੱਬ ਦਾ ਹੁਕਮ ਮੰਨਦੇ ਹਨ ।

ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੯)*

ਦੈਵੀ ਗਿਆਨ ਵਾਹਿਗੁਰੂ ਦੇ ਖਜ਼ਾਨੇ ਨੂੰ ਖੋਲ੍ਹਣ ਦੀ ਚਾਬੀ ਹੈ ।

ਸਿਫਤਿ ਜਿਨ੍ਾ ਕਉ ਬਖਸੀਐ ਸੇਈ ਪੋਤੇਦਾਰ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੯)*

ਗੁਰੂ ਦੀ ਸਿਖਿਆ ਅੱਗੇ ਵੇਦਾਂ ਦੀ ਸਿਖਿਆ ਕੁਛ ਨਹੀਂ ।

ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੩)*

ਮਨੁੱਖ ਦੇ ਕਰਮ ਉਸ ਦੇ ਭਵਿੱਖ ਨੂੰ ਨਿਰਧਾਰਤ ਕਰਦੇ ਹਨ।

ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੫)*

**ਵਾਰ ਮਲਾਰ ਦੀ**

ਵਰਖਾ ਦੀ ਰੁੱਤ ਜਿਸ ਵਿਚ ਭਾਰਤੀ ਲੋਕ ਆਮ ਤੌਰ ਤੇ ਅਰਾਮ ਕਰਦੇ ਹਨ। ਮੌਜ ਮਸਤੀ ਦਾ ਸਮਾਂ ਮੰਨਿਆ ਗਿਆ ਹੈ ਪਰੰਤੂ ਪ੍ਰਮੇਸ਼ਰ ਪਿਆਰੇ ਨਾਮ ਰੰਗ ਵਿਚ ਮਸਤ ਹੁੰਦੇ ਹਨ।

ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੦)*

ਕਲਿਯੁੱਗ ਵਿਚ ਉਲਟ-ਪੁਲਟ ਗੱਲਾਂ।

ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੮)*

ਦੁਨਿਆਵੀ ਪ੍ਰਸ਼ੰਸਾ ਨੂੰ ਤੁਛ ਸਮਝੋ :

ਨਾਨਕ ਦੁਨੀਆ ਕੀਆ ਵਡਿਆਈਆਂ ਅਗੀ ਸੇਤੀ ਜਾਲਿ ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੦)*

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕੋਈ ਹੋਰ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦੀ ।

ਉਹਨਾਂ ਦੀ ਪ੍ਰਸ਼ੰਸਾ ਵਿਚ ਭੱਟਾਂ ਦੇ ਰਚੇ ਹੋਏ ਕਈ ਸਵੱਯੇ ਪਵਿੱਤਰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹਨ, ਜਿਹਨਾਂ ਦੇ ਨਾਂ ਹਨ ਕਲਸਹਾਰ, ਕਲ ਤੇ ਤਲ।

ਗੁਰੂ ਅੰਗਦ ਦੇਵ ਜੀ ਦੇ ਸਮੇਂ ਤੋਂ ਪਹਿਲਾਂ ਸੰਤਾਂ ਤੇ ਸੁਧਾਰਕਾਂ ਦੀਆਂ ਰਚਨਾਵਾਂ ਜ਼ਿਆਦਾ ਸੰਸਕ੍ਰਿਤ ਅੱਖਰਾਂ ਵਿਚ ਲਿਖੀਆਂ ਗਈਆਂ। ਗੁਰੂ ਅੰਗਦ ਦੇਵ ਜੀ ਨੇ, ਇਹ ਖਿਆਲ ਕਰਕੇ ਕਿ ਗੁਰੂ ਨਾਨਕ ਦੇਵ ਜੀ ਦੀਆਂ ਰਚਨਾਵਾਂ ਲਈ ਇਕ ਵਿਸ਼ੇਸ਼ ਲਿੱਪੀ ਹੋਣੀ ਚਾਹੀਦੀ ਹੈ, ਪੰਜਾਬੀ ਦੀ ਵਰਣਮਾਲਾ ਨੂੰ ਸੁਧਾਰ ਕੇ ਅਪਣਾਇਆ ਤੇ ਉਸ ਨੂੰ ਗੁਰਮੁੱਖੀ ਦਾ ਨਾਂ ਦਿੱਤਾ ਜਿਸ ਦਾ ਮਤਲਬ ਹੈ ਕਿ ਉਹ ਜੋ ਗੁਰੂ ਦੇ ਮੁੱਖ ਤੋਂ ਨਿਕਲੀ ਹੈ। ਇਸ ਦਾ ਇਕ ਹੋਰ ਫਾਇਦਾ ਇਹ ਸੀ ਕਿ ਇਹ ਬਹੁਤ ਸੌਖੀ ਸੀ ਕਿਉਂਕਿ ਇਸ ਦੀ ਵਰਣ ਮਾਲਾ ਦੇ ਸਿਰਫ ਪੈਂਤੀ ਅੱਖਰ ਸਨ ਜਦ ਕਿ ਸੰਸਕ੍ਰਿਤ ਵਿਚ 52 ਅੱਖਰ ਸਨ।

ਗੁਰਮੁੱਖੀ ਲਿੱਪੀ ਦਾ ਇਕ ਇਹ ਮਨੋਰਥ ਸੀ ਕਿ ਇਸ ਦੇ ਪੜ੍ਹਨ ਵਾਲੇ ਸੰਸਕ੍ਰਿਤ ਵਿਚ ਲਿਖੀਆਂ ਹਿੰਦੂ ਰਚਨਾਵਾਂ ਤੋਂ ਬਚ ਜਾਣ। ਗੁਰਮੁੱਖੀ ਦਾ 'ਸ' ਸੰਸਕ੍ਰਿਤ ਦਾ 'ਮ' ਹੈ, ਮ ਸੰਸਕ੍ਰਿਤ ਦਾ 'ਭ' ਹੈ, ਵ ਸੰਸਕ੍ਰਿਤ ਦਾ 'ਡ' ਹੈ, ਗੁਰਮੁੱਖੀ ਦਾ 'ਧ' ਸੰਸਕ੍ਰਿਤ ਦਾ 'ਪ' ਹੈ ਅਤੇ ਗੁਰਮੁੱਖੀ ਦਾ 'ਬ' ਤਕਰੀਬਨ ਸੰਸਕ੍ਰਿਤ ਦਾ 'ਘ' ਹੈ । ਇਸ ਕਰਕੇ ਜਦੋਂ ਕੋਈ ਗੁਰਮੁੱਖੀ ਪੜ੍ਹਨ ਦਾ ਆਦੀ ਹੋ ਜਾਏ ਤਾਂ ਸੰਸਕ੍ਰਿਤ ਪੜ੍ਹਨ ਲਈ ਉਚੇਚਾ ਮਿਹਨਤ ਕਰਨੀ ਪੈਂਦੀ ਹੈ, ਚਾਹੇ ਉਹ ਕਿੰਨਾ ਹੀ ਪਹਿਲੇ ਇਸ ਦਾ ਜਾਣੂ ਹੋਵੇ। ਇਸ ਦੇ ਨਤੀਜੇ ਵਜੋਂ ਗੁਰਮੁੱਖੀ ਦੇ ਵਿਦਵਾਨਾਂ ਨੇ ਬਹੁਤਾ ਕਰਕੇ ਸੰਸਕ੍ਰਿਤ ਵਿਚ ਬੇ ਸ਼ੁਮਾਰ ਬ੍ਰਾਹਮਨਤਾਈ ਦੀਆ ਰਚਨਾਵਾਂ ਨੂੰ ਪੜ੍ਹਨਾ ਬੰਦ ਕਰ ਦਿੱਤਾ ਹੈ ਜੋ ਕਿ ਬਹੁਤ ਗੂੜ੍ਹ ਭਾਸ਼ਾ ਵਿਚ ਹਨ।

ਨਵੀਂ ਲਿੱਪੀ ਨੂੰ ਆਪਣੇ ਗੁਰੂ ਦੇ ਸ਼ਬਦਾਂ ਲਈ ਅਪਨਾਉਣ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਨੇ ਖੁਸ਼ ਹੋ ਕੇ ਇਸ ਨੂੰ ਰੱਬ ਅੱਗੇ ਅਰਪਨ ਕੀਤਾ ਤੇ ਇਸ ਮੌਕੇ ਤੇ ਇਸ ਸ਼ਬਦ ਦਾ ਉਚਾਰਨ ਕੀਤਾ ਜੋ ਸਾਨੂੰ ਖਡੂਰ ਵਿਚ ਇਕ ਪੁਰਾਤਨ ਖਰੜੇ[1] ਤੋਂ ਮਿਲਿਆ ਹੈ।

## ਸਾਰੰਸ਼

ਹੇ ਪੂਰਨ ਪਰਮੇਸ਼ਰ, ਮੇਰੀ ਆਤਮਾ ਦੀ ਜੋਤ,
ਸਰਵ-ਉਚ ਮੇਰੇ ਪਿਆਰੇ ਸਰੀਰ ਅਤੇ ਆਤਮਾ
ਹੇ ਮਨ ਮੋਹਨੇ ਤੁਸੀਂ ਮੇਰਾ ਮਨ ਮੋਹ ਲਿਆ ਹੈ ਤੁਹਾਡੇ ਸ਼ਬਦ ਦੀ
ਵਿਚਾਰ ਕਰਦਿਆਂ ਮੈਨੂੰ ਤੁਹਾਡੀ ਸੂਝ ਪ੍ਰਾਪਤ ਹੋ ਗਈ ਹੈ।
ਮੈਂ ਆਪਣੇ ਮਾਲਕ ਦੀ ਚੇਰੀ ਹਾਂ।

1. ਇਹ ਖਰੜਾ ਇਕ ਸੁੱਖ ਦੇਈ ਨਾਮ ਦੀ ਸਿੱਖ ਔਰਤ ਦੀ ਸੰਭਾਲ ਵਿਚ ਸੀ।

ਸੰਸਾਰ ਦੇ ਜੀਵਨ ਦਾਤੇ ਪਰਮੇਸ਼ਰ ਦੇ ਦਰਸ਼ਨਾਂ ਦੀ ਛੋਹ ਪ੍ਰਾਪਤ ਕਰਕੇ
ਮੈਂ ਹਉਮੈ ਨੂੰ ਤਿਆਗ ਦਿੱਤਾ ਤੇ ਖਤਮ ਕਰ ਦਿੱਤਾ ਹੈ।
ਮੈਂ ਮਨਮੁਖ ਤੇ ਨੀਵਾਂ ਸਾਂ ਮੇਰੀ ਭੈੜੀ ਮਤ ਜਿਸ ਨਾਲ
ਮੇਰਾ ਮਨ ਤੇ ਸਰੀਰ ਦੁੱਖੀ ਹੋਇਆ ਮੈਨੂੰ ਛੱਡ ਗਈ ਹੈ।
ਉਸ ਸਮੇਂ ਤੋਂ ਅਨੰਦਮਈ ਪਰਮੇਸ਼ਰ ਨੂੰ ਮੈਂ ਪਿਆਰ ਕਰਦਾ ਹਾਂ
ਅਤੇ ਮੇਰੇ ਮਨ ਨੂੰ ਉਸਦਾ ਸਿਮਰਨ ਕਰਕੇ ਤਸੱਲੀ ਹੋਈ ਹੈ।
ਹਉਮੈ ਦੇ ਵਿਸਾਰਨ ਨਾਲ ਮੈਂ ਸੰਸਾਰ ਤੇ ਅਲੇਪ ਹੋ ਗਿਆ ਹਾਂ
ਅਤੇ ਅਸਲ ਸਿਆਣਪ ਨੇ ਮੇਰੇ ਹਿਰਦੇ ਵਿਚ ਪਰਵੇਸ਼ ਕਰ
ਲਿਆ ਹੈ, ਮੈਂ ਉਸ ਰੱਬ ਨੂੰ ਰਾਜ਼ੀ ਕਰ ਲਿਆ ਹੈ ਜਿਸ ਵਿਚ
ਕੋਈ ਦਵੈਤ ਜਾਂ ਈਰਖਾ ਨਹੀਂ। ਮੈਨੂੰ ਹੁਣ ਲੋਕਾਚਾਰੀ ਦੀ
ਪਰਵਾਹ ਨਹੀਂ ਰਹੀ।

ਓ ਮੇਰੇ ਪਿਆਰੇ ਮੇਰੀ ਆਤਮਾ ਦੀ ਟੇਕ ਤੇਰੇ ਵਰਗਾ ਹੋਰ
ਕੋਈ ਨ ਹੀ ਭੂਤ ਕਾਲ ਵਿਚ ਹੋਇਆ ਅਤੇ ਨਾ ਤੇਰੇ ਵਰਗਾ ਕੋਈ ਭਵਿਖਤ ਵਿਚ ਹੋਵੇਗਾ।
ਨਾਨਕ ਤੇਰੇ ਰੰਗ ਵਿਚ ਰੱਤੀ ਸੰਤੁਸ਼ਟ ਇਸਤਰੀ ਹੈ
ਤੇਰਾ ਨਾਮ ਹੀ ਮੇਰੀ ਟੇਕ ਹੈ।[1]

*****

1. ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ-ਜਿਸਦਾ ਸਾਰੰਸ਼ ਉਪਰ ਦਿੱਤਾ ਹੈ। ਇਹ ਸ਼ਬਦ : ਰਾਗ ਸਾਰਗ ਚਉਪਦੇ ਮਹਲਾ ੧ ਘਰ ੨੧੧ ਪੰਨਾ ੧੧੯੭ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

# ਤੀਸਰੇ ਗੁਰੂ, ਗੁਰੂ ਅਮਰ ਦਾਸ ਜੀ ਦੀ ਜੀਵਨੀ

## ਕਾਂਡ ਪਹਿਲਾ

ਗੁਰੂ ਅਮਰ ਦਾਸ ਜੀ ਦਾ ਪਹਿਲਾ ਇਤਿਹਾਸ ਪਹਿਲੇ ਦਿੱਤਾ ਜਾ ਚੁੱਕਾ ਹੈ। ਜਦੋਂ ਉਹ ਗੁਰੂ ਬਣ ਗਏ ਤਾਂ ਉਹਨਾਂ ਨੇ ਆਪਣੇ ਆਪ ਨੂੰ ਆਪਣੇ ਘਰ ਦੀ ਉਪਰਲੀ ਛੱਤ ਦੇ ਇਕ ਕਮਰੇ ਵਿਚ ਨਵੇਕਲਾ ਕਰ ਲਿਆ ਤੇ ਉਥੇ ਉਹਨਾਂ ਨੇ ਅਕਾਲ ਪੁਰਖ ਦਾ ਅਤੇ ਗੁਰੂ ਅੰਗਦ ਦੇਵ ਜੀ ਦੇ ਆਦੇਸ਼ਾਂ ਦਾ ਚਿੰਤਨ ਕੀਤਾ। ਉਹਨਾਂ ਦੇ ਸਿੱਖ ਉਹਨਾਂ ਨੂੰ ਮਿਲਣ ਗਏ। ਭਾਈ ਬਾਲੂ ਜੋ ਕਿ ਇਕ ਵਿਸ਼ਵਾਸ ਵਾਲੇ ਸਿੱਖ ਸਨ ਤੇ ਜਿਨ੍ਹਾਂ ਨੇ ਆਪਣੇ ਆਪ ਨੂੰ ਗੁਰੂ ਜੀ ਨਾਲ ਜੋੜਿਆ ਹੋਇਆ ਸੀ, ਸਿੱਖਾਂ ਵਲੋਂ ਮਿਲਣ ਗਏ ਤੇ ਬੇਨਤੀ ਕੀਤੀ ਕਿ ਉਹ ਆਪਣੇ ਇਕਾਂਤਵਾਸ ਤੋਂ ਬਾਹਰ ਆਉਣ ਤੇ ਆਪਣੇ ਆਪ ਨੂੰ ਉਹਨਾਂ ਦਾ ਗੁਰੂ ਦਰਸਾਉਣ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਗੁਰੂ ਆਪਣਾ ਧਿਆਨ ਧਾਰਮਿਕ ਕੰਮਾਂ ਦੇ ਨਾਲ ਆਪਣੇ ਤੇ ਆਪਣੇ ਅਨੁਆਈਆਂ ਦੀ ਦੇਖ-ਭਾਲ ਵਿਚ ਲਗਾਣ ਦੇ ਵਚਨਬੰਦ ਰਹੇ। ਗੁਰੂ ਅਮਰ ਦਾਸ ਜੀ ਦਾ ਲੰਗਰ ਵਿਸ਼ਵਾਸੀ ਸਿੱਖਾਂ ਦੀਆਂ ਭੇਟਾਵਾਂ ਨਾਲ ਭਰਪੂਰ ਰਹਿੰਦਾ। ਜੋ ਵੀ ਉਹਨਾਂ ਨੂੰ ਮਿਲਣ ਆਉਂਦੇ ਪਹਿਲੇ ਉਹਨਾਂ ਨੂੰ ਭੋਜਨ ਨਾਲ ਤ੍ਰਿਪਤ ਕੀਤਾ ਜਾਂਦਾ, ਕੋਈ ਵੀ ਨਿਰਾਸ਼ ਹੋ ਕੇ ਵਾਪਸ ਨਹੀਂ ਜਾਂਦਾ ਸੀ। ਜੋ ਭੇਟਾਵਾਂ ਉਹਨਾਂ ਨੂੰ ਹਰ ਰੋਜ਼ ਮਿਲਦੀਆਂ ਉਹ ਹਰ ਰੋਜ਼ ਖਰਚ ਕਰ ਦਿੱਤੀਆਂ ਜਾਂਦੀਆਂ ਅਤੇ ਦੂਸਰੇ ਦਿਨ ਲਈ ਕੁਝ ਵੀ ਨਹੀਂ ਬਚਾਇਆ ਜਾਂਦਾ ਸੀ। ਗੁਰੂ ਜੀ ਨੇ ਆਪਣੇ ਲਈ ਇਕ ਹੀ ਕੱਪੜਿਆਂ ਦਾ ਜੋੜਾ ਰੱਖਿਆ ਹੋਇਆ ਸੀ। ਜਦੋਂ ਉਹਨਾਂ ਨੂੰ ਨਵੀਂ ਪੁਸ਼ਾਕ ਮਿਲਦੀ ਤਾਂ ਉਹ ਪੁਰਾਣੀ ਕਿਸੇ ਲੋੜਵੰਦ ਸਿੱਖ ਨੂੰ ਦੇ ਦਿੰਦੇ। ਗੁਰੂ ਅਮਰਦਾਸ ਜੀ ਦੀ ਉਦਾਰਤਾ ਵੇਖ ਕੇ ਸੱਤੇ ਭੱਟ ਨੇ ਇਹ ਰਚਨਾ ਕੀਤੀ ਜੋ ਕਿ ਟਿੱਕੇ ਦੀ ਵਾਰ ਦੀ ਛੇਵੀਂ ਪਉੜੀ ਹੈ :

ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥
ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੬੮)*

ਹਿੰਦੂ ਪ੍ਰਸੰਸਕ ਤੇ ਜਿਗਿਆਸੂ ਭਾਰਤ ਦੇ ਹਰ ਹਿੱਸੇ ਤੋਂ ਆਉਂਦੇ। ਗੁਰ ਜੀ ਨੂੰ ਮਿਲਣ ਵਾਲਿਆਂ ਲਈ ਇਹ ਜ਼ਰੂਰੀ ਹੁੰਦਾ ਕਿ ਪਹਿਲੇ ਉਹ ਗੁਰੂ ਜੀ ਦੇ ਲੰਗਰ ਵਿਚੋਂ ਭੋਜਨ ਕਰਨ ਤਾਂ ਹੀ ਉਹਨਾਂ ਨੂੰ ਗੁਰੂ ਜੀ ਦੇ ਦਰਸ਼ਨਾਂ ਲਈ ਜਾਣ ਦਿੱਤਾ ਜਾਂਦਾ। ਇਸ ਆਦੇਸ਼ ਦਾ ਉਦੇਸ਼ ਬਿਨਾਂ ਕਿਸੇ ਸ਼ੱਕ ਦੇ ਇਹ ਹੀ ਸੀ ਕਿ ਉਹਨਾਂ ਦੇ ਹਿੰਦੂ ਮਿਲਣ ਵਾਲੇ ਉਹਨਾਂ ਦੇ ਜਾਤ-ਪਾਤ ਬਾਰੇ ਖੁੱਲ੍ਹੇ ਵਿਚਾਰਾਂ ਬਾਰੇ ਵਾਕਿਫ਼ ਹੋ ਜਾਣ ਤੇ ਆਪਣੇ ਵੱਖਰੇ ਹੋ ਕੇ ਖਾਣਾ ਪਕਾਉਣ ਤੇ ਖਾਣ ਦੀਆਂ ਸਖਤ ਰਵਾਇਤਾਂ ਨੂੰ ਘਟਾਉਣ। ਜਦੋਂ ਉਹਨਾਂ ਦੇ ਦਰਸ਼ਨ ਕਰ ਲੈਂਦੇ ਤਾਂ ਉਹ ਧਾਰਮਿਕ ਮਸਲਿਆਂ ਬਾਰੇ

ਪੁੱਛ-ਗਿੱਛ ਕਰਦੇ ਅਤੇ ਗੁਰੂ ਜੀ ਉਹਨਾਂ ਦੀਆਂ ਸ਼ੰਕਾਵਾਂ ਦਾ ਸਮਾਧਾਨ ਕਰਦੇ। ਇਸ ਤਰ੍ਹਾਂ ਦੇ ਰੁਝੇਵੇਂ ਵਾਲੇ ਪਰਉਪਕਾਰ ਦੇ ਕਾਰਜਾਂ ਵਿਚ ਅਤੇ ਸ਼ਾਂਤੀ ਤੇ ਟਿਕਾਅ ਦਾ ਆਨੰਦ ਮਾਨਣ ਵਿਚ ਗੁਰੂ ਜੀ ਸਮੇਂ ਦੀ ਦੌੜ ਦਾ ਧਿਆਨ ਨਾ ਰੱਖਦੇ।

ਇਹ ਕਿਹਾ ਜਾਂਦਾ ਹੈ ਕਿ ਚਾਰੇ ਗੁਰੂ ਜੀ ਦੇ ਲੰਗਰ ਵਿਚ ਉਤਮ ਪਕਵਾਨ ਖਵਾਏ ਜਾਂਦੇ ਸਨ ਪਰ ਉਹ ਆਪ ਦਲੀਏ ਜਾਂ ਓਗਰੇ ਦਾ ਹੀ ਭੋਜਨ ਕਰਦੇ ਤੇ ਬਹੁਤ ਸੰਜਮ ਵਾਲੀਆਂ ਆਦਤਾਂ ਦਾ ਪਾਲਣ ਕਰਦੇ। ਉਹ ਕਈ ਵਾਰ ਵੇਦਾਂ, ਸ਼ਾਸਤਰਾਂ ਤੇ ਪੁਰਾਣਾਂ ਨੂੰ ਵੀ ਵਿਚਾਰਦੇ ਪਰ ਉਹਨਾਂ ਵਿਚੋਂ ਉਹਨਾਂ ਨੂੰ ਕੋਈ ਆਤਮਿਕ ਢਾਰਸ ਨਾ ਮਿਲਦੀ। ਉਹਨਾਂ ਨੇ ਉਪਰੰਤ ਆਪਣੇ ਸਿੱਟੇ ਇਸ ਤਰ੍ਹਾਂ ਦਰਸਾਏ :

ਸਿਮ੍ਰਿਤ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੨੦)*

ਆਪਣੇ ਇਤਿਹਾਸ ਦੇ ਇਸ ਸਮੇਂ ਦੇ ਦੌਰਾਨ ਸਿੱਖ ਜਦੋਂ ਵੀ ਮਿਲਦੇ ਤਾਂ ਉਹ ਇਕ ਦੂਸਰੇ ਨੂੰ ਪਿਆਰ ਨਾਲ ਪੇਸ਼ ਆਉਂਦੇ ਅਤੇ ਇਕ ਦੂਸਰੇ ਨੂੰ ਵਾਹਿਗੁਰੂ ਦੇ ਨਾਂ ਨਾਲ ਪ੍ਰਣਾਮ ਕਰਦੇ। ਜੋ ਗੁਰੂ ਜੀ ਦੀ ਸਿੱਖਿਆ ਲੈਣ ਆਉਂਦੇ, ਉਹ ਸਾਰੇ ਇਕ ਪੰਗਤ ਵਿਚ ਬੈਠ ਕੇ ਇਕੱਠੇ ਖਾਂਦੇ। ਚਾਹੇ ਜਿਨ੍ਹਾਂ ਨੇ ਪਹਿਲੇ ਰੱਬੀ ਆਦੇਸ਼ ਨਹੀਂ ਲਿਆ ਹੁੰਦਾ ਸੀ ਉਹਨਾਂ ਨੂੰ ਵੀ ਗੁਰੂ ਜੀ ਕੋਲ ਜਾਣ ਦੀ ਪੂਰੀ ਤਰ੍ਹਾਂ ਖੁੱਲ੍ਹ ਸੀ ਤੇ ਉਹ ਉਹਨਾਂ ਦੀ ਮਹਿਮਾਨ-ਨਵਾਜ਼ੀ ਵਿਚ ਸ਼ਰੀਕ ਹੁੰਦੇ।

ਗੋਇੰਦਵਾਲ ਦੇ ਵਸਨੀਕ ਦਿਨ-ਬ-ਦਿਨ ਵੱਧਦੇ ਗਏ ਤੇ ਸ਼ਹਿਰ ਇਸ ਕਰਕੇ ਵਧਦਾ ਗਿਆ ਕਿ ਗੁਰੂ ਜੀ ਕੋਲ ਆ ਕੇ ਉਹਨਾਂ ਦੀ ਆਤਮਿਕ ਸਿੱਖਿਆ ਤੇ ਆਦੇਸ਼ ਲੈਣ ਵਾਲੇ ਲੋਕਾਂ ਦੀ ਗਿਣਤੀ ਹਰ ਦਿਨ ਵੱਧਦੀ ਗਈ। ਇਸ ਕਰਕੇ ਉਥੇ ਘਰ ਬਣਾਉਣ ਲਈ ਲੱਕੜੀ ਦਾ ਮਿਲਣਾ ਮੁਸ਼ਕਲ ਹੋ ਗਿਆ ਤੇ ਲੋਕਾਂ ਦੇ ਪ੍ਰਤਿਨਿਧ ਇਸ ਗੱਲ ਬਾਰੇ ਚਰਚਾ ਕਰਨ ਗੁਰੂ ਜੀ ਕੋਲ ਆਏ। ਚੀਲ ਤੇ ਦਿਆਰ ਦੇ ਦਰੱਖਤ ਕੱਟ ਕੇ ਬੇੜੇ ਬਣਾ ਕੇ ਬਿਆਸ ਦਰਿਆ ਵਿਚ ਵਹਾਣ ਲਈ ਗੁਰੂ ਜੀ ਨੇ ਆਪਣੇ ਭਤੀਜੇ ਸਾਵਨ ਮੱਲ ਨੂੰ ਮੌਜੂਦਾ ਕਾਂਗੜਾ ਜ਼ਿਲ੍ਹੇ ਵਿਚ ਹਰੀਪੁਰ ਜਾਣ ਦਾ ਆਦੇਸ਼ ਦਿੱਤਾ।

ਆਦੇਸ਼ ਮੁਤਾਬਕ ਸਾਵਨ ਮੱਲ ਹਰੀਪੁਰ ਵੱਲ ਚੱਲ ਪਿਆ ਅਤੇ ਉਥੋਂ ਦੇ ਲੋਕਾਂ ਨੇ ਉਸ ਦਾ ਇੱਜ਼ਤ ਤੇ ਧੂਮ-ਧਾਮ ਨਾਲ ਸਵਾਗਤ ਕੀਤਾ। ਲੋਕਾਂ ਨੇ ਉਸ ਦੇ ਸਿਰ ਉਪਰ ਛੱਤਰ ਕੀਤਾ, ਚਵਰ ਝੁਲਾਏ ਗਏ ਅਤੇ ਹੱਥਾਂ ਨਾਲ ਫੁੱਲਾਂ ਦੀ ਵਰਖਾ ਕੀਤੀ। ਕਈ ਆਦਮੀਆਂ ਨੇ ਉਸ ਦੇ ਪੈਰ ਧੋ ਕੇ ਪਾਣੀ ਪੀਤਾ। ਜੋ ਸਰੀਰਕ ਤੇ ਮਨ ਦੀਆਂ ਬਿਮਾਰੀਆਂ ਦੇ ਰੋਗੀ ਸਨ ਉਹਨਾਂ ਨੂੰ ਉਸ ਨੇ ਸੱਚੇ ਨਾਮ ਦੀ ਸਿੱਖਿਆ ਦਿੱਤੀ। ਉਹਨਾਂ ਸਾਰਿਆਂ ਨੂੰ ਢਾਰਸ ਮਿਲਿਆ, ਉਹ ਠੀਕ ਹੋਏ ਤੇ ਗੁਰੂ ਜੀ ਦੀ ਉਸਤਤ ਗਾਉਣ ਵਿਚ ਸ਼ਾਮਲ ਹੋਏ। ਰਾਜੇ ਨੇ ਚਮਤਕਾਰੀ ਸੇਵਕ ਲਈ ਸੇਵਾ ਪ੍ਰਵਾਨ ਕਰਨ ਲਈ ਬੇਨਤੀ ਕੀਤੀ। ਸਾਵਨ ਮੱਲ ਨੇ ਸਿਰਫ ਇਹ ਬੇਨਤੀ ਕੀਤੀ ਕਿ ਇਮਾਰਤੀ ਲੱਕੜੀ ਦਿੱਤੀ ਜਾਵੇ ਜਿਸ ਲਈ ਗੁਰੂ ਜੀ ਨੇ ਉਸ ਨੂੰ ਭੇਜਿਆ ਹੈ। ਰਾਜੇ ਨੇ ਉਸੇ ਵੇਲੇ ਆਪਣੇ ਆਦਮੀਆਂ ਨੂੰ ਚੀਲ ਤੇ ਦਿਆਰ ਦੇ ਦਰੱਖਤ ਕੱਟਣ ਲਈ ਭੇਜਿਆ ਤਾਂ ਕਿ ਉਹਨਾਂ ਨੂੰ ਬੇੜੇ ਬਣਾ ਕੇ ਬਿਆਸ ਦਰਿਆ ਰਾਹੀਂ ਗੋਇੰਦਵਾਲ ਭੇਜਿਆ ਜਾਵੇ। ਰਾਜੇ ਦੇ ਹੁਕਮ ਦੀ ਤੁਰੰਤ ਪਾਲਣਾ ਹੋਈ। ਜਦੋਂ ਇਮਾਰਤੀ ਲੱਕੜੀ ਗੁਰੂ ਜੀ ਕੋਲ ਪਹੁੰਚੀ ਤਾਂ ਉਹਨਾਂ ਨੇ ਉਸ ਨੂੰ ਸਾਰੀਆਂ ਜਾਤਾਂ ਦੇ ਲੋਕਾਂ

ਵਿਚ ਵੰਡ ਦਿੱਤਾ ਤੇ ਉਹਨਾਂ ਨੇ ਆਪਣੇ ਰਹਿਣ ਲਈ ਅੱਛੇ ਘਰ ਉਸਾਰ ਲਏ। ਸਮੇਂ ਨਾਲ ਬਿਆਸ ਦੇ ਕੰਢੇ ਤੇ ਗੋਇੰਦਵਾਲ ਇਕ ਸ਼ਾਨਦਾਰ ਸ਼ਹਿਰ ਬਣ ਗਿਆ।

ਜਦੋਂ ਸਾਵਨ ਮੱਲ ਦਾ ਹਰੀਪੁਰ ਤੋਂ ਜਾਣ ਦਾ ਸਮਾਂ ਆਇਆ ਤਾਂ ਉਸ ਨੇ ਰਵਾਇਤੀ ਤੌਰ ਤੇ ਰਾਜੇ ਕੋਲੋਂ ਉਸ ਦੇ ਦੇਸ਼ ਤੋਂ ਜਾਣ ਦੀ ਆਗਿਆ ਮੰਗੀ। ਰਾਜੇ ਨੇ ਕਿਹਾ ਕਿ ਉਹ ਉਸ ਦੇ ਨਾਲ ਗੁਰੂ ਜੀ ਦੇ ਦਰਸ਼ਨਾਂ ਨੂੰ ਜਾਵੇਗਾ ਤਾਂ ਕਿ ਉਸ ਦਾ ਮਨੁੱਖਾ ਜੀਵਨ ਲਾਹੇਵੰਦਾ ਹੋ ਜਾਵੇ। ਉਸ ਨੇ ਆਪਣੇ ਸੇਵਾਦਾਰਾਂ ਲਈ ਹਾਥੀ, ਘੋੜੇ, ਬੱਘੀਆਂ ਅਤੇ ਪਾਲਕੀਆਂ ਦਾ ਇੰਤਜ਼ਾਮ ਕੀਤਾ ਤੇ ਬੜੇ ਰਾਜਸੀ ਢੰਗ ਤੇ ਸ਼ਾਨ-ਸ਼ੌਕਤ ਨਾਲ ਗੋਇੰਦਵਾਲ ਵੱਲ ਚਲ ਪਿਆ। ਸਾਵਨ ਮੱਲ ਨੇ ਅਗੇਤਰੀ ਜਾ ਕੇ ਗੁਰੂ ਜੀ ਕੋਲ ਰਾਜੇ ਦੇ ਆਉਣ ਦਾ ਐਲਾਨ ਕੀਤਾ। ਗੁਰੂ ਜੀ ਨੇ ਕਿਹਾ, "ਮਹਾਰਾਜਾ ਪਹਿਲਾਂ ਲੰਗਰ ਤੋਂ ਭੋਜਨ ਕਰੇ ਫਿਰ ਹਰ ਤਰ੍ਹਾਂ ਨਾਲ ਉਹ ਆ ਸਕਦਾ ਹੈ।" ਗੁਰੂ ਜੀ ਦੀ ਸ਼ਰਤ ਮਨਜ਼ੂਰ ਹੋਈ। ਉਹਨਾਂ ਨੇ ਰਾਜੇ ਨੂੰ ਆਪਣੇ ਘਰ ਦੀ ਉਪਰਲੀ ਮੰਜ਼ਲ ਤੇ ਨਵੇਕਲੇ ਮੁਲਾਕਾਤ ਕੀਤੀ। ਅਹੁਦੇ ਮੁਤਾਬਕ ਰਾਜੇ ਤੋਂ ਬਾਅਦ ਰਾਜੇ ਦਾ ਵਜ਼ੀਰ ਤੇ ਅਖੀਰ ਵਿਚ ਰਾਜੇ ਦੀਆਂ ਰਾਣੀਆਂ ਗੁਰੂ ਜੀ ਨੂੰ ਮਿਲੀਆਂ। ਉਹ ਸਾਰੇ ਗੁਰੂ ਜੀ ਦੇ ਦਰਸ਼ਨ ਕਰਕੇ ਆਨੰਦਿਤ ਹੋ ਗਏ। ਇਕ ਰਾਣੀ ਜਿਸ ਦਾ ਵਿਆਹ ਥੋੜ੍ਹੀ ਦੇਰ ਹੋਏ ਹੋਇਆ ਸੀ ਉਹ ਆਪਣਾ ਪਰਦਾ ਨਹੀਂ ਹਟਾ ਰਹੀ ਸੀ। ਗੁਰੂ ਜੀ ਨੇ ਉਸ ਨੂੰ ਹੌਲੇ ਜਿਹੇ ਕਿਹਾ, "ਝੱਲੀ ਔਰਤ, ਜੇ ਤੈਨੂੰ ਗੁਰੂ ਦੀ ਸ਼ਕਲ ਚੰਗੀ ਨਹੀਂ ਲੱਗਦੀ ਤਾਂ ਤੂੰ ਇੱਥੇ ਕਿਉਂ ਆਈ ਹੈਂ।" ਇਸ ਗੱਲ ਤੇ ਉਹ ਉਸੇ ਵੇਲੇ ਪਾਗਲ ਹੋ ਗਈ ਤੇ ਆਪਣੇ ਕੱਪੜੇ ਉਤਾਰ ਕੇ ਨੰਗੀ ਜੰਗਲ ਵੱਲ ਦੌੜ ਗਈ। ਉਸ ਨੂੰ ਫੜਨ ਦੀ ਬੜੀ ਕੋਸ਼ਿਸ਼ ਕੀਤੀ ਗਈ ਪਰ ਉਹ ਆਪਣਾ ਪਿੱਛਾ ਕਰਨ ਵਾਲਿਆਂ ਨੂੰ ਭੁਲਾਵਾ ਦੇ ਕੇ ਭੱਜਣ ਵਿਚ ਸਫਲ ਹੋ ਗਈ।

ਰਾਜਾ ਕੁਝ ਦਿਨ ਗੁਰੂ ਜੀ ਕੋਲ ਰਿਹਾ ਤੇ ਫਿਰ ਗੁਰੂ ਜੀ ਕੋਲੋਂ ਜਾਣ ਦੀ ਆਗਿਆ ਮੰਗੀ। ਗੁਰੂ ਜੀ ਨੇ ਉਸ ਨੂੰ ਕਿਹਾ ਕਿ ਸਾਵਨ ਮੱਲ ਜਿਸ ਨੂੰ ਉਹਨਾਂ ਨੇ ਰਾਜੇ ਦੀ ਹਿਫਾਜ਼ਤ ਲਈ ਨਿਯੁਕਤ ਕੀਤਾ ਹੈ, ਉਸ ਦੇ ਨਾਲ ਧਾਰਮਿਕ ਆਗੂ ਬਣ ਕੇ ਜਾਏਗਾ। ਰਾਜਾ ਇਹ ਸੁਣ ਕੇ ਬਹੁਤ ਖੁਸ਼ ਹੋਇਆ ਕਿ ਸਾਵਨ ਮੱਲ ਉਸ ਦੇ ਨਾਲ ਵਾਪਸ ਜਾਵੇਗਾ ਤੇ ਉਸ ਨੇ ਉਸ ਨੂੰ ਬਹੁਤ ਇੱਜ਼ਤ-ਮਾਣ ਦਿੱਤਾ। ਸਾਵਨ ਮੱਲ ਇਸ ਤੋਂ ਬਾਅਦ ਕਦੀ ਕਦੀ ਪਹਾੜਾਂ ਤੋਂ ਗੁਰੂ ਜੀ ਨੂੰ ਮਿਲਣ ਤੇ ਉਹਨਾਂ ਦੀ ਸਿੱਖਿਆ ਸੁਨਣ ਆ ਜਾਂਦਾ ਤਾਂ ਕਿ ਉਹ ਅਣਜਾਣੇ ਵਿਚ ਆਪਣੇ ਧਰਮ ਦੇ ਮੱਤ ਤੇ ਅਸੂਲਾਂ ਤੋਂ ਕਿਧਰੇ ਭਟਕ ਨਾ ਜਾਵੇ।

ਇਕ ਸਿੱਧ ਮਨੁੱਖ ਸੀ ਜੋ ਸਿਰਫ ਕੰਬਲ ਪਹਿਨਦਾ ਸੀ ਤੇ ਜੋ ਗੁਰੂ ਜੀ ਦਾ ਕਰਿੰਦਾ ਬਣਿਆ ਹੋਇਆ ਸੀ। ਉਸ ਦੀ ਆਦਤ ਸੀ ਕਿ ਕੋਈ ਵੀ ਗੱਲ ਜੋ ਉਸ ਨੂੰ ਕਹੀ ਜਾਂਦੀ ਉਸ ਦੇ ਜਵਾਬ ਵਿਚ ਉਹ ਸੱਚ ਸੱਚ ਕਹੀ ਜਾਂਦਾ, ਇਸੇ ਕਰਕੇ ਉਸ ਦਾ ਨਾਂ ਸੱਚਨ-ਸੱਚ ਪੈ ਗਿਆ। ਇਕ ਦਿਨ ਜਦੋਂ ਉਹ ਜੰਗਲ ਵਿਚ ਬਾਲਣ ਵਾਲੀ ਲੱਕੜੀ ਇਕੱਠੀ ਕਰਕੇ ਆਪਣੀ ਗੱਠ ਨਾਲ ਵਾਪਸ ਆਉਣ ਵਾਲਾ ਸੀ ਤਾਂ ਪਾਗਲ ਰਾਣੀ ਉਸ ਦੇ ਸਾਹਮਣੇ ਆ ਗਈ। ਉਹ ਤਕਰੀਬਨ ਡੈਣਾਂ ਵਰਗੀ ਸੀ, ਉਸ ਦੇ ਵਾਲ ਬਿਖਰੇ ਹੋਏ ਸਨ ਅਤੇ ਉਹ ਕਾਫੀ ਅਜੀਬ ਤੇ ਭਿਆਨਕ ਸ਼ਕਲ ਵਿਚ ਸੀ। ਉਸ ਨੇ ਸੱਚਨ-ਸੱਚ ਨੂੰ ਫੜ ਲਿਆ ਤੇ ਮਾਰ-ਕੁਟਾਈ ਕਰਕੇ ਉਸ ਦੀ ਬੁਰੀ ਹਾਲਤ ਕਰ ਦਿੱਤੀ। ਬੜੀ ਮੁਸ਼ਕਲ ਨਾਲ ਉਹ ਬੱਚ ਕੇ, ਵੱਗਦੇ ਲਹੂ ਨਾਲ ਘਰ ਪਹੁੰਚਿਆ। ਸਿੱਖਾਂ ਨੇ ਉਸ ਦੀ ਹਾਲਤ ਵੇਖ ਕੇ ਪੁੱਛਿਆ ਕਿ ਕੀ ਹੋਇਆ ਸੀ ? ਉਸਦਾ ਇਕੋ ਹੀ ਜੁਆਬ ਸੀ ਕਿ ਉਸ ਨੇ ਗੁਰੂ ਜੀ

ਦੀ ਬਹੁਤ ਸੇਵਾ ਕਰ ਲਈ ਹੈ ਤੇ ਹੁਣ ਉਹ ਇਹ ਛੱਡ ਕੇ ਵਾਪਸ ਘਰ ਚਲਾ ਜਾਵੇਗਾ। ਜਦੋਂ ਕਾਰਣ ਦੱਸਣ ਲਈ ਉਸ ਨੂੰ ਮਜ਼ਬੂਰ ਕੀਤਾ ਤਾਂ ਉਸ ਨੇ ਜੰਗਲ ਵਿਚ ਇਕ ਡੈਣ ਨਾਲ ਆਪਣੀ ਭੇਟ ਬਿਆਨ ਕੀਤੀ। ਗੁਰੂ ਜੀ ਨੇ ਕਿਹਾ, "ਮੇਰੀ ਚੱਪਲ ਲੈ ਜਾਹ ਤੇ ਜੇ ਉਹ ਡੈਣ ਫਿਰ ਆਵੇ ਤਾਂ ਉਸਨੂੰ ਇਹ ਲਗਾ ਦੇਵੀ ਤੇ ਉਹ ਆਪਣੀ ਬਿਮਾਰੀ ਤੋਂ ਠੀਕ ਹੋ ਜਾਵੇਗੀ।"

ਸੱਚਨ-ਸੱਚ ਨੇ ਗੁਰੂ ਜੀ ਦਾ ਹੁਕਮ ਮੰਨਿਆ ਅਤੇ ਦੂਸਰੇ ਦਿਨ ਜਦੋਂ ਰਾਣੀ ਨੇ ਝਪਟਾ ਮਾਰਿਆ ਤਾਂ ਉਸ ਨੇ ਗੁਰੂ ਜੀ ਦੀ ਚੱਪਲ ਨਾਲ ਉਸ ਨੂੰ ਛੂਹਿਆ ਤਾਂ ਉਹ ਉਸੇ ਵੇਲੇ ਆਪਣੇ ਪਾਗਲਪਣ ਤੋਂ ਠੀਕ ਹੋ ਗਈ। ਫਿਰ ਉਸ ਨੂੰ ਪਹਿਲੀ ਵਾਰ ਇਹਸਾਸ ਹੋਇਆ ਕਿ ਉਹ ਅੱਧ ਨਗਨ ਹੈ ਅਤੇ ਸੱਚਨ-ਸੱਚ ਦੀ ਨਜ਼ਰ ਤੋਂ ਪਰ੍ਹੇ ਹੋਣ ਲਈ ਉਸ ਨੇ ਭੱਜਣਾ ਚਾਹਿਆ। ਉਸੇ ਵੇਲੇ ਉਸ ਨੇ ਆਪਣਾ ਕੰਬਲ ਫਾੜਿਆ ਅਤੇ ਅੱਧਾ ਉਸ ਨੂੰ ਦੇ ਦਿੱਤਾ। ਉਸ ਨੇ ਉਸ ਨੂੰ ਆਪਣੇ ਆਲੇ -ਦੁਆਲੇ ਲਪੇਟ ਲਿਆ ਅਤੇ ਇਸ ਤਰ੍ਹਾਂ ਕੰਬਲ ਪਹਿਨ ਕੇ ਉਹ ਜਾ ਕੇ ਗੁਰੂ ਜੀ ਦੇ ਚਰਨਾਂ ਤੇ ਡਿੱਗ ਪਈ। ਉਹਨਾਂ ਨੇ ਉਸੇ ਵੇਲੇ ਉਸ ਨੂੰ ਉਸ ਦੀ ਗਲਤੀ ਤੋਂ ਖਿਮਾ ਦੇ ਦਿੱਤੀ। ਭਾਈ ਸੱਚਨ-ਸੱਚ ਦੀ ਯਾਦਗਾਰ (ਗੁਰਦੁਆਰਾ) ਸੇਖੂਪੁਰ ਪਿੰਡ ਦੇ ਕੋਲ ਹੈ। (ਭਾਈ ਕਾਹਨ ਸਿੰਘ ਅਨੁਸਾਰ ਭਾਈ ਸੰਤੋਖ ਸਿੰਘ ਨੇ ਸੇਖੂਪੁਰਾ ਪਿੰਡ ਭੁਲ ਕੇ ਲਿਖਿਆ ਹੈ। ਇਹ ਅਸਥਾਨ ਪਰਗਨਾ ਸ਼ਰਕਪੁਰ ਜ਼ਿਲ੍ਹਾ ਲਾਹੌਰ ਵਿਚ ਮੌਜੂਦ ਹੈ।)

## ਕਾਂਡ ਦੂਜਾ

ਗੁਰੂ ਅੰਗਦ ਦੇਵ ਜੀ ਦੇ ਅਕਾਲ ਚਲਾਣਾ ਕਰਨ ਤੋਂ ਬਾਅਦ ਉਹਨਾਂ ਦਾ ਪੁੱਤਰ ਦਾਤੂ, ਖਡੂਰ ਵਿਚ ਗੁਰੂ ਜੀ ਦੀ ਗੱਦੀ ਤੇ ਬੈਠ ਗਿਆ ਤੇ ਇਹ ਐਲਾਨ ਜਾਰੀ ਕੀਤਾ, "ਅਮਰੂ (ਗੁਰੂ ਅਮਰਦਾਸ ਜੀ) ਬਿਰਧ ਹੈ। ਉਹ ਮੇਰਾ ਸੇਵਕ ਹੈ, ਮੈਂ ਗੁਰੂ ਦਾ ਵਾਰਿਸ ਸ਼ਹਿਜ਼ਾਦਾ ਹਾਂ ਤੇ ਉਸ ਦਾ ਤਖਤ ਮੇਰਾ ਹੈ।" ਪਰ ਸਿੱਖਾਂ ਨੇ ਇਹ ਫੈਸਲਾ ਕੀਤਾ ਕਿ ਸਿਰਫ ਉਹ ਹੀ ਅਸਲੀ ਗੁਰੂ ਮੰਨਿਆ ਜਾਣਾ ਚਾਹੀਦਾ ਹੈ ਜਿਸ ਨੂੰ ਸੱਚੇ ਗੁਰੂ ਅੰਗਦ ਦੇਵ ਜੀ ਨੇ ਗੱਦੀ ਤੇ ਬਿਠਾਇਆ ਹੈ। ਇਸ ਕਰਕੇ ਉਹ ਦਾਤੂ ਨੂੰ ਖਡੂਰ ਵਿਚ ਛੱਡ ਕੇ ਸਾਰੇ ਇਕੱਠੇ ਹੋ ਕੇ ਗੋਇੰਦਵਾਲ ਗਏ ਜਿਥੇ ਗੁਰੂ ਅਮਰਦਾਸ ਜੀ ਰਹਿੰਦੇ ਸਨ। ਉਹਨਾਂ ਦੇ ਸਿੱਖ ਉਹਨਾਂ ਦੇ ਆਲੇ-ਦੁਆਲੇ ਇਕੱਠੇ ਹੋ ਗਏ ਅਤੇ ਉਥੇ ਹਮੇਸ਼ਾਂ ਉਹਨਾਂ ਨੂੰ ਮੰਨਣ ਵਾਲੇ ਸ਼ਰਧਾਲੂਆਂ ਦੀ ਭੀੜ ਲੱਗੀ ਰਹਿੰਦੀ। ਗੁਰੂ ਅਮਰਦਾਸ ਜੀ ਪ੍ਰਤੀ ਉਹਨਾਂ ਦੇ ਸ਼ਰਧਾਲੂਆਂ ਦੀ ਇੱਜ਼ਤ-ਮਾਣ ਦੀ ਖਬਰ ਦਾਤੂ ਨੂੰ ਬਕਾਇਦਾ ਉਸ ਦੇ ਏਲਚੀਆਂ ਕੋਲੋਂ ਮਿਲਦੀ ਰਹਿੰਦੀ।

ਇਕ ਦਿਨ ਕੁਝ ਸਿੱਖ ਜਿਨ੍ਹਾਂ ਨੂੰ ਗੁਰੂ ਅਮਰਦਾਸ ਜੀ ਦੇ ਨਿਵਾਸ ਅਸਥਾਨ ਦੇ ਬਦਲਣ ਦਾ ਪਤਾ ਨਹੀਂ ਸੀ, ਦਰਸ਼ਨਾਂ ਲਈ ਗੋਇੰਦਵਾਲ ਜਾਣ ਵਾਲੇ ਸਨ ਤਾਂ ਹੀ ਦਾਤੂ ਦੇ ਇਕ ਹਮਦਰਦ ਨੇ ਉਸ ਨੂੰ ਕਿਹਾ, "ਤੇਰਾ ਸੇਵਕ ਰਾਜ ਕਰ ਰਿਹਾ ਹੋਵੇ, ਇਹ ਤੂੰ ਕਿਸ ਤਰ੍ਹਾਂ ਬਰਦਾਸ਼ਤ ਕਰ ਰਿਹਾ ਹੈਂ ਤੇ ਜੀ ਰਿਹਾ ਹੈਂ ? ਤੂੰ ਜਿਸ ਨੂੰ ਸੁਆਮੀ ਹੋਣਾ ਚਾਹੀਦਾ ਸੀ ਸਿਰਫ ਤਮਾਸ਼ਬੀਨ ਬਣ ਕੇ ਆਪਣੇ ਸੇਵਕ ਦਾ ਨੌਕਰ ਬਣਿਆ ਹੋਇਆ ਹੈਂ। ਏਨੀ ਵੱਡੀ ਸ਼ਰਧਾਲੂਆਂ ਦੀ ਭੀੜ, ਭੇਟਾ ਤੇ ਤੋਹਫੇ ਲੈ ਕੇ ਤੇਰੇ ਵਿਰੋਧੀ ਕੋਲ ਜਾਂਦੀ ਹੈ। ਆਪੇ ਜਾ ਕੇ ਵੇਖ।" ਦਾਤੂ ਇਹੋ ਜਿਹੇ ਤਾਨ੍ਹੇ ਹੋਰ ਨਹੀਂ ਝੱਲ ਸਕਦਾ ਸੀ ਅਤੇ ਦੂਸਰੇ ਦਿਨ ਸਵੇਰੇ ਹੀ ਗੋਇੰਦਵਾਲ ਵੱਲ ਚੱਲ ਪਿਆ ਤਾਂ ਕਿ

ਆਪਣੀਆਂ ਅੱਖਾਂ ਨਾਲ ਸਾਰੇ ਹਾਲਾਤ ਦਾ ਜਾਇਜ਼ਾ ਲੈ ਸਕੇ। ਗੁਰੂ ਜੀ ਨੂੰ ਏਨੇ ਠਾਠ-ਬਾਠ ਨਾਲ ਘਿਰੇ ਹੋਏ ਵੇਖ ਕੇ ਉਸ ਨੇ ਕਿਹਾ, "ਹਾਲੇ ਕੱਲ੍ਹ ਹੀ ਤਾਂ ਤੂੰ ਸਾਡੇ ਘਰ ਵਿਚ ਪਾਣੀ ਢੋਣ ਵਾਲਾ ਸੇਵਕ ਸੀ ਤੇ ਅੱਜ ਤੂੰ ਗੁਰੂ ਬਣਿਆ ਬੈਠਾ ਹੈਂ।" ਇਹ ਕਹਿ ਕੇ ਉਸ ਨੇ ਗੁਰੂ ਜੀ ਨੂੰ ਲੱਤ ਮਾਰ ਕੇ ਗੱਦੀ ਤੋਂ ਲਾਹ ਦਿੱਤਾ। ਗੁਰੂ ਜੀ ਨੇ ਬੜੀ ਨਿਮਰਤਾ ਨਾਲ ਜਵਾਬ ਦਿੱਤਾ, "ਮੇਰੇ ਗੁਰਦੇਵ ਦੇ ਸਾਹਿਬਜ਼ਾਦੇ ਜੀ, ਮੈਨੂੰ ਮਾਫ ਕਰ ਦਿਓ। ਤੇਰੇ ਪੈਰ ਤੇ ਜ਼ਰੂਰ ਸੱਟ ਵੱਜੀ ਹੋਵੇਗੀ।" ਇਸ ਦੇ ਉਪਰੰਤ ਗੁਰੂ ਜੀ ਉੱਠੇ ਤੇ ਆਪਣੇ ਘਰ ਦੀ ਉਪਰਲੀ ਮੰਜ਼ਲ ਤੇ ਨਵੇਕਲੇ ਹੋ ਗਏ। ਉਹਨਾਂ ਦੇ ਸਿੱਖ ਆਪਣੇ ਸੁਆਮੀ ਨਾਲ ਹੋਈ ਹਿੰਸਕ ਘਟਨਾ ਤੇ ਬਹੁਤ ਗੁੱਸੇ ਸਨ ਤੇ ਉਹ ਵੀ ਉਥੋਂ ਚਲੇ ਗਏ। ਗੁਰੂ ਜੀ ਜਦੋਂ ਇਕਾਂਤ ਵਿਚ ਹੋਏ ਤਾਂ ਉਹਨਾਂ ਨੇ ਆਪਣੇ ਲਈ ਸਭ ਤੋਂ ਠੀਕ ਕਾਰਵਾਈ ਤੇ ਵਿਚਾਰ ਕੀਤੀ ਅਤੇ ਸ਼ਾਮ ਤੱਕ ਉਹਨਾਂ ਨੇ ਫੈਸਲਾ ਕਰ ਲਿਆ ਕਿ ਉਹਨਾਂ ਨੂੰ ਸ਼ਾਂਤੀ ਤਾਂ ਹੀ ਮਿਲ ਸਕਦੀ ਹੈ ਜੇ ਉਹ ਆਪਣੇ ਆਪ ਨੂੰ ਆਪਣੇ ਜਾਬਰ ਤੋਂ ਦੂਰ ਲੈ ਜਾਣ। ਫੈਸਲੇ ਅਨੁਸਾਰ ਉਹ ਗੋਇੰਦਵਾਲ ਤੋਂ ਆਪਣੇ ਪਿੰਡ ਬਾਸਰਕੇ ਚਲੇ ਗਏ।

ਦੂਸਰੀ ਸਵੇਰ ਤੜਕੇ ਹੀ ਗੁਰੂ ਜੀ ਨੂੰ ਬਾਸਰਕੇ ਦਾ ਇਕ ਜ਼ਿੰਮੀਦਾਰ ਸੇਵਕ ਰਸਤੇ ਵਿਚ ਮਿਲਿਆ ਜੋ ਪਿੰਡ ਤੋਂ ਕੁਝ ਦੂਰ ਆਪਣੇ ਖੇਤਾਂ ਨੂੰ ਜਾ ਰਿਹਾ ਸੀ। ਉਹ ਗੁਰੂ ਜੀ ਦੇ ਚਰਨਾਂ ਤੇ ਡਿੱਗ ਪਿਆ ਅਤੇ ਕਹਿਣ ਲੱਗਾ, "ਆਪ ਜੀ ਨੂੰ ਗੁਰਿਆਈ ਦੀ ਗੱਦੀ ਮਿਲ ਚੁੱਕੀ ਹੈ, ਤੁਸੀਂ ਇੱਥੇ ਇਕੱਲੇ ਕਿਸ ਤਰ੍ਹਾਂ ਆਏ ਹੋ ?" ਗੁਰੂ ਜੀ ਨੇ ਰਹਿਣ ਲਈ ਘਰ ਪੁੱਛਿਆ ਅਤੇ ਉਸ ਨੇ ਉਸੇ ਵੇਲੇ ਉਹਨਾਂ ਲਈ ਘਰ ਬਣਾ ਦਿੱਤਾ। ਗੁਰੂ ਜੀ ਨੇ ਉਸ ਵਿਚ ਜਾਣ ਤੋਂ ਪਹਿਲਾਂ ਆਪਣੇ ਸੇਵਕ ਨੂੰ ਕਿਹਾ ਕਿ ਦਰਵਾਜ਼ੇ ਨੂੰ ਇੱਟਾਂ ਨਾਲ ਬੰਦ ਕਰ ਦੇਵੇ ਅਤੇ ਉਸ ਉਤੇ ਇਹ ਲਿਖ ਦੇਵੇ, ਜੋ ਵੀ ਇਹ ਦਰਵਾਜ਼ਾ ਖੋਲ੍ਹੇਗਾ ਉਹ ਮੇਰਾ ਸਿੱਖ ਨਹੀਂ ਤੇ ਨਾ ਹੀ ਮੈਂ ਉਸ ਦਾ ਗੁਰੂ ਹੋਵਾਂਗਾ।" ਗੁਰੂ ਜੀ ਨੇ ਇਸ ਤਰ੍ਹਾਂ ਆਪਣੇ ਆਪ ਨੂੰ ਬੰਦ ਕਰ ਲਿਆ ਤੇ ਆਪਣੇ ਆਪ ਨੂੰ ਧੀਰਜ ਦੇਣ ਲਈ ਕਬੀਰ ਦੇ ਇਸ ਦੋਹਰਾ ਦਾ ਵਿਚਾਰ ਲਿਆਂਦਾ ...

ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ।
ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੩)*

ਦਾਤੂ ਹੁਣ ਗੋਇੰਦਵਾਲ ਵਿਚ ਗੁਰੂ ਜੀ ਦੀ ਗੱਦੀ ਤੇ ਬੈਠਣ ਲਈ ਆਜ਼ਾਦ ਸੀ ਅਤੇ ਆਪਣੇ ਨਵੇਂ ਅਹੁਦੇ ਨੂੰ ਪਾ ਕੇ ਉਹ ਬਹੁਤ ਹੰਕਾਰੀ ਹੋ ਗਿਆ। ਸਿੱਖ ਭਾਵੇਂ ਉਸ ਕੋਲ ਨਹੀਂ ਜਾਂਦੇ ਸਨ ਅਤੇ ਗੋਇੰਦਵਾਲ ਜਾਣ ਵਾਲੇ ਸਾਰੇ ਤੀਰਥ ਯਾਤਰੂ ਗੁਰੂ ਜੀ ਨਾਲ ਉਸ ਦੇ ਬੁਰੇ ਵਤੀਰੇ ਬਾਰੇ ਸੁਣ ਕੇ ਵਾਪਸ ਮੁੜ ਜਾਂਦੇ। ਆਪਣੇ ਵੱਲ ਨਫਰਤ ਦਾ ਵਰਤਾਓ ਵੇਖ ਕੇ ਉਸ ਨੇ ਆਪਣੀ ਨਵੀਂ ਹਾਸਲ ਕੀਤੀ ਦੌਲਤ ਨੂੰ ਊਠ ਤੇ ਲੱਦਿਆ ਤੇ ਖਡੂਰ ਵਾਪਸ ਚਲਾ ਗਿਆ। ਰਸਤੇ ਵਿਚ ਉਸ ਦਾ ਟਾਕਰਾ ਡਾਕੂਆਂ ਨਾਲ ਹੋ ਗਿਆ ਜਿਨ੍ਹਾਂ ਨੇ ਊਠ ਉਸਦੇ ਸਮਾਨ ਸਮੇਤ ਖੋਹ ਲਿਆ। ਉਹਨਾਂ ਵਿਚੋਂ ਇਕ ਡਾਕੂ ਨੇ ਦਾਤੂ ਨੂੰ ਉਸ ਪੈਰ ਉਤੇ ਮਾਰਿਆ ਜਿਸ ਨਾਲ ਉਸ ਨੇ ਗੁਰੂ ਜੀ ਨੂੰ ਮਾਰਿਆ ਸੀ। ਉਹ ਢੋਲ ਦੀ ਤਰ੍ਹਾਂ ਸੁੱਜ ਗਿਆ ਅਤੇ ਉਸ ਨੂੰ ਉਸ ਤੋਂ ਬੜੀ ਤਕਲੀਫ ਹੋਈ।

ਸਿੱਖ ਆਪਣੇ ਗੁਰੂ ਜੀ ਨੂੰ ਇਸ ਤਰ੍ਹਾਂ ਗੁਆ ਕੇ ਬਹੁਤ ਮਾਯੂਸ ਹੋਏ। ਕਈ ਉਹਨਾਂ ਨੂੰ ਜੰਗਲਾਂ ਵਿਚ ਲੱਭਣ ਗਏ ਤੇ ਕਈਆਂ ਨੇ ਬਿਆਸ ਦਰਿਆ ਦੇ ਕੰਢੇ ਤੇ ਭਾਲ ਕੀਤੀ ਪਰ ਉਹਨਾਂ

ਦਾ ਕੁਝ ਪਤਾ ਨਾ ਲੱਭਿਆ। ਫਿਰ ਇਹ ਸੋਚਿਆ ਗਿਆ ਕਿ ਭਾਈ ਬੁੱਢਾ ਜੀ ਦੀ ਸਲਾਹ ਲਈ ਜਾਏ ਜੋ ਕਿ ਸਭ ਤੋਂ ਪਹਿਲੇ ਸਿੱਖ ਸਨ। ਉਸ ਨੇ ਪਹਿਲੇ ਗੁਰੂ ਅੰਗਦ ਦੇਵ ਜੀ ਦੇ ਛੁਪਣ ਦੀ ਜਗ੍ਹਾ ਲੱਭੀ ਸੀ ਅਤੇ ਉਹਨਾਂ ਨੂੰ ਉਮੀਦ ਸੀ ਕਿ ਹੁਣ ਵੀ ਗੁਰੂ ਅਮਰਦਾਸ ਜੀ ਨੂੰ ਲੱਭਣ ਵਿਚ ਉਸ ਤਰ੍ਹਾਂ ਹੀ ਸਫਲਤਾ ਮਿਲੇਗੀ। ਇਸ ਤਰ੍ਹਾਂ ਉਹਨਾਂ ਨੇ ਭਾਈ ਬੁੱਢਾ ਜੀ ਨੂੰ ਬੇਨਤੀ ਕੀਤੀ ਕਿ ਉਹ ਫਿਰ ਉਹਨਾਂ ਦਾ ਮੋਹਰੀ ਬਣੇ। ਉਹਨਾਂ ਦੀ ਬੇਨਤੀ ਨੇ ਭਾਈ ਬੁੱਢਾ ਜੀ ਨੂੰ ਦੁਚਿੱਤੀ ਵਿਚ ਪਾ ਦਿੱਤਾ। ਜੇ ਉਹ ਇਹ ਦੱਸਦੇ ਹਨ ਕਿ ਗੁਰੂ ਜੀ ਕਿਥੇ ਹਨ ਤਾਂ ਗੁਰੂ ਜੀ ਹੋ ਸਕਦਾ ਹੈ ਕਿ ਨਰਾਜ਼ ਹੋਣ ਤੇ ਜੇ ਉਹ ਦੂਸਰੇ ਪਾਸੇ ਨਹੀਂ ਦੱਸਦਾ ਤਾਂ ਵੀ ਸਿੱਖਾਂ ਦੀ ਮਾਯੂਸੀ ਅਸਹਿਣਯੋਗ ਹੋ ਜਾਵੇਗੀ। ਭਾਈ ਬੁੱਢਾ ਜੀ ਨੇ ਸਭ ਕੁਝ ਸੋਚ ਕੇ ਇਹ ਫੈਸਲਾ ਕੀਤਾ ਕਿ ਉਸ ਨੂੰ ਉਹ ਹੀ ਕਰਨਾ ਚਾਹੀਦਾ ਹੈ ਜੋ ਠੀਕ ਹੈ ਤੇ ਗੁਰੂ ਜੀ ਦੇ ਲੱਭਣ ਦੀ ਕੋਸ਼ਿਸ਼ ਸ਼ੁਰੂ ਕੀਤੀ। ਗੁਰੂ ਜੀ ਦੀ ਭਾਲ ਲਈ ਉਸ ਨੇ ਇਹ ਨਿਸ਼ਚਾ ਕੀਤਾ ਕਿ ਉਹਨਾਂ ਦੀ ਘੋੜੀ ਗੁਰੂ ਜੀ ਨੂੰ ਲੱਭਣ ਲਈ ਢੂੰਡਣ ਵਾਲਿਆਂ ਦੀ ਟੋਲੀ ਦੇ ਅੱਗੇ ਰੱਖੀ ਜਾਏ ਤੇ ਸਾਰੇ ਉਸ ਦਾ ਪਿੱਛਾ ਕਰਨ। ਇਸੇ ਤਰ੍ਹਾਂ ਗੁਰੂ ਜੀ ਦੀ ਖ਼ਾਲੀ ਗੁਰ ਗੱਦੀ ਵੱਲ ਸਿਰ ਨਿਵਾ ਕੇ ਤੇ ਆਪਣੀ ਖ਼ੋਜ ਦੀ ਸਫ਼ਲਤਾ ਲਈ ਅਰਦਾਸ ਕਰਦੇ ਹੋਏ ਉਹਨਾਂ ਨੇ ਘੋੜੀ ਨੂੰ ਖੁੱਲ੍ਹਾ ਛੱਡ ਦਿੱਤਾ ਤੇ ਬੇਸਬਰੀ ਨਾਲ ਥੋੜ੍ਹੇ ਫ਼ਰਕ ਤੇ ਉਸ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ।

ਉਸ ਨੇ ਬਿਨਾਂ ਕਿਸੇ ਗਲਤੀ ਦੇ ਬਾਸਰਕੇ ਗੁਰੂ ਜੀ ਦੇ ਘਰ ਵੱਲ ਨੂੰ ਰਸਤਾ ਫੜ ਲਿਆ ਅਤੇ ਦਰਵਾਜ਼ੇ ਅੱਗੇ ਖੜ੍ਹੀ ਹੋ ਗਈ। ਸਿੱਖਾਂ ਨੇ ਭਾਈ ਬੁੱਢਾ ਜੀ ਨੂੰ ਉਹਨਾਂ ਦੀ ਸੋਚੀ ਹੋਈ ਤਰਕੀਬ ਦੀ ਸਫਲਤਾ ਤੇ ਵਧਾਈ ਦਿੱਤੀ। ਹੁਣ ਇਹ ਬੜੀ ਭਾਰੀ ਮੁਸ਼ਕਲ ਆ ਪਈ ਕਿ ਗੁਰੂ ਜੀ ਤੱਕ ਕਿਸ ਤਰ੍ਹਾਂ ਪਹੁੰਚਿਆ ਜਾਏ। ਉਹਨਾਂ ਦੀਆਂ ਅੱਖਾਂ ਦੇ ਸਾਹਮਣੇ ਇਹ ਸਾਫ ਲਿਖਿਆ ਸੀ, "ਜੋ ਵੀ ਦਰਵਾਜ਼ਾ ਖੋਲ੍ਹੇਗਾ ਉਹ ਮੇਰਾ ਸਿੱਖ ਨਹੀਂ ਤੇ ਨਾ ਹੀ ਮੈਂ ਉਸ ਦਾ ਗੁਰੂ।" ਹੋਰ ਕਿਸੇ ਦਰਵਾਜ਼ੇ ਨੂੰ ਲੱਭਣ ਦੀ ਭਾਵੇਂ ਕੋਈ ਮਨਾਹੀ ਨਹੀਂ ਸੀ। ਇਸ ਕਰਕੇ ਉਹਨਾਂ ਨੇ ਦੀਵਾਰ ਵਿਚ ਸੰਨ੍ਹ ਲਾਣ ਦਾ ਫੈਸਲਾ ਕੀਤਾ। ਉਹਨਾਂ ਨੇ ਇਸ ਤਰ੍ਹਾਂ ਹੀ ਕੀਤਾ ਅਤੇ ਸਾਰੇ ਉਸ ਵਿਚੋਂ ਦੀ ਲੰਘ ਗਏ। ਗੁਰੂ ਜੀ ਇਸ ਖਲਬਲੀ ਨੂੰ ਸੁਣ ਕੇ ਆਪਣੀ ਡੂੰਘੀ ਸਮਾਧੀ ਵਿਚੋਂ ਉਠ ਪਏ। ਉਹਨਾਂ ਨੇ ਆਪਣੇ ਅਚਾਨਕ ਤੇ ਬਿਨ ਬੁਲਾਏ ਮਹਿਮਾਨਾਂ ਤੋਂ ਪੁੱਛਿਆ ਕਿ ਉਹਨਾਂ ਨੇ ਆਦੇਸ਼ਾਂ ਦੀ ਉਲੰਘਣਾ ਕਰਕੇ ਦਰਵਾਜ਼ਾ ਕਿਉਂ ਖੋਲ੍ਹਿਆ ਹੈ। ਉਹਨਾਂ ਦੇ ਸਭ ਕੁਝ ਦਰਸਾਣ ਤੇ ਗੁਰੂ ਜੀ ਨੇ ਉਹਨਾਂ ਦੀ ਹਾਲਤ ਸਮਝ ਲਈ। ਭਾਈ ਬੁੱਢਾ ਜੀ ਨੇ ਫਿਰ ਗੁਰੂ ਜੀ ਨੂੰ ਸਪੱਸ਼ਟ ਤੌਰ ਤੇ ਕਿਹਾ, "ਗੁਰੂ ਜੀ, ਗੁਰੂ ਅੰਗਦ ਦੇਵ ਜੀ ਨੇ ਸਾਨੂੰ ਤੁਹਾਡੇ ਲੜ ਲਾਇਆ ਹੈ, ਫਿਰ ਵੀ ਤੁਸੀਂ ਸਾਨੂੰ ਛੱਡ ਕੇ ਇਥੇ ਲੁੱਕ ਗਏ ਹੋ। ਅਸੀਂ ਆਤਮਿਕ ਸ਼ਾਂਤੀ ਕਿਸ ਤਰ੍ਹਾਂ ਲਈਏ?" ਗੁਰੂ ਜੀ ਮੁਸਕਰਾਏ ਪਰ ਚੁੱਪ ਰਹੇ।

ਦੀਵਾਰ ਦੀ ਸੰਨ੍ਹ ਨੂੰ ਇੱਟਾਂ ਦਾ ਆਸਰਾ ਦੇ ਕੇ ਖੜ੍ਹਾ ਕੀਤਾ ਗਿਆ ਹੈ ਜੋ ਬਾਸਰਕੇ ਵਿਚ ਹਾਲੇ ਵੀ ਮੌਜੂਦ ਹੈ ਜਿੱਥੇ ਹਰ ਸਾਲ ਭਾਦੋਂ ਦੀ ਪੂਰਨਮਾਸ਼ੀ ਨੂੰ ਇਸ ਘਟਨਾ ਦੀ ਯਾਦ ਵਿਚ ਮੇਲਾ ਲਗਦਾ ਹੈ। ਗੁਰੂ ਜੀ ਸਿੱਖਾਂ ਦੇ ਪਿਆਰ ਤੇ ਸ਼ਰਧਾ ਦਾ ਅਪਮਾਨ ਨਹੀਂ ਕਰ ਸਕਦੇ ਸਨ ਅਤੇ ਆਪਣੀ ਘੋੜੀ ਤੇ ਚੜ੍ਹ ਕੇ ਉਹਨਾਂ ਨਾਲ ਵਾਪਸ ਗੋਇੰਦਵਾਲ ਆ ਗਏ। ਉਹਨਾਂ ਦੀਆਂ ਆਤਮਿਕ ਜ਼ਿੰਮੇਵਾਰੀਆਂ ਦੇ ਪੁਨਰ-ਗ੍ਰਹਿਣ ਤੇ ਦੀਪ ਮਾਲਾ ਹੋਈਆਂ, ਖ਼ੁਸ਼ੀਆਂ ਮਨਾਈਆਂ ਗਈਆਂ ਤੇ ਪ੍ਰੀਤੀ ਭੋਜਨ ਹੋਏ। ਏਸੇ ਦੌਰਾਨ, ਦਾਤੂ ਆਪਣੇ ਪੈਰ ਦੀ ਦਰਦ ਕਰਕੇ ਖਡੂਰ ਵਿਚ ਹੀ ਅਟਕਿਆ ਹੋਇਆ ਸੀ ਅਤੇ ਉਸ ਸ਼ਰਮ ਕਰਕੇ ਹੀ ਜੇ ਕਿਸੇ ਹੋਰ ਕਾਰਨ ਕਰਕੇ ਨਹੀਂ, ਉਹ ਗੁਰੂ ਜੀ ਕੋਲ

ਆਉਣ ਲਈ ਰਾਜ਼ੀ ਨਹੀਂ ਹੋਇਆ ਸੀ।

ਗੁਰੂ ਜੀ ਦੀ ਪਾਵਨਤਾ ਤੇ ਸੰਤ ਸੁਭਾ ਦੀ ਮਹਿਮਾ ਜਿਉਂ ਜਿਉਂ ਵਧਦੀ ਗਈ ਤਿਉਂ ਤਿਉਂ ਲੋਕਾਂ ਦੀ ਸ਼ਰਧਾ ਉਹਨਾਂ ਲਈ ਵਧਦੀ ਗਈ। ਜਲੰਧਰ ਦੋਆਬ, ਜੋ ਕਿ ਸਤਲੁਜ ਤੇ ਬਿਆਸ ਦਰਿਆਵਾਂ ਦੇ ਵਿਚਕਾਰ ਹੈ, ਦੇ ਇਕ ਪਿੰਡ ਡੱਲੇ ਦੇ ਰਹਿਣ ਵਾਲੇ ਪਾਰੋ ਨੇ ਉਹਨਾਂ ਕੋਲੋਂ ਧਾਰਮਿਕ ਸਿੱਖਿਆ ਲਈ ਤੇ ਮੁਕਤੀ ਪ੍ਰਾਪਤ ਕੀਤੀ। ਪਾਰੋ ਹਰ ਦੂਸਰੇ ਦਿਨ ਗੁਰੂ ਨੂੰ ਘੋੜੇ ਤੇ ਮਿਲਣ ਆਉਂਦਾ। ਇਕ ਦਿਨ ਨਵਾਬ ਦੇ ਪੁੱਤਰ ਨੇ ਵੇਖਿਆ ਤੇ ਉਸ ਦਾ ਪਿੱਛਾ ਕੀਤਾ। ਉਸ ਨੇ ਪਾਰੋ ਨੂੰ ਆਪਣੇ ਘੋੜੇ ਸਮੇਤ ਬਿਆਸ ਦੇ ਡੂੰਘੇ ਪਾਣੀ ਵਿਚ ਡੁਬਕੀ ਮਾਰਦਿਆਂ ਅਤੇ ਦੂਸਰੇ ਕਿਨਾਰੇ ਤੇ ਸਹੀ ਸਲਾਮਤ ਪਹੁੰਚਦਿਆਂ ਵੇਖਿਆ। ਨਵਾਬ ਦੇ ਪੁੱਤਰ ਨੇ ਉਸ ਨੂੰ ਵਧਾਈ ਦਿੱਤੀ ਅਤੇ ਪੁੱਛਿਆ ਕਿ ਕਿਸ ਦੀ ਸੇਵਾ ਵਿਚ ਉਹ ਇਤਨੀ ਮੁਸੀਬਤ ਤੇ ਖਤਰਾ ਮੁੱਲ ਲੈਂਦਾ ਹੈ। ਪਾਰੋ ਨੇ ਉਸ ਨੂੰ ਗੁਰੂ ਜੀ ਲਈ ਆਪਣੀ ਸ਼ਰਧਾ ਤੇ ਦਰਸ਼ਨ ਕਰਨ ਬਾਰੇ ਦੱਸਿਆ। ਗੁਰੂ ਨਾਨਕ ਦੇਵ ਜੀ ਬਾਰੇ ਤੇ ਉਹਨਾਂ ਦੇ ਵਾਰਿਸਾਂ ਬਾਰੇ ਇਹ ਸੁਣ ਕੇ ਨਵਾਬ ਦਾ ਪੁੱਤਰ ਸਿੱਖ ਬਣ ਗਿਆ ਤੇ ਉਸ ਨੇ ਆਪਣੀ ਜੱਦੀ ਨਵਾਬੀ ਦਾ ਤਿਆਗ ਕਰ ਦਿੱਤਾ।

ਇਕ ਵਾਰੀ ਭਾਈ ਲਾਲੋ, ਜੋ ਕਿ ਡੱਲੇ ਪਿੰਡ ਦੇ ਸ਼ਾਹੂਕਾਰ ਦਾ ਪੁੱਤਰ ਸੀ, ਭਾਈ ਪਾਰੋ ਨਾਲ ਗੁਰੂ ਜੀ ਦੇ ਦਰਸ਼ਨਾਂ ਨੂੰ ਗਿਆ। ਭਾਈ ਲਾਲੋ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਰੱਖਦਾ ਸੀ। ਜਦੋਂ ਉਹ ਵੱਡਾ ਹੋਇਆ ਤਾਂ ਉਸ ਦਾ ਪਿਤਾ ਉਸ ਲਈ ਕਾਫੀ ਧਨ-ਦੌਲਤ ਛੱਡ ਕੇ ਗੁਜ਼ਰ ਗਿਆ। ਆਪਣੀ ਮਿਹਨਤ ਨਾਲ ਉਸ ਨੇ ਹੋਰ ਦੌਲਤ ਵਧਾ ਲਈ ਅਤੇ ਨਾਲ ਹੀ ਜੋ ਵੀ ਮੁਸੀਬਤ ਦਾ ਮਾਰਿਆ ਉਸ ਕੋਲ ਆਉਂਦਾ ਉਹ ਉਸ ਦੀ ਸਹਾਇਤਾ ਕਰਦਾ ਤੇ ਆਪਣੇ ਦਾਨ-ਪੁੰਨ ਕਰਕੇ ਮਸ਼ਹੂਰ ਹੋ ਗਿਆ। ਲਾਲ ਦਾ ਮਤਲਬ ਹੈ ਹੀਰਾ ਜਾਂ ਕੀਮਤੀ ਪੱਥਰ। ਗੁਰੂ ਜੀ ਨੇ ਉਸ ਦਾ ਨਾਮ ਸੁਣ ਕੇ ਕਿਹਾ, "ਲਾਲੋ ਹਰਿ ਰੰਗ ਰੰਗਿਆ ਗਿਆ।" ਭਾਵ ਇਸ ਦਾ ਮਤਲਬ ਦੋ ਤਰ੍ਹਾਂ ਲਿਆ ਜਾ ਸਕਦਾ ਹੈ, ਇਕ ਤਾਂ ਇਹ ਹੈ .... ਲਾਲੋਂ ਰੱਬ ਦੇ ਪਿਆਰ ਵਿਚ ਰੰਗਿਆ ਗਿਆ ਤੇ ਦੂਸਰਾ ਕਿ ਲਾਲ ਹਰ ਰੰਗ ਨਾਲ ਚਮਕਦਾ ਹੈ। ਲਾਲੋ ਗੁਰੂ ਜੀ ਸਿੱਖਿਆ ਪਾ ਕੇ ਸਿੱਖ ਬਣ ਕੇ ਗੁਰੂ ਦਾ ਲਾਲ ਬਣ ਗਿਆ ਹੈ। ਉਹ ਉਹਨਾਂ ਨੂੰ ਹਰ ਮਹੀਨੇ ਦੀ ਪਹਿਲੀ ਤਰੀਕ ਨੂੰ ਮਿਲਣ ਆਉਂਦਾ ਸੀ। ਜਦੋਂ ਉਹ ਘਰ ਜਾਂਦਾ ਸੀ ਤਾਂ ਆਪਣੇ ਨਾਲ ਇਕ ਜਾਂ ਦੋ ਸਿੱਖ ਲੈ ਜਾਂਦਾ ਸੀ। ਉਹਨਾਂ ਨੂੰ ਉਹ ਆਪਣੀ ਅਗਲੇ ਮਹੀਨੇ ਦੀ ਮੁਲਾਕਾਤ ਤੇ ਵਾਪਸ ਲੈ ਆਉਂਦਾ ਸੀ ਤੇ ਇਕ ਦੋ ਹੋਰ ਆਪਣੇ ਸਾਥ ਲਈ ਲੈ ਜਾਂਦਾ ਸੀ। ਇਸ ਤਰ੍ਹਾਂ ਸੁਹਿਰਦ ਸਿੱਖਾਂ ਨੂੰ ਬਦਲ-ਬਦਲ ਕੇ ਲਿਜਾ ਕੇ ਉਹ ਗੁਰੂ ਜੀ ਦੇ ਨਾਲ ਆਪਣੀ ਸਿੱਖੀ ਦੀ ਪਕਿਆਈ ਦੇ ਸੰਬੰਧ ਮਜ਼ਬੂਤ ਕਰਦਾ ਸੀ।

ਭਾਈ ਲਾਲੋ ਦੀ ਇਕ ਮੁਲਾਕਾਤ ਦੇ ਦੌਰਾਨ ਗੁਰੂ ਜੀ ਨੇ ਉਸ ਦੇ ਮਹਾਨ ਲੋਕ ਭਲਾਈ ਦੇ ਕੰਮਾਂ ਲਈ ਉਸ ਨੂੰ ਵਧਾਈ ਦਿੱਤੀ। ਫਿਰ ਉਸ ਦੇ ਮੱਥੇ ਤੇ ਹੱਥ ਲਾ ਕੇ ਗੁਰੂ ਜੀ ਨੇ ਕਿਹਾ ਕਿ ਉਹਨਾਂ ਨੇ ਉਸ ਨੂੰ ਆਤਮਿਕ ਬਲ ਤੇ ਮਨ ਦੀ ਪਵਿੱਤਰਤਾ ਪ੍ਰਦਾਨ ਕੀਤੀ ਹੈ। ਇਸ ਤਰ੍ਹਾਂ ਗੁਰੂ ਜੀ ਦੀ ਪ੍ਰਸ਼ੰਸਾ ਲੈ ਕੇ ਭਾਈ ਲਾਲੋ ਅਖੀਰੀ ਵਾਰ ਘਰ ਪਹੁੰਚਿਆ ਅਤੇ ਉਥੇ ਉਹ ਨਿਮਰਤਾ ਤੇ ਉਪਕਾਰ ਦਾ ਵਰਤਾਰਾ ਕਰਦਾ ਰਿਹਾ, ਜਿਸ ਕਰਕੇ ਉਹ ਪਹਿਲੇ ਤੋਂ ਹੀ ਬਹੁਤ ਮਸ਼ਹਰ ਸੀ।

ਇਕ ਖੱਤਰੀ, ਜਿਸ ਦਾ ਨਾਮ ਸੁਲਤਾਨਪੁਰ ਦਾ ਮਹੇਸ਼ਾ ਸੀ। ਉਸ ਨੇ ਵੀ ਗੁਰੂ ਜੀ ਦੀ ਛੱਤਰ-ਛਾਇਆ ਤੇ ਉਹਨਾਂ ਦੇ ਚਰਨਾਂ ਵਿਚ ਬੈਠਣ ਦੀ ਪ੍ਰਵਾਨਗੀ ਮੰਗੀ। ਗੁਰੂ ਜੀ ਨੇ ਉਸ ਨੂੰ

ਸਿੱਖ ਧਰਮ ਵਿਚ ਪ੍ਰਵੇਸ਼ ਕਰਵਾਇਆ ਅਤੇ ਇਸ ਦੇ ਸਿਧਾਂਤ ਸਿਖਾਏ। ਇਸ ਤੋਂ ਥੋੜ੍ਹੀ ਦੇਰ ਬਾਅਦ ਮਹੇਸ਼ਾ ਆਪਣਾ ਸਾਰਾ ਧਨ ਦੌਲਤ ਗੁਆ ਬੈਠਾ ਪਰ ਉਸ ਦਾ ਗੁਰੂ ਵਿਚ ਵਿਸ਼ਵਾਸ ਨਾ ਘਟਿਆ। ਗੁਰੂ ਜੀ ਦੀ ਅਰਦਾਸ ਕਰਨ ਸਦਕਾ ਰੱਬ ਨੇ ਉਸ ਦੀ ਸਾਰੀ ਜਾਇਦਾਦ ਵਾਪਸ ਦੁਆ ਦਿੱਤੀ ਤੇ ਉਸ ਨੂੰ ਮੁਕਤੀ ਦੀ ਅਣਮੋਲ ਦਾਤ ਵੀ ਪ੍ਰਦਾਨ ਕੀਤੀ।

ਗੁਰੂ ਜੀ ਖਿਮਾ ਤੇ ਸਿਦਕ ਦਾ ਪ੍ਰਚਾਰ ਕਰਦੇ ਪਰ ਉਹਨਾਂ ਦੇ ਦੁਸ਼ਮਨ ਉਹਨਾਂ ਦੀਆਂ ਮਿਹਰਬਾਨੀਆਂ ਦੇ ਬਦਲੇ ਵਿਚ ਉਹਨਾਂ ਨੂੰ ਬੁਰਿਆਈ ਹੀ ਦਿੰਦੇ। ਉਹਨਾਂ ਦੀ ਨਿੰਦਾ ਗੁਰੂ ਜੀ ਲਈ ਵਰਖਾ ਦੀ ਤਰ੍ਹਾਂ ਸੀ ਜੋ ਮਿੱਟੀ ਦੀ ਦੀਵਾਰ ਨੂੰ ਤਾਂ ਭਾਵੇਂ ਢਾਹ ਦੇਵੇ ਪਰ ਪਹਾੜੀ ਦੀ ਢਲਾਣ ਨੂੰ ਤਾਂ ਸਾਫ ਕਰਦੀ ਹੈ। ਜਦੋਂ ਗੋਇੰਦਵਾਲ ਦੀ ਅਹਿਮੀਅਤ ਵਧੀ ਤਾਂ ਕੁਝ ਮੁਸਲਮਾਨ ਪਤਵੰਤੇ ਉਥੇ ਆ ਕੇ ਵੱਸ ਗਏ। ਆਪਣੀ ਤਾਕਤ ਤੇ ਦੌਲਤ ਦੇ ਹੰਕਾਰ ਵਿਚ ਉਹ ਸਭ ਨੂੰ ਆਪਣੇ ਆਪ ਤੋਂ ਘਟੀਆ ਸਮਝਦੇ। ਉਹ ਗੁਰੂ ਜੀ ਦੀ ਪ੍ਰਸਿੱਧੀ ਸਹਾਰ ਨਹੀਂ ਸਕਦੇ ਸਨ ਤੇ ਉਹਨਾਂ ਦੀ ਹਰ ਤਰ੍ਹਾਂ ਨਾਲ ਅਵੱਗਿਆ ਕਰਦੇ, ਪਰ ਗੁਰੂ ਜੀ ਉਹਨਾਂ ਕੋਲੋਂ ਬਦਲਾ ਲੈਣ ਦੀ ਇੱਛਾ ਨਾ ਰੱਖਦੇ ਹੋਏ ਉਹਨਾਂ ਲਈ ਵਾਹਿਗੁਰੂ ਅੱਗੇ ਅਰਦਾਸ ਕਰਦੇ ਕਿ ਇਹਨਾਂ ਦੇ ਹਿਰਦੇ ਨਰਮ ਹੋਣ ਤੇ ਇਹਨਾਂ ਨੂੰ ਠੀਕ ਰਸਤਾ ਵਿਖਾਈ ਦੇਵੇ। ਜਦੋਂ ਸਿੱਖ ਗੁਰੂ ਜੀ ਦੇ ਲੰਗਰ ਲਈ ਪਾਣੀ ਲੈਣ ਜਾਂਦੇ ਤਾਂ ਮੁਸਲਮਾਨ ਮੁੰਡਿਆਂ ਨੂੰ ਉਹਨਾਂ ਦੇ ਮਿੱਟੀ ਦੇ ਭਾਂਡਿਆਂ ਨੂੰ ਗੋਲੀਆਂ ਤੇ ਢੀਮਾਂ ਨਾਲ ਤੋੜਨ ਲਈ ਉਕਸਾਇਆ ਜਾਂਦਾ।

ਜਦੋਂ ਵੀ ਸਿੱਖ ਇਸ ਗੱਲ ਦਾ ਇਤਰਾਜ਼ ਕਰਦੇ ਤਾਂ ਮੁਸਲਮਾਨ ਉਹਨਾਂ ਤੇ ਵਾਰ ਕਰਦੇ। ਜਦੋਂ ਸਿੱਖਾਂ ਤੇ ਬਹੁਤ ਜ਼ਿਆਦਤੀਆਂ ਹੋਈਆਂ ਤਾਂ ਉਹਨਾਂ ਨੇ ਗੁਰੂ ਜੀ ਕੋਲ ਸ਼ਿਕਾਇਤ ਕੀਤੀ ਤਾਂ ਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਮਿੱਟੀ ਦੇ ਟੁੱਟਣ ਵਾਲੇ ਭਾਂਡਿਆਂ ਨਾਲੋਂ ਮਸ਼ਕ ਦੀ ਵਰਤੋਂ ਕਰੋ ਜਿਸ ਨੂੰ ਛੇਤੀ ਤੋੜਿਆ ਨਹੀਂ ਜਾ ਸਕਦਾ। ਸਿੱਖਾਂ ਨੇ ਇਸ ਸਲਾਹ ਤੇ ਅਮਲ ਕੀਤਾ ਪਰ ਮੁਸਲਮਾਨਾਂ ਨੇ ਮਸ਼ਕ ਵਿਚ ਵੀ ਤੀਰਾਂ ਨਾਲ ਮੋਰੀਆਂ ਕਰ ਦਿੱਤੀਆਂ ਅਤੇ ਪਹਿਲੇ ਦੀ ਤਰ੍ਹਾਂ ਪਾਣੀ ਢੋਣ ਵਾਲਿਆਂ ਸਿੱਖਾਂ ਨੂੰ ਤੰਗ ਕਰਦੇ ਰਹੇ। ਗੁਰੂ ਜੀ ਨੇ ਫਿਰ ਆਪਣੇ ਬੰਦਿਆਂ ਨੂੰ ਸਲਾਹ ਦਿੱਤੀ ਕਿ ਪਿੱਤਲ ਦੇ ਭਾਂਡਿਆਂ ਦੀ ਵਰਤੋਂ ਕਰਨ। ਮੁਸਲਮਾਨ ਇਹ ਵੀ ਪਾਣੀ ਢੋਣ ਵਾਲਿਆਂ ਦੇ ਸਿਰਾਂ ਤੋਂ ਇੱਟਾਂ ਤੇ ਪੱਥਰ ਮਾਰ ਕੇ ਡੇਗ ਦਿਆ ਕਰਨ ਜਿਸ ਨਾਲ ਸਿੱਖ ਕਾਫੀ ਬੇਚੈਨ ਹੋ ਗਏ। ਭਾਵੇਂ ਕਿੰਨਾ ਵੀ ਮੁਸਲਮਾਨ ਸਿੱਖਾਂ ਨੂੰ ਤੇ ਗੁਰੂ ਜੀ ਨੂੰ ਤੰਗ ਕਰਦੇ ਪਰ ਉਹਨਾਂ ਨੇ ਕਦੀ ਕਠੋਰ ਸ਼ਬਦ ਨਹੀਂ ਬੋਲਿਆ ਤੇ ਇਸ ਦੇ ਉਲਟ ਰੱਬ ਅੱਗੇ ਅਰਦਾਸ ਕੀਤੀ ਕਿ ਉਹਨਾਂ ਦੇ ਦਿਲਾਂ ਵਿਚੋਂ ਨਫ਼ਰਤ ਤੇ ਮਜ਼ਹਬੀ ਦਵੈਤ ਕੱਢ ਦੇਵੇ। ਉਹਨਾਂ ਦੇ ਸਿੱਖ ਪੁੱਛਦੇ ਕਿ ਕਿੰਨੀ ਦੇਰ ਉਹਨਾਂ ਨੂੰ ਮੁਸਲਮਾਨਾਂ ਦੇ ਜ਼ੁਲਮ ਸਹਿਣੇ ਹੋਣਗੇ। ਗੁਰੂ ਜੀ ਜਵਾਬ ਦਿੰਦੇ, "ਜਿੰਨੀ ਦੇਰ ਤੁਸੀਂ ਜ਼ਿੰਦਾ ਹੋ।"

ਸੰਤਾਂ ਨੂੰ ਬਦਲਾ ਲੈਣਾ ਸ਼ੋਭਾ ਨਹੀਂ ਦਿੰਦਾ। ਸਬਰ ਤੋਂ ਵੱਡੀ ਕੋਈ ਤਪੱਸਿਆ ਨਹੀਂ, ਸੰਤੋਸ਼ ਤੋਂ ਵੱਡੀ ਕੋਈ ਖੁਸ਼ੀ ਨਹੀਂ, ਲਾਲਚ ਤੋਂ ਵੱਡੀ ਕੋਈ ਬੁਰਿਆਈ ਨਹੀਂ, ਦਇਆ ਤੋਂ ਵੱਡਾ ਕੋਈ ਗੁਣ ਨਹੀਂ ਤੇ ਖਿਮਾ ਤੋਂ ਵੱਡਾ ਸ਼ਕਤੀਸ਼ਾਲੀ ਕੋਈ ਹੋਰ ਹਥਿਆਰ ਨਹੀਂ। ਜੋ ਮਨੁੱਖ ਬੀਜਦਾ ਹੈ ਉਸ ਦਾ ਹੀ ਫਲ ਉਹ ਪਾਉਂਦਾ ਹੈ। ਜੇ ਉਹ ਦੁੱਖ ਬੀਜਦਾ ਹੈ ਤਾਂ ਉਸ ਨੂੰ ਦੁੱਖ ਦਾ ਹੀ ਫਲ ਮਿਲੇਗਾ। ਜੇ ਕੋਈ ਆਦਮੀ ਬਿੱਖ ਬੀਜਦਾ ਹੈ ਤਾਂ ਉਹ ਅੰਮ੍ਰਿਤ ਦੀ ਉਮੀਦ ਕਿਸ ਤਰ੍ਹਾਂ

ਕਰਦਾ ਹੈ। ਇਹ ਵਿਖਿਆਨ ਸੁਣ ਕੇ ਸਿੱਖਾਂ ਨੂੰ ਆਪਣੇ ਮਨ ਦੀ ਸ਼ਾਂਤੀ ਵਾਪਸ ਮਿਲ ਗਈ।

ਇਕ ਹਥਿਆਰਬੰਦ ਸੰਨਿਆਸੀਆਂ ਦੀ ਟੋਲੀ ਗੋਇੰਦਵਾਲ ਵਿਚ ਆਈ। ਮੁਸਲਮਾਨ ਮੁੰਡੇ ਸਿੱਖਾਂ ਉਤੇ ਰੋੜੇ ਵਰਸਾ ਰਹੇ ਸਨ ਤੇ ਉਹਨਾਂ ਵਿਚੋਂ ਇਕ ਰੋੜਾ ਸੰਨਿਆਸੀਆਂ ਦੇ ਮੁਖੀ ਦੀ ਅੱਖ ਵਿਚ ਵੱਜਾ। ਸੰਨਿਆਸੀ ਗੁੱਸੇ ਵਿਚ ਆ ਗਏ ਅਤੇ ਮਾਰਨ ਵਾਲੇ ਮੁੰਡੇ ਨੂੰ ਫੜ ਲਿਆ ਅਤੇ ਕੁੱਟ-ਕੁੱਟ ਕੇ ਉਸ ਨੂੰ ਜਾਨੋਂ ਮਾਰ ਦਿੱਤਾ। ਇਸ ਗੱਲ ਤੇ ਉਹਨਾਂ ਵਿਚ ਤੇ ਮੁਸਲਮਾਨਾਂ ਵਿਚ ਫਸਾਦ ਸ਼ੁਰੂ ਹੋ ਗਿਆ ਜਿਸ ਵਿਚ ਤੀਰ ਕਮਾਨ, ਕ੍ਰਿਪਾਨਾਂ, ਨੇਜੇ, ਖੰਜਰ ਤੇ ਕੁਹਾੜੀਆਂ ਦੀ ਵਰਤੋਂ ਹੋਈ। ਸੰਨਿਆਸੀਆਂ ਨੇ ਦੱਤਾਤਰੇ ਤੇ ਮੁਸਲਮਾਨਾਂ ਨੇ ਅਲੀ ਨੂੰ ਲੜਾਈ ਵਿਚ ਸਹਾਇਤਾ ਲਈ ਧਿਆਇਆ। ਦੋਹਵਾਂ ਪਾਸਿਆਂ ਦੇ ਬਹੁਤ ਸਾਰੇ ਬਹਾਦਰ ਆਦਮੀ ਕਤਲ ਹੋ ਗਏ, ਉਹਨਾਂ ਵਿਚ ਕਾਫੀ ਗੁਰੂ ਜੀ ਦੇ ਦੁਸ਼ਮਣ ਵੀ ਸਨ। ਸਿੱਖ ਸਮਝਦੇ ਸਨ ਕਿ ਮੁਸਲਮਾਨਾਂ ਦੀ ਤਬਾਹੀ, ਉਹਨਾਂ ਨੂੰ ਤੰਗ ਕਰਨ ਦਾ ਇਕ ਰੱਬੀ ਦੰਡ ਸੀ।

ਇਸ ਤੋਂ ਥੋੜ੍ਹੀ ਦੇਰ ਬਾਅਦ ਹੀ, ਇਕ ਸਿਪਾਹੀਆਂ ਦੀ ਟੁਕੜੀ ਸ਼ਾਹੀ ਖ਼ਜ਼ਾਨੇ ਦੀ ਹਿਫ਼ਾਜ਼ਤ ਕਰਦੀ ਹੋਈ ਲਾਹੌਰ ਤੋਂ ਦਿੱਲੀ ਜਾ ਰਹੀ ਸੀ। ਜਿਵੇਂ ਹੀ ਸੁਰੱਖਿਆ ਟੋਲੀ ਗੋਇੰਦਵਾਲ ਕੋਲ ਪਹੁੰਚੀ ਤਾਂ ਆਸਮਾਨ ਦਾ ਰੰਗ ਕਾਲਾ ਸ਼ਾਹ ਹੋ ਗਿਆ। ਚਾਹੇ ਸਿਪਾਹੀਆਂ ਨੇ ਕਾਫੀ ਨਿਗਰਾਨੀ ਰੱਖੀ ਪਰ ਤਾਂ ਵੀ ਇਕ ਗੱਧਾ ਜੋ ਕਿ ਖਜ਼ਾਨੇ ਨਾਲ ਲੱਦਿਆ ਪਿਆ ਸੀ ਮੁਸਲਮਾਨਾਂ ਦੇ ਘਰਾਂ ਵੱਲ ਸ਼ਹਿਰ ਵਿਚ ਭਟਕ ਗਿਆ। ਸਿਪਾਹੀਆਂ ਨੇ ਸਾਰੇ ਪਾਸੇ ਭਾਲ ਕੀਤੀ ਤੇ ਸ਼ਹਿਰ ਦੇ ਡੌਂਡੀ ਪਿਟਣ ਵਾਲੇ ਕੋਲੋਂ ਐਲਾਨ ਵੀ ਕਰਵਾਇਆ ਪਰ ਗਧੇ ਦਾ ਕੁਝ ਪਤਾ ਨਾ ਲੱਗਾ। ਕੁਝ ਮੁਸਲਮਾਨ ਜਿਨ੍ਹਾਂ ਨੇ ਜਾਨਵਰ ਨੂੰ ਛੁਪਾਇਆ ਹੋਇਆ ਸੀ, ਝੂਠਮੂਠ ਉਸ ਦੀ ਭਾਲ ਵਿਚ ਸ਼ਾਮਲ ਹੋ ਗਏ ਤੇ ਇਸ ਹਾਦਸੇ ਦੇ ਹੋਣ ਤੇ ਬਹੁਤ ਅਫ਼ਸੋਸ ਪ੍ਰਗਟ ਕੀਤਾ। ਆਖਰ ਵਿਚ ਗਧੇ ਨੇ ਆਪਣੇ ਕੈਦ ਕਰਨ ਵਾਲਿਆਂ ਨੂੰ ਧੋਖਾ ਦੇ ਦਿੱਤਾ। ਆਪਣੇ ਆਪ ਨੂੰ ਮੁਸਲਮਾਨਾਂ ਦੇ ਘਰ ਵਿਚ ਇਕੱਲਾ ਪਾ ਕੇ, ਆਪਣੇ ਸਾਥੀਆਂ ਦੇ ਵਿਛੜਣ ਕਰਕੇ ਉਹ ਉੱਚੀ ਉੱਚੀ ਹਿਣਕਣ ਲੱਗਾ। ਜਦੋਂ ਸਿਪਾਹੀਆਂ ਦੇ ਅਫਸਰ ਨੇ ਅਵਾਜ਼ ਸੁਣੀ ਤਾਂ ਉਹ ਉਸ ਘਰ ਵੱਲ ਚਲ ਪਿਆ ਜਿਥੋਂ ਉਹ ਅਵਾਜ਼ ਆਈ ਸੀ। ਮੁਸਲਮਾਨਾਂ ਨੇ ਉਸ ਨੂੰ ਇਹ ਕਹਿ ਕੇ ਅੰਦਰ ਆਉਣ ਤੋਂ ਰੋਕਣਾ ਚਾਹਿਆ ਕਿ ਉਹ ਉਹਨਾਂ ਦੇ ਘਰ ਦੇ ਪਰਦੇ ਵਿਚ ਰਹਿਣ ਨੂੰ ਭੰਗ ਕਰ ਰਿਹਾ ਹੈ ਪਰ ਫੌਜੀ ਅਫਸਰ ਨੇ ਇਕ ਨਾ ਸੁਣੀ ਅਤੇ ਗਧੇ ਨੂੰ ਉਸ ਦੇ ਖ਼ਜ਼ਾਨੇ ਸਮੇਤ ਬਚਾਣ ਵਿਚ ਸਫ਼ਲ ਹੋ ਗਿਆ। ਉਸ ਨੇ ਫਿਰ ਮੁਸਲਮਾਨਾਂ ਦੇ ਸਾਰੇ ਜੁਰਮਾਂ ਦੀ ਸ਼ਿਕਾਇਤ ਬਾਦਸ਼ਾਹ ਕੋਲ ਕੀਤੀ, ਉਹਨਾਂ ਦਾ ਲਗਾਤਾਰ ਸਿੱਖਾਂ ਨੂੰ ਤੇ ਗੁਰੂ ਜੀ ਨੂੰ ਤੰਗ ਕਰਨਾ, ਉਹਨਾਂ ਦਾ ਸੰਨਿਆਸੀਆਂ ਤੇ ਹਮਲਾ ਕਰਨਾ ਤੇ ਉਹਨਾਂ ਦਾ ਕਤਲ ਕਰਨਾ ਅਤੇ ਅਖੀਰ ਵਿਚ ਉਹਨਾਂ ਦੀ ਬਾਦਸ਼ਾਹ ਦੇ ਖ਼ਜ਼ਾਨੇ ਨੂੰ ਚੁਰਾਣ ਦੀ ਕੋਸ਼ਿਸ਼। ਬਾਦਸ਼ਾਹ ਨੇ ਇਹ ਫੁਰਮਾਨ ਜਾਰੀ ਕੀਤਾ ਕਿ ਉਹਨਾਂ ਨੂੰ ਕੈਦ ਕਰ ਲਿਆ ਜਾਵੇ ਅਤੇ ਉਹਨਾਂ ਦੇ ਘਰ ਢਾਹ ਕੇ ਉਹਨਾਂ ਦੀ ਜਾਇਦਾਦ ਜ਼ਬਤ ਕਰ ਲਈ ਜਾਵੇ। ਗੁਰੂ ਜੀ ਨੇ ਕਿਹਾ, "ਜੋ ਵੀ ਸ਼ਾਂਤੀ ਨਾਲ ਰਹਿਣ ਵਾਲਿਆਂ ਨਾਲ ਦੁਸ਼ਮਣੀ ਕਰੇਗਾ ਉਸ ਦਾ ਹਮੇਸ਼ਾਂ ਇਹ ਹੀ ਹਾਲ ਹੋਵੇਗਾ।

## ਕਾਂਡ ਤੀਜਾ

ਇਕ ਅਵਸਰ ਤੇ ਜਦੋਂ ਗੁਰੂ ਜੀ ਇਕ ਦੁਰੇਡੇ ਪਿੰਡ ਵਿਚ ਉਪਦੇਸ਼ ਕਰਨ ਗਏ ਤਾਂ ਉਥੋਂ

ਦੇ ਮੁਖੀ ਨੇ ਕਿਹਾ ਕਿ ਇਹਨਾਂ ਦੇ ਸ਼ਬਦ ਤਾਂ ਲਿਖਤੀ ਤੌਰ ਤੇ ਸੰਭਾਲ ਕੇ ਰੱਖਣ ਵਾਲੇ ਹਨ, ਇਸ ਕਰਕੇ ਉਸ ਨੇ ਕਲਮ ਤੇ ਦਵਾਤ ਮੰਗਾਣ ਲਈ ਕਿਹਾ। ਗੁਰੂ ਜੀ ਨੇ ਇਸ ਤਰ੍ਹਾਂ ਦਾ ਸਮਝਾਉਣ ਵਾਲਾ ਵਿਖਿਆਨ ਦਿੱਤਾ ਤੇ ਕਿਹਾ :

ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੪)*

ਗੁਰੂ ਜੀ ਨੇ ਆਪਣੀ ਸਿੱਖਿਆ ਜਾਰੀ ਰੱਖੀ.... "ਗੁਰੂ ਉਸ ਦੀ ਮਦਦ ਕਰੇਗਾ ਜਿਸ ਵਿਚ ਸਹਿਣ-ਸ਼ਕਤੀ ਹੈ। ਰੱਬ ਵਿਚ ਸਬਰ ਹੈ ਤੇ ਸਬਰ ਨਾਲ ਹੀ ਫਲ ਮਿਲਦਾ ਹੈ। ਜੇ ਕੋਈ ਤੁਹਾਡੇ ਨਾਲ ਬੁਰਾ ਵਰਤਾਵ ਕਰੇ ਤਾਂ ਉਸ ਨੂੰ ਸਹਿਣ ਕਰੋ। ਜੇ ਤੁਸੀਂ ਤਿੰਨ ਵਾਰੀ ਸਹਿਣ ਕਰ ਜਾਵੋ ਤਾਂ ਰੱਬ ਤੁਹਾਡੇ ਲਈ ਆਪ ਚੌਥੀ ਵਾਰੀ ਲੜੇਗਾ ਤੇ ਤੁਹਾਡੇ ਦੁਸ਼ਮਣਾਂ ਨੂੰ ਜੜੋਂ ਉਖਾੜ ਦੇਵੇਗਾ।"

ਫਿਰ ਉਹਨਾਂ ਨੇ ਆਸਾ ਦੀ ਵਾਰ ਦੀ 21ਵੀਂ ਪਉੜੀ ਦੀ ਉਦਾਹਰਨ ਦਿੱਤੀ। ਮੁਸਲਮਾਨ ਅਤਿਆਚਾਰੀਆਂ ਤੋਂ ਅਰਾਮ ਪਾ ਕੇ ਗੁਰੂ ਜੀ ਆਤਮਿਕ ਤੇ ਇਖਲਾਕੀ ਸਿੱਖਿਆ ਸਿੱਖਾਂ ਨੂੰ ਦਿੰਦੇ ਰਹੇ..." ਸਭ ਨਾਲ ਅੱਛਾ ਕਰੋ ਪਰ ਉਸ ਤੋਂ ਬਾਅਦ ਹੰਕਾਰ ਵਿਚ ਨਾ ਆਵੋ। ਦੂਸਰੇ ਦੀ ਪਤਨੀ ਨੂੰ ਸੱਪ ਜਾਂ ਘਾਤਕ ਹਾਥੀ ਦੇ ਸਮਾਨ ਸਮਝੋ ਅਤੇ ਉਸ ਦਾ ਸੰਗ ਨਾ ਕਰੋ। ਬੁਰੀ ਸੰਗਤ ਤੋਂ ਦੂਰ ਰਵ੍ਹੋ, ਹੰਕਾਰੀ ਨਾ ਬਣੋ, ਆਪਣੇ ਆਪ ਨੂੰ ਵਡਿਆਉ ਨਾ, ਨਿੰਦਾ ਤੇ ਕਪਟ ਨੂੰ ਨਾ ਕਰਨ ਦੀ ਸਹੁੰ ਚੁੱਕ ਲਵੋ। ਆਪਣੀ ਸਮਰੱਥਾ ਅਨੁਸਾਰ ਖਾਓ ਤੇ ਕੰਮ ਕਰੋ। ਪਖੰਡ ਤੇ ਅੰਡਬਰ ਦਾ ਵਿਵਹਾਰ ਨਾ ਬਣਾਓ। ਗੁਰੂ ਦੀ ਸਿੱਖਿਆ ਦਾ ਵਿਚਾਰ ਕਰੋ। ਆਪਣੇ ਧਨ ਦਾ ਦਸਵਾਂ ਹਿੱਸਾ ਰੱਬ ਦੇ ਲੇਖੇ ਲਾਓ। ਗੁਣਵਾਨਾਂ ਦੀ ਸੰਗਤ ਕਰੋ ਤੇ ਪਰਦੇਸੀਆਂ ਦੀ ਸੇਵਾ ਕਰੋ। ਭੋਜਨ ਤੋਂ ਪਹਿਲਾਂ ਵਾਹਿਗੁਰੂ ਨੂੰ ਧਿਆਓ ਅਤੇ ਉਹ ਤੁਹਾਡੇ ਖਾਣੇ ਵਿਚ ਬਰਕਤ ਪਾਵੇਗਾ।"

ਗੁਰੂ ਜੀ ਦੇ ਸਿੱਖਾਂ ਨੇ ਉਹਨਾਂ ਨੂੰ ਇਕ ਸਵਾਲ ਪੁੱਛਿਆ, "ਰੱਬ ਦੇ ਸਭ ਤੋਂ ਉੱਤਮ ਸੰਤ ਤੇ ਭਗਤ ਕੌਣ ਹਨ।" ਗੁਰੂ ਜੀ ਨੇ ਜਵਾਬ ਦਿੱਤਾ, "ਜਿਨ੍ਹਾਂ ਨੇ ਨਾਮ ਜਪਿਆ ਤੇ ਹੰਕਾਰ ਤਿਆਗਿਆ, ਉਹ ਸਭ ਤੋਂ ਉੱਤਮ ਹਨ। ਜੋ ਸੰਤ ਇਸ ਤਰ੍ਹਾਂ ਕਰਦੇ ਹਨ ਤੇ ਇਹ ਗੰਦਾ ਤੇ ਘਿਣਾਉਣਾ ਸਰੀਰ ਛੱਡਦੇ ਹਨ, ਉਹਨਾਂ ਨੂੰ ਇਸ ਦੇ ਬਦਲੇ ਉੱਜਲ ਦੈਵੀ ਸਰੀਰ ਮਿਲ ਜਾਂਦਾ ਹੈ। ਸੱਚੇ ਸੰਤ ਅਡੋਲ ਹੁੰਦੇ ਹਨ ਤੇ ਆਦਮੀਆਂ ਨੂੰ ਪਨਾਹ ਦੇਣ ਦੇ ਯੋਗ ਹੁੰਦੇ ਹਨ। ਜਿਸ ਨੇ ਆਪਣੀਆਂ ਇੱਛਾਵਾਂ ਤੇ ਕਾਬੂ ਪਾ ਲਿਆ ਉਸ ਨੇ ਜਿਉਂਦਿਆਂ ਹੀ ਮੁਕਤੀ ਪ੍ਰਾਪਤ ਕਰ ਲਈ। ਸੰਤ ਹਮੇਸ਼ਾਂ ਅਜ਼ਾਦ ਹੁੰਦੇ ਹਨ। ਉਹ ਜੋ ਵੀ ਕਰਦੇ ਹਨ ਉਹ ਹਮੇਸ਼ਾਂ ਸੁੰਦਰ ਤੇ ਚੰਗੀ ਸੂਚਨਾ ਦਿੰਦਾ ਹੈ। ਸੱਚਾ ਗੁਰੂ ਤੇ ਸੰਤ ਦੁਨੀਆਂ ਨੂੰ ਲਾਭ ਪਹੁੰਚਾਣ ਲਈ ਭੇਜੇ ਜਾਂਦੇ ਹਨ, ਚਾਹੇ ਅਸਲੀਅਤ ਵਿਚ ਉਹ ਦੁਨੀਆਂ ਤੋਂ ਵੱਖਰੇ ਹੁੰਦੇ ਹਨ ਤੇ ਇਸ ਦਾ ਹਿੱਸਾ ਨਹੀਂ ਹੁੰਦੇ।

ਕਿੰਗੂਰੀ ਨਾਥ, ਜੋ ਕਿ ਜੋਗੀਆਂ ਦੀ ਟੋਲੀ ਦਾ ਮੁੱਖੀ ਸੀ, ਗੁਰੂ ਜੀ ਕੋਲ ਆਇਆ। ਉਹਨਾਂ ਨੇ ਇੰਹ ਐਲਾਨ ਕੀਤਾ ਕਿ ਉਹ ਜੋਗੀ ਤੇ ਪਵਿੱਤਰ ਆਦਮੀ ਹਨ ਅਤੇ ਆਪਣੀ ਗੱਲ ਦੇ ਸਬੂਤ ਵਜੋਂ ਉਹਨਾਂ ਨੇ ਆਪਣੇ ਕੱਪੜੇ ਤੇ ਮੁੰਦਰਾਂ ਦਿਖਾਈਆਂ ਜੋ ਉਹਨਾਂ ਨੇ ਪਹਿਣੀਆਂ ਹੋਈਆਂ ਸਨ। ਗੁਰੂ ਜੀ ਨੇ ਇਹ ਮੰਨਣ ਤੋਂ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਇਸ ਤਰੀਕੇ ਨਾਲ ਪਵਿੱਤਰ ਨਹੀਂ ਹੋਇਆ ਜਾਂਦਾ। ਉਹਨਾਂ ਨੇ ਉਹਨਾਂ ਨੂੰ ਦੱਸਿਆ ਕਿ ਪਵਿੱਤਰ ਕਿਸ ਤਰ੍ਹਾਂ

ਹੋਈਦਾ ਹੈ ਤੇ ਫਿਰ ਇਸ ਦਾ ਉਚਾਰਨ ਕੀਤਾ :

ਸਰਮੈ ਦੀਆਂ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂੰ ਦਇਆ॥
ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੦੮)*

ਇਕ ਦਿਨ ਜਦੋਂ ਗੁਰੂ ਜੀ ਘੋੜ ਸਵਾਰੀ ਕਰ ਰਹੇ ਸਨ, ਉਹਨਾਂ ਨੇ ਬਾਰਸ਼ ਨਾਲ ਟੁੱਟੀ ਹੋਈ ਇਕ ਦੀਵਾਰ ਵੇਖੀ ਜੋ ਕਿ ਡਿੱਗਣ ਵਾਲੀ ਸੀ ਇਸ ਕਰਕੇ ਉਹ ਜਲਦੀ ਨਾਲ ਉਸ ਕੋਲੋਂ ਦੀ ਲੰਘ ਕੇ ਆ ਗਏ। ਉਹਨਾਂ ਦੇ ਘਰ ਪਹੁੰਚਣ ਤੇ ਸਿੱਖਾਂ ਨੇ ਉਹਨਾਂ ਦਾ ਹੀ ਇਕ ਸ਼ਬਦ ਉਹਨਾਂ ਨੂੰ ਸੁਣਾਇਆ ਜਿਸ ਦਾ ਇਹ ਭਾਵ ਸੀ :- "ਜਿਹੜੇ ਨਾਮ ਜਪਦੇ ਹਨ ਕਾਲ ਉਹਨਾਂ ਕੋਲ ਨਹੀਂ ਪਹੁੰਚੇਗਾ" ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਵਿਚੋਂ ਵੀ ਉਦਾਹਰਨ ਦਿੱਤੀ ਜਿਸ ਦਾ ਭਾਵ ਸੀ "ਮੌਤ ਸੰਬੰਧੀ ਮੈਨੂੰ ਕੋਈ ਚਿੰਤਾ ਨਹੀਂ ਕਿਉਂਕਿ ਮੈਨੂੰ ਜਿਊਣ ਦੀ ਲਾਲਸਾ ਨਹੀਂ।" ਫਿਰ ਉਹਨਾਂ ਨੇ ਗੁਰੂ ਜੀ ਨੂੰ ਪੁੱਛਿਆ, "ਮਹਾਰਾਜ, ਮੌਤ ਤਾਂ ਤੁਹਾਡੀ ਤਾਬਿਆ ਵਿਚ ਹੈ ਤੁਸੀਂ ਲੰਮੀ ਉਮਰ ਮਾਣ ਚੁੱਕੇ ਹੋ। ਤੁਹਾੜੇ ਵਿਚ ਕੋਈ ਹੰਕਾਰ ਜਾਂ ਸਵਾਰਥ ਨਹੀਂ ਹੈ। ਤੁਸੀਂ ਉਸ ਖਤਰਨਾਕ ਦੀਵਾਰ ਕੋਲੋਂ ਜਲਦੀ ਕਿਉਂ ਲੰਘ ਕੇ ਆਏ।" ਗੁਰੂ ਜੀ ਨੇ ਜਵਾਬ ਵਿਚ ਕਿਹਾ, "ਮੈਂ ਆਪਣੇ ਸਿੱਖਾਂ ਨੂੰ ਇਹ ਸਿਖਾਉਣਾ ਚਾਹੁੰਦਾ ਹਾਂ ਕਿ ਕਿਉਂਕਿ ਮਨੁੱਖਾ ਜੀਵਨ ਜਿਸ ਲਈ ਦੇਵਤੇ ਵੀ ਤਰਸਦੇ ਹਨ, ਬਹੁਤ ਮੁਸ਼ਕਲ ਨਾਲ ਪ੍ਰਾਪਤ ਹੁੰਦਾ ਹੈ, ਇਸ ਲਈ ਸਾਡਾ ਫਰਜ਼ ਬਣਦਾ ਹੈ ਕਿ ਇਸ ਨੂੰ ਸੰਭਾਲ ਕੇ ਰੱਖੀਏ। ਜੇ ਇਕ ਦਰੱਖਤ ਨੂੰ ਬਚਾ ਕੇ ਰੱਖਿਆ ਜਾਵੇਗਾ ਤਾਂ ਉਹ ਕਿੰਨੀ ਵਾਰ ਪੱਤੇ ਦੇਵੇਗਾ, ਝੁੱਲੇਗਾ ਤੇ ਫਲ ਦੇਵੇਗਾ। ਸੋ ਜੇ ਸਰੀਰ ਨੂੰ ਬਚਾ ਕੇ ਰੱਖਿਆ ਜਾਵੇ ਤਾਂ ਅਸੀਂ ਦਾਨ-ਪੁੰਨ ਅਤੇ ਹਰ ਤਰ੍ਹਾਂ ਦੇ ਧਾਰਮਿਕ ਕੰਮਾਂ ਦਾ ਜੀਵਨ ਵਿਚ ਵਿਹਾਰ ਕਰ ਸਕਦੇ ਹਾਂ; ਪਰ ਜੇ ਸਰੀਰ ਖਤਮ ਹੋ ਜਾਵੇ ਤਾਂ ਅਸੀਂ ਰੱਬ ਦੇ ਵੱਲ ਆਪਣੇ ਕਰਤੱਵ ਨਹੀਂ ਕਰ ਪਾਵਾਂਗੇ। ਪਵਿੱਤਰ ਮਨੁੱਖ ਆਪਣੇ ਸਰੀਰਾਂ ਤੋਂ ਅਣਗਿਣਤ ਲਾਭ ਉਠਾਉਂਦੇ ਹਨ। ਉਸ ਦੇ ਨਾਲ ਹੀ ਉਹ ਸੰਤਾਂ ਦੀ ਸੇਵਾ ਕਰਦੇ ਹਨ, ਰੱਬ ਦਾ ਨਾਮ ਜਪਦੇ ਹਨ, ਦੈਵੀ ਗਿਆਨ ਪ੍ਰਾਪਤ ਕਰਦੇ ਹਨ ਅਤੇ ਮੁਕਤੀ ਪਾਉਂਦੇ ਹਨ। ਜਿਸ ਸਰੀਰ ਨਾਲ ਅਸੀਂ ਦੂਸਰਿਆਂ ਨੂੰ ਫਾਇਦਾ ਦਿੰਦੇ ਹਾਂ ਅਤੇ ਜਿਸ ਨਾਲ ਅਸੀਂ ਇਸ ਦੁਨੀਆਂ ਵਿਚ ਖੁਸ਼ੀ ਤੇ ਅਗਲੀ ਦੁਨੀਆਂ ਵਿਚ ਮੁਕਤੀ ਪਾਉਂਦੇ ਹਾਂ ਉਸ ਨੂੰ ਪਾਲਣਾ ਸਾਡਾ ਸਭ ਦਾ ਫਰਜ਼ ਹੈ।"[1]

ਇਕ ਦਿਨ ਸਿੱਖਾਂ ਨੇ ਗੁਰੂ ਜੀ ਨੂੰ ਕਿਹਾ, "ਪਹਿਲੇ ਅਸੀਂ ਜਦੋਂ ਵੀ ਕੋਈ ਕੰਮ ਸ਼ੁਰੂ ਕਰਦੇ ਸੀ ਤਾਂ ਅਸੀਂ ਬ੍ਰਾਹਮਣ, ਪੰਡਿਤਾਂ ਤੇ ਜੋਤਸ਼ੀਆਂ ਨਾਲ ਸਲਾਹ ਕਰਦੇ ਸੀ। ਹੁਣ ਜਦੋਂ ਅਸੀਂ ਤੁਹਾਡੀ ਸ਼ਰਨ ਵਿਚ ਆ ਗਏ ਹਾਂ ਤਾਂ ਹੁਣ ਅਸੀਂ ਕਿਸ ਤੋਂ ਪੁਛੀਏ ?" ਗੁਰੂ ਜੀ ਨੇ ਜਵਾਬ ਦਿੱਤਾ, "ਗੁਰੂ ਦੇ ਸਿੱਖ ਲਈ ਸਭ ਤੋਂ ਅਨੁਕੂਲ ਸਮਾਂ ਉਹ ਹੈ ਜਦੋਂ ਉਹ ਵਾਹਿਗੁਰੂ ਅੱਗੇ ਪ੍ਰਾਰਥਨਾ ਕਰਦਾ ਹੈ। ਜੇ ਹਰ ਕੰਮ ਦੇ ਸ਼ੁਰੂ ਕਰਨ ਲੱਗਿਆਂ ਨਿਮਰ ਮਨ ਨਾਲ ਵਾਹਿਗੁਰੂ ਦੀ ਸਹਾਇਤਾ ਲਈ

1. ਇਸ ਵਿਸ਼ੇ ਤੇ ਗੁਰੂ ਅਰਜਨ ਸਾਹਿਬ ਨੇ ਬਾਅਦ ਵਿਚ ਬਿਹਾਗੜੇ ਦੀ ਵਾਰ ਵਿਚ ਇਹ ਸ਼ਬਦ ਉਚਾਰਿਆ:
ਹਰਿ ਨਾਮੁ ਨ ਸਿਮਰਹਿ ਸਾਧਸੰਗਿ ਤੈ ਤਨਿ ਉਡੈ ਖੇਹ॥
ਜਿਨਿ ਕੀਤੀ ਤਿਸੈ ਨ ਜਾਣਈ ਨਾਨਕ ਫਿਟੁ ਅਲੂਣੀ ਦੇਹ ॥੧॥
ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥੨॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੫੫੩)*

ਅਰਦਾਸ ਕੀਤੀ ਜਾਵੇ ਤਾਂ ਸਾਰੇ ਯਤਨ ਸਫ਼ਲ ਹੋਣਗੇ।"

ਇਕ ਵਾਰੀ ਲੋਕਾਂ ਦੀ ਬੜੀ ਭਾਰੀ ਭੀੜ ਗੁਰੂ ਜੀ ਕੋਲ ਆਪਣੀਆਂ ਇੱਛਾਵਾਂ ਦੀ ਪੂਰਤੀ ਲਈ ਆਈ ਹੋਈ ਸੀ, ਉਸ ਨੂੰ ਵੇਖ ਕੇ ਗੁਰੂ ਜੀ ਨੇ ਜੀਵਨ ਦੀਆਂ ਬੁਰਾਈਆਂ ਤੇ ਰੋਸ ਪ੍ਰਗਟ ਕੀਤਾ ਅਤੇ ਕੁਝ ਦੇਰ ਲਈ ਜੰਗਲ ਦੀ ਇਕਾਂਤ ਵਿਚ ਜਾਣ ਦਾ ਨਿਸ਼ਚਾ ਕੀਤਾ। ਉਹਨਾਂ ਨੇ ਆਪਣਾ ਸਫਰ ਅੱਧੀ ਰਾਤ ਨੂੰ ਸ਼ੁਰੂ ਕੀਤਾ ਤਾਂ ਜੋ ਕਿਸੇ ਨੂੰ ਪਤਾ ਨਾ ਲੱਗੇ। ਪਰ ਉਹਨਾਂ ਦੇ ਪੁੱਤਰਾਂ ਮੋਹਰੀ ਤੇ ਮੋਹਨ ਤੇ ਕੁਝ ਹੋਰ ਸ਼ਰਧਾਲੂ ਸਿੱਖਾਂ ਨੂੰ ਉਹਨਾਂ ਦੇ ਇਰਾਦੇ ਦਾ ਪਤਾ ਚੱਲ ਗਿਆ ਤੇ ਉਹ ਵੀ ਨਾਲ ਜਾਣ ਲਈ ਤਿਆਰ ਹੋ ਗਏ। ਜਦੋਂ ਸਾਰੇ ਜਣੇ ਤਿੰਨ ਦਿਨ ਜੰਗਲ ਵਿਚ ਬਿਤਾ ਚੁੱਕੇ ਸਨ ਤਾਂ ਇਕ ਮੁਸਲਮਾਨ ਆਜੜੀ ਜਿਸ ਦਾ ਨਾਂ ਬਾਲੋਲ ਸੀ, ਨੇ ਗੁਰੂ ਜੀ ਨੂੰ ਵੇਖਿਆ ਤੇ ਉਹਨਾਂ ਨੂੰ ਪਵਿੱਤਰ ਆਦਮੀ ਜਾਣ ਕੇ ਉਹਨਾਂ ਦੇ ਚਰਨਾਂ ਤੇ ਡਿੱਗ ਪਿਆ ਤੇ ਦੁੱਧ ਦੇ ਕਟੋਰੇ ਦੀ ਭੇਟਾ ਦਿੱਤੀ। ਗੁਰੂ ਜੀ ਨੇ ਉਸ ਦੀ ਸ਼ਰਧਾ ਵੇਖ ਕੇ ਕਿਹਾ, "ਮੈਂ ਪ੍ਰਸੰਨ ਹਾਂ।" ਆਜੜੀ ਵੀ ਇਹ ਜਾਣ ਕੇ ਖੁਸ਼ ਹੋਇਆ ਕਿ ਉਸ ਨੇ ਅੱਛੇ ਆਦਮੀ ਦੀ ਲੋੜ ਪੂਰੀ ਕੀਤੀ ਹੈ। ਗੁਰੂ ਜੀ ਨੇ ਉਸ ਨੂੰ ਕੁਝ ਮੰਗਣ ਲਈ ਕਿਹਾ। ਆਜੜੀ ਨੇ ਕਿਹਾ ਕਿ ਦੁਨੀਆਂ ਵਿਚ ਕੁਝ ਵੀ ਸਥਿਰ ਨਹੀਂ ਹੈ, ਇਸ ਕਰਕੇ ਉਸ ਨੇ ਇਕ ਹੀ ਦੁਆ ਮੰਗੀ ਕਿ ਉਹ ਰੱਬ ਦਾ ਨਾਂ ਲੈਣ ਯੋਗ ਬਣ ਜਾਵੇ। ਗੁਰੂ ਜੀ ਨੇ ਉਸ ਨੂੰ ਇਹ ਦਾਤ ਦੇ ਦਿੱਤੀ।

## ਕਾਂਡ ਚੌਥਾ

ਇਕ ਵਾਰੀ ਗੁਰੂ ਜੀ ਕਸੂਰ ਗਏ। ਉਸ ਸਮੇਂ ਬਹੁਤ ਗਰਮੀ ਸੀ ਤੇ ਗੁਰੂ ਜੀ ਕੁਝ ਬਿਸਰਾਮ ਕਰਨਾ ਚਾਹੁੰਦੇ ਸਨ। ਸ਼ਹਿਰ ਦਾ ਕੋਤਵਾਲ ਪੁਰੀ ਜਾਤ ਦਾ ਖੱਤਰੀ ਸੀ। ਗੁਰੂ ਜੀ ਨੇ ਆਪਣਾ ਤੰਬੂ ਉਸ ਦੇ ਬਾਗ ਵਿਚ ਗੱਡਣ ਦੀ ਇਜਾਜ਼ਤ ਮੰਗਣ ਲਈ ਦੂਤ ਭੇਜਿਆ। ਕੋਤਵਾਲ ਨੇ ਜਵਾਬ ਦਿੱਤਾ, "ਮੈਂ ਗੁਰੂ ਨੂੰ ਜਾਣਦਾ ਹਾਂ, ਉਹ ਭੱਲੇ ਜਾਤ ਦਾ ਖੱਤਰੀ ਹੈ। ਕੱਲ੍ਹ ਹੀ ਤਾਂ ਉਹ ਬਾਸਰਕੇ ਰਹਿੰਦਾ ਸੀ ਅਤੇ ਅੱਜ ਉਹ ਗੁਰੂ ਹੈ। ਉਸ ਨੇ ਆਪਣੇ ਨਾਲ ਹਰ ਉੱਚੀ-ਨੀਵੀਂ ਜਾਤ ਦੇ ਬੰਦਿਆਂ ਨੂੰ ਰੱਖਿਆ ਹੋਇਆ ਹੈ। ਉਹ ਇਕ ਪੰਗਤ ਵਿਚ ਉਸ ਨਾਲ ਤੇ ਇਕ ਦੂਸਰੇ ਨਾਲ ਬੈਠ ਕੇ ਖਾਂਦੇ ਹਨ। ਜੇ ਉਹ ਬਰਾਦਰੀ ਵਿਚੋਂ ਛੇਕੇ ਹੋਇਆਂ ਦਾ ਗੁਰੂ ਬਣਨਾ ਚਾਹੁੰਦਾ ਹੈ ਤਾਂ ਉਹ ਆਪਣੇ ਆਪ ਨੂੰ ਖੁਸ਼ ਕਰ ਸਕਦਾ ਹੈ ਪਰ ਮੈਂ ਉਸ ਨੂੰ ਆਪਣੇ ਘਰ ਵੱਲ ਆਉਣ ਦੀ ਇਜਾਜ਼ਤ ਨਹੀਂ ਦਿੰਦਾ।" ਗੁਰੂ ਜੀ ਨੇ ਇਹ ਸੁਣ ਕੇ ਕਿਹਾ, "ਮੇਰੇ ਸਿੱਖਾਂ ਕੋਲ ਇਕ ਦਿਨ ਸ਼ਾਹੀ ਤਾਕਤ ਹੋਵੇਗੀ। ਸਿੱਖ ਰਾਜਾ ਇਥੇ ਕਸੂਰ ਵਿਚ ਰਾਜ ਕਰੇਗਾ ਅਤੇ ਇਹ ਖੱਤਰੀ ਕੋਤਵਾਲ ਜੋ ਹੁਣ ਇਥੋਂ ਦਾ ਮੁਖੀ ਹੈ, ਇਸ ਦੇ ਉਤਰਾਧਿਕਾਰੀ ਉਸ ਰਾਜੇ ਦੇ ਨੌਕਰ ਹੋਣਗੇ।" ਇਸ ਤਰ੍ਹਾਂ ਗੁਰੂ ਜੀ ਉਥੋਂ ਚੱਲ ਕੇ ਗਰੀਬ ਪਠਾਨ ਦੀ ਝੌਂਪੜੀ ਵਿਚ ਪੁੱਜੇ। ਗੁਰੂ ਜੀ ਨੂੰ ਵੇਖ ਕੇ ਉਹ ਆਦਮੀ ਖੜ੍ਹਾ ਹੋ ਗਿਆ ਅਤੇ ਕਿਹਾ ਕਿ ਉਹ ਗਰੀਬ ਹੈ, ਨਹੀਂ ਤੇ ਉਹ ਉਹਨਾਂ ਦੀ ਮੁਨਾਸਬ ਆਓ ਭਗਤ ਕਰਦਾ। ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚ ਇਹ ਜਵਾਬ ਦਿੱਤਾ:

ਕੀੜਾ ਥਾਪਿ ਦਇ ਪਾਤਿਸ਼ਾਹੀ ਲਸ਼ਕਰ ਕਰੇ ਸੁਆਹ ॥

ਗੁਰੂ ਜੀ ਕਹਿੰਦੇ ਗਏ, "ਰੱਬ ਦੀ ਬੰਦਗੀ ਕਰ ਅਤੇ ਤੂੰ ਕਸੂਰ ਦਾ ਹਾਕਮ ਬਣੇਗਾ, ਪਰ ਜੇ ਤੂੰ ਆਪ ਜ਼ੁਲਮ ਕਰੇਂਗਾ ਤੇ ਤੂੰ ਖਤਮ ਹੋ ਜਾਏਂਗਾ।" ਥੋੜ੍ਹੀ ਦੇਰ ਦੇ ਬਾਅਦ ਕਸੂਰ ਦੇ ਖੱਤਰੀ

ਅਫ਼ਸਰਾਂ ਨੇ ਐਸੀ ਰਾਜਕੀ ਖਲਬਲੀ ਕੀਤੀ ਕਿ ਬਾਦਸ਼ਾਹ ਨੇ ਉਹਨਾਂ ਨੂੰ ਸ਼ਸਤਰਹੀਨ ਕਰਕੇ ਕੱਢ ਦਿੱਤਾ ਅਤੇ ਉਹਨਾਂ ਦੀ ਜਗ੍ਹਾ ਤੇ ਪਠਾਨਾਂ ਨੂੰ ਨਿਯੁਕਤ ਕਰ ਦਿੱਤਾ। ਪਠਾਨ ਤੇ ਉਹਨਾਂ ਦੀ ਔਲਾਦ ਉਦੋਂ ਤਕ ਪੰਜਾਬ ਦੇ ਉਸ ਹਿੱਸੇ ਤੇ ਰਾਜ ਕਰਦੀ ਰਹੀ ਜਦੋਂ ਤਕ ਰਣਜੀਤ ਸਿੰਘ ਤੇ ਸਿੱਖਾਂ ਨੇ ਉਸ ਨੂੰ ਜਿੱਤ ਨਹੀਂ ਲਿਆ।

ਇਕ ਵਾਰੀ ਰਾਤ ਥੋੜ੍ਹੀ ਹੀ ਬੀਤੀ ਸੀ ਤੇ ਗੁਰੂ ਜੀ ਸੁੱਤੇ ਪਏ ਸਨ। ਉਹਨਾਂ ਦੀ ਨੀਂਦ ਇਕ ਔਰਤ ਦੀਆ ਚੀਕਾਂ ਕਰਕੇ ਖੁਲ੍ਹ ਗਈ। ਉਹਨਾਂ ਨੇ ਆਪਣੇ ਦੋ ਸਿੱਖ ਉਸ ਦੇ ਦੁੱਖ ਦਾ ਕਾਰਨ ਪੁੱਛਣ ਲਈ ਭੇਜੇ। ਉਹਨਾਂ ਨੇ ਵਾਪਸ ਆ ਕੇ ਦੱਸਿਆ ਕਿ ਇਕ ਜਵਾਨ ਆਦਮੀ ਤੇਈਏ ਦੇ ਤਾਪ ਨਾਲ ਹੁਣੇ ਮਰਿਆ ਹੈ ਅਤੇ ਉਸ ਦੀ ਮਾਂ ਉਸ ਦੀ ਮੌਤ ਤੇ ਵਿਲਕ ਰਹੀ ਹੈ। ਇਹ ਸੁਣ ਕੇ ਦਿਆਲੂ ਗੁਰੂ ਨੇ ਉਸ ਅਬਿਨਾਸੀ ਰੱਬ ਅੱਗੇ ਅਰਦਾਸ ਕੀਤੀ ਕਿ ਉਸ ਨੂੰ ਵਾਰਸ ਮਿਲੇ। ਉਹਨਾਂ ਨੇ ਆਪਣੇ ਸਿੱਖਾਂ ਨੂੰ ਜਪੁ ਜੀ ਦੀ ਪਹਿਲੀ ਪਉੜੀ ਦਾ ਪਾਠ ਕਰਨ ਲਈ ਕਿਹਾ ਅਤੇ ਨਾਲ ਹੀ ਮਿਰਤਕ ਦੇ ਮੂੰਹ ਵਿਚ ਪਾਣੀ ਪਾਉਣ ਲਈ ਕਿਹਾ। ਸਿੱਖਾਂ ਨੇ ਇਹ ਕਿਰਿਆ ਆਪ ਕਰਨ ਦੀ ਬਜਾਇ ਮਿਰਤਕ ਸਰੀਰ ਨੂੰ ਗੁਰੂ ਜੀ ਕੋਲ ਲੈ ਆਂਦਾ। ਉਹਨਾਂ ਨੇ ਲਾਸ਼ ਦੇ ਮੂੰਹ ਵਿਚ ਪਾਣੀ ਪਾਇਆ ਅਤੇ ਉਸ ਦੇ ਮੱਥੇ ਨੂੰ ਆਪਣੇ ਪੈਰ ਨਾਲ ਛੋਹਿਆ ਤੇ ਉਹ ਜਵਾਨ ਮੁੰਡਾ ਫਿਰ ਜੀਵਿਤ ਹੋ ਗਿਆ।

ਇਕ ਵਾਰੀ ਜਦੋਂ ਇਕ ਅਮੀਰ ਆਦਮੀ ਧਾਰਮਿਕ ਪ੍ਰੀਤੀ ਭੋਜਨ ਦੇ ਰਿਹਾ ਸੀ ਤੇ ਉਸ ਦੇ ਘਰ ਇਕ ਬੱਚਾ ਜੰਮਿਆ। ਇਸ ਕਰਕੇ ਬ੍ਰਾਹਮਣਾਂ ਨੇ ਕਿਹਾ ਕਿ ਇਹ ਜਗ੍ਹਾ ਅਪਵਿੱਤਰ ਹੋ ਗਈ ਹੈ ਅਤੇ ਉਹ ਹੋਣ ਭੋਜਨ ਨਹੀਂ ਕਰਨਗੇ। ਭੋਜਨ ਖੁਆਉਣ ਵਾਲਾ ਤੀਸਰੇ ਗੁਰੂ ਜੀ ਕੋਲ ਸ਼ਿਕਾਇਤ ਲੈ ਕੇ ਗਿਆ। ਗੁਰੂ ਜੀ ਨੇ ਫਿਰ ਆਪਣੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਉਹ ਜਾ ਕੇ ਖਾਣ-ਪੀਣ ਦਾ ਸਮਾਨ ਜੋ ਤਿਆਰ ਕੀਤਾ ਹੋਇਆ ਹੈ, ਉਸ ਨੂੰ ਛੱਕਣ ਅਤੇ ਉਹਨਾਂ ਨੇ ਉਸੇ ਤਰ੍ਹਾਂ ਹੀ ਕੀਤਾ। ਬ੍ਰਾਹਮਣਾਂ ਨੇ ਫਿਰ ਗੁਰੂ ਜੀ ਨੂੰ ਜਾ ਕੇ ਇਹ ਕਿਹਾ ਕਿ ਉਹਨਾਂ ਦੇ ਅਨੁਆਈਆਂ ਨੇ ਅਪਵਿੱਤਰ ਭੋਜਨ ਖਾਇਆ ਹੈ। ਇਸ ਤਰ੍ਹਾਂ ਇਹਨਾਂ ਤੁਕਾਂ ਵਿਚ ਗੁਰੂ ਜੀ ਨੇ ਆਪਣਾ ਰੋਸ ਪ੍ਰਗਟ ਕੀਤਾ :

ਮਨ ਕਾ ਸੂਤਕੁ ਦੂਜਾ ਭਾਉ।
ਭਰਮੇ ਭੂਲੇ ਆਵਉ ਜਾਉ।।

*(ਗਉੜੀ ਗੁਆਰੇਗੀ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੨੯)*

ਦਿੱਲੀ ਦਾ ਰਹਿਣ ਵਾਲਾ ਇਕ ਅਮੀਰ ਮੁਸਲਮਾਨ ਘੋੜਿਆਂ ਦਾ ਵਪਾਰੀ ਜਿਸ ਦਾ ਨਾਂ ਅੱਲਿਯਾਰ ਸੀ, ਅਰਬ ਤੋਂ ਕਾਬਲ ਦੇ ਰਸਤੇ ਪੰਜ ਸੌ ਘੋੜਿਆਂ ਨਾਲ ਵਾਪਸ ਆਉਂਦਾ ਹੋਇਆ ਬਿਆਸ ਪੁੱਜਾ। ਉਹ ਦਿੱਲੀ ਜਾਣਾ ਚਾਹੁੰਦਾ ਸੀ ਜਿਥੇ ਉਸ ਨੂੰ ਘੋੜਿਆਂ ਦੀ ਚੰਗੀ ਕੀਮਤ ਮਿਲਣ ਦੀ ਉਮੀਦ ਸੀ ਪਰ ਦਰਿਆ ਵਿਚ ਹੜ੍ਹ ਆਉਣ ਕਰਕੇ ਉਹ ਆਪਣਾ ਸਫ਼ਰ ਜਾਰੀ ਨਹੀਂ ਰੱਖ ਸਕਦਾ ਸੀ ਤੇ ਨਾਲ ਮਲਾਹ ਆਪਣੀਆਂ ਬੇੜੀਆਂ ਨੂੰ ਏਨਾ ਮਜ਼ਬੂਤ ਨਹੀਂ ਸੀ ਸਮਝਦੇ ਕਿ ਪਾਣੀ ਦੇ ਵਹਾਉ ਨੂੰ ਝੱਲ ਸਕਣ। ਦੂਸਰੀ ਸਵੇਰ ਉਸ ਨੇ ਭਾਈ ਪਾਰੋ ਨੂੰ ਹਮੇਸ਼ਾ ਦੀ ਤਰ੍ਹਾਂ ਗੁਰੂ ਜੀ ਵੱਲ ਜਾਂਦਿਆਂ ਵੇਖਿਆ, ਉਸ ਨੇ ਘੋੜੇ ਸਮੇਤ ਝੱਗੋ-ਝੱਗ ਦਰਿਆ ਵਿਚ ਛਾਲ ਮਾਰੀ ਅਤੇ ਦੂਸਰੇ ਕਿਨਾਰੇ ਸੁਰੱਖਿਅਤ ਪਹੁੰਚ ਗਿਆ। ਉਸ ਦੀ ਵਾਪਸੀ ਤੇ ਘੋੜਿਆਂ ਦਾ ਵਪਾਰੀ ਉਸ ਨੂੰ ਮਿਲਿਆ ਅਤੇ ਜੋ ਕਾਰਨਾਮਾ ਉਸ ਕੀਤਾ ਉਸ ਤੇ ਉਸ ਨੂੰ ਵਧਾਈ ਦਿੱਤੀ। ਭਾਈ ਪਾਰੋ ਨੇ ਕਿਹਾ ਕਿ ਇਸ ਚੜ੍ਹੀ ਹੋਈ ਨਦੀ ਨੂੰ ਪਾਰ ਕਰਨ ਵਿਚ ਕੋਈ ਵੱਡੀ ਗੱਲ ਨਹੀਂ। ਸੱਚਾ ਗੁਰੂ ਜਿਸ ਨੂੰ ਉਹ

ਹਰ ਰੋਜ਼ ਬੰਦਨਾ ਕਰਨ ਜਾਂਦਾ ਹੈ, ਉਹ ਲੱਖਾਂ ਹੀ ਆਤਮਾਵਾਂ ਨੂੰ ਇਸ ਤੋਂ ਵੀ ਭਿਆਨਕ ਦੁਨੀਆਂ ਦੇ ਸਮੁੰਦਰ ਤੋਂ ਪਾਰ ਕਰਾਉਂਦਾ ਹੈ। ਅੱਲਿਯਾਰ ਇਤਨੇ ਮਹਾਨ-ਪੁਰਖ ਦੇ ਦਰਸ਼ਨ ਕਰਨ ਲਈ ਉਤਾਵਲਾ ਹੋ ਗਿਆ ਅਤੇ ਉਸ ਨੇ ਭਾਈ ਪਾਰੋ ਨਾਲ ਅਗਲੀ ਵਾਰੀ ਉਸ ਦੇ ਘੋੜੇ ਪਿੱਛੇ ਬੈਠ ਕੇ ਦਰਿਆ ਪਾਰ ਕਰਕੇ ਗੁਰੂ ਜੀ ਦੇ ਦਰਸ਼ਨਾਂ ਲਈ ਜਾਣ ਦਾ ਫੈਸਲਾ ਕੀਤਾ।

ਅੱਲਿਯਾਰ ਗੁਰੂ ਜੀ ਨੂੰ ਵੇਖ ਕੇ, ਉਹਨਾਂ ਦੇ ਬਚਨ ਸੁਣ ਕੇ ਤੇ ਉਹਨਾਂ ਦੇ ਸਿੱਖਾਂ ਦੀ ਸ਼ਰਧਾ ਵੇਖ ਕੇ ਖੁਸ਼ ਹੋਇਆ। ਉਤਸ਼ਾਹ ਤੇ ਨਿਮਰਤਾ ਨਾਲ ਭਰਪੂਰ ਹੋ ਕੇ ਉਸ ਨੇ ਆਪਣੇ ਮਨ ਵਿਚ ਗੁਰੂ ਜੀ ਦਾ ਸੀਤ ਪ੍ਰਸਾਦ ਖਾਣ ਦੀ ਇੱਛਾ ਕੀਤੀ। ਗੁਰੂ ਜੀ ਨੇ ਉਸਦੀ ਇੱਛਾ ਜਾਣ ਲਈ ਅਤੇ ਉਹਨਾਂ ਨੇ ਆਪਣੀ ਥਾਲੀ ਜਿਸ ਵਿਚੋਂ ਉਹ ਖਾ ਰਹੇ ਸਨ ਉਸ ਨੂੰ ਪ੍ਰਸਾਦ ਦੇ ਦਿੱਤਾ। ਗੁਰੂ ਜੀ ਦਾ ਧਿਆਨ ਫਿਰ ਉਸ ਦੇ ਨਾਂ ਤੇ ਪਿਆ ਅਤੇ ਉਹਨਾਂ ਨੇ ਕਿਹਾ, "ਰੱਬ (ਅੱਲ੍ਹਾ) ਦਾ ਦੋਸਤ (ਯਾਰ) ਬਣਨਾ ਤਾਂ ਮੁਸ਼ਕਲ ਹੈ ਪਰ ਮੈਂ ਅੱਲ੍ਹਾ ਨੂੰ ਤੇਰਾ ਮਾਲਕ ਅਤੇ ਤੈਨੂੰ ਉਸ ਦਾ ਨੌਕਰ ਬਣਾ ਦੇਵਾਂਗਾ।" ਇਸ ਤਰ੍ਹਾਂ ਅੱਲਿਯਾਰ ਰੱਬ ਦਾ ਪੁਜਾਰੀ ਬਣ ਗਿਆ ਤੇ ਸਾਰੇ ਸ਼ੰਕੇ ਬੁਰੀਆਂ ਭਾਵਨਾਵਾਂ ਤੇ ਰੁਚੀਆਂ ਤੋਂ ਮੁਕਤ ਹੋ ਗਿਆ। ਉਸ ਨੂੰ ਹੁਣ ਹਿੰਦੂਆਂ ਤੇ ਮੁਸਲਮਾਨਾਂ ਵਿਚ ਕੋਈ ਭੇਦ ਨਾ ਰਿਹਾ ਅਤੇ ਉਹ ਨਿਮਰਤਾ ਦਾ ਪੁੰਜ ਤੇ ਭਗਤੀ ਭਾਵਨਾ ਦਾ ਨਮੂਨਾ ਹਮੇਸ਼ਾਂ ਬਣਿਆ ਰਿਹਾ। ਸਮੇਂ ਅਨੁਸਾਰ, ਗੁਰੂ ਜੀ ਨੇ ਉਸ ਨੂੰ ਇਕ ਦੇਵੰਤਲ ਨਾਮ ਦੀ ਜਗ੍ਹਾ ਤੇ ਭੇਜ ਦਿੱਤਾ ਜਿੱਥੇ ਸੰਤ ਰਹਿੰਦੇ ਸਨ। ਉਸ ਦਾ ਵਪਾਰ ਸ਼ੁਰੂ ਹੋਇਆ ਜੋ ਉਸ ਦੇ ਪੁੱਤਰਾਂ ਨੇ ਜਾਰੀ ਰੱਖਿਆ। ਅੱਲਿਯਾਰ ਦਾ ਪਰਿਵਾਰ ਬਾਅਦ ਵਿਚ ਡੱਲੇ ਵਿਚ ਵੱਸ ਗਿਆ ਜਿਥੇ ਭਾਈ ਪਾਰੋ, ਭਾਈ ਲਾਲੋ ਅਤੇ ਹੋਰ ਗੁਰੂ ਜੀ ਦੇ ਸ਼ਰਧਾਲੂ ਸੇਵਕ ਰਹਿੰਦੇ ਸਨ। ਹਰ ਵਰਗ ਦੇ ਮੁਸਲਮਾਨਾਂ ਨੇ ਅੱਲਿਯਾਰ ਨੂੰ ਅੱਲਾ ਸ਼ਾਹ ਦੇ ਨਾਮ ਨਾਲ ਇਕ ਪਾਵਨ ਪੀਰ ਮੰਨਿਆ ਤੇ ਸਤਿਕਾਰਿਆ। ਕੁਝ ਸਾਥੀ ਸਿੱਖ ਜਿਨ੍ਹਾਂ ਵਿਚੋਂ ਭਾਈ ਦੀਪਾ, ਭਾਈ ਖੰਨਾ, ਭਾਈ ਮਾਲੂ ਅਤੇ ਭਾਈ ਕਿਧਾਰਾ ਸਨ ਇਹਨਾਂ ਪਵਿੱਤਰ ਪੁਰਖਾਂ ਦੇ ਆਲੇ -ਦੁਆਲੇ ਡੱਲੇ ਵਿਚ ਇਕੱਠੇ ਹੋ ਗਏ ਤੇ ਆਪਣੇ ਘਰ ਉੱਥੇ ਵਸਾ ਲਏ। (ਡੱਲਾ ਪਿੰਡ ਮੌਜੂਦਾ ਜ਼ਿਲ੍ਹਾ ਕਪੂਰਥਲਾ ਵਿਚ ਹੈ)

## ਕਾਂਡ ਪੰਜਵਾਂ

ਗੋਇੰਦਵਾਲ ਵਿਚ ਇਕ ਸੁਨਿਆਰਾ ਰਹਿੰਦਾ ਸੀ ਜੋ ਇਕ ਵੱਡੀ ਉਮਰ ਦੀ ਔਰਤ ਨਾਲ ਵਿਆਹਿਆ ਹੋਇਆ ਸੀ। ਬੱਚਾ ਲੈਣ ਲਈ ਉਹਨਾਂ ਨੇ ਕਈ ਤਰ੍ਹਾਂ ਦੀਆਂ ਦਵਾਈਆਂ ਤੇ ਜਾਦੂ-ਟੂਣੇ ਕਰਕੇ ਦੇਖ ਲਏ ਪਰ ਕਿਸੇ ਦਾ ਕੋਈ ਅਸਰ ਨਾ ਹੋਇਆ। ਉਸ ਬੇ-ਔਲਾਦ ਜੋੜੇ ਦੀ ਹਮੇਸ਼ਾਂ ਇਹ ਹੀ ਮੰਗ ਰਹਿੰਦੀ ਕਿ ਅਸੀਂ ਦੁਨੀਆਂ ਵਿਚ ਕਿਸ ਤਰ੍ਹਾਂ ਖੁਸ਼ ਹੋਵਾਂਗੇ ਤੇ ਸਾਡੀ ਧਨ ਸੰਪਤੀ ਦਾ ਵਾਰਸ ਕੌਣ ਹੋਵੇਗਾ। ਉਹਨਾਂ ਦੀ ਜਵਾਨੀ ਹੁਣ ਬੀਤ ਚੁੱਕੀ ਸੀ ਤੇ ਬੁਢਾਪਾ ਉਹਨਾਂ ਨੂੰ ਹੋਰ ਉਦਾਸ ਕਰ ਰਿਹਾ ਸੀ। ਉਹਨਾਂ ਨੇ ਇਕ ਖੂਹ ਪੁੱਟਣ ਦੀ ਸੋਚੀ ਤਾਂ ਕਿ ਯਾਤਰੂ ਆਪਣੀ ਪਿਆਸ ਮਿਟਾ ਸਕਣ ਤੇ ਇਕ ਮੰਦਰ ਬਣਵਾਉਣ ਦਾ ਨਿਸ਼ਚਾ ਕੀਤਾ ਜਿਥੇ ਸ਼ਰਧਾਲੂ ਆਪਣੀ ਪ੍ਰਾਰਥਨਾ ਕਰ ਸਕਣ। ਉਹਨਾਂ ਨੇ ਸੋਚਿਆ ਕਿ ਹੋ ਸਕਦਾ ਹੈ ਕਿ ਉਹਨਾਂ ਦੀਆਂ ਮਨੋਕਾਮਨਾਵਾਂ ਸ਼ਾਇਦ ਇਸ ਤਰ੍ਹਾਂ ਪੂਰੀਆਂ ਹੋ ਜਾਣ ਅਤੇ ਇਸ ਤਰ੍ਹਾਂ ਦੁਨੀਆਂ ਵਿਚ ਉਹਨਾਂ ਦੀ ਯਾਦ ਵੀ ਬਣੀ ਰਹੇ। ਜਦੋਂ ਗੁਰੂ ਜੀ ਨੇ ਇਹ ਪਵਿੱਤਰ ਕੰਮ ਜੋ ਉਹਨਾਂ ਨੇ ਸ਼ੁਰੂ ਕੀਤਾ ਸੀ ਉਸ ਬਾਰੇ ਸੁਣਿਆ ਤਾਂ

ਉਹਨਾਂ ਨੇ ਆਪ ਜਾ ਕੇ ਉੱਥੇ ਮਦਦ ਕੀਤੀ। ਜਦੋਂ ਗੁਰੂ ਜੀ ਦੇ ਉੱਥੇ ਪਧਾਰਨ ਬਾਰੇ ਸੁਨਿਆਰੇ ਤੇ ਉਸ ਦੀ ਪਤਨੀ ਨੂੰ ਪਤਾ ਲੱਗਾ ਤਾਂ ਉਹ ਜਲਦੀ ਨਾਲ ਭੇਟਾ ਲੈ ਕੇ ਗੁਰੂ ਜੀ ਨੂੰ ਵੰਦਨਾ ਕਰਨ ਆਏ। ਗੁਰੂ ਜੀ ਨੇ ਪੁੱਛਿਆ ਕਿ ਉਹਨਾਂ ਦੀ ਕੀ ਇੱਛਾ ਹੈ। ਸੁਨਿਆਰੇ ਦੀ ਪਤਨੀ ਨੇ ਇਸ ਗੱਲ ਤੇ ਆਪਣੇ ਮੂੰਹ ਤੇ ਪਰਦਾ ਕਰ ਲਿਆ। ਗੁਰੂ ਜੀ ਨੇ ਕਿਹਾ, "ਲੱਜਿਤ ਨਾ ਹੋਵੇ। ਜੋ ਕੁਝ ਤੁਹਾਨੂੰ ਚਾਹੀਦਾ ਹੈ ਬਿਨਾਂ ਸ਼ਰਮ ਤੋਂ ਮੰਗੋ।" ਉਸ ਨੇ ਕਿਹਾ, "ਤੁਸੀਂ ਹੁਣ ਸਾਡੇ ਘਰ ਆਏ ਹੋ, ਤੁਸੀਂ ਸਾਨੂੰ ਸਾਡੇ ਘਰ ਦਾ ਵਾਰਿਸ ਦਿਉ।" ਗੁਰੂ ਜੀ ਨੇ ਪੁੱਛਿਆ ਕਿ ਕੀ ਉਹ ਇਹ ਉਮੀਦ ਰੱਖਦੇ ਹਨ ਕਿ ਗੁਰੂ ਜੀ ਆਪਣੇ ਮਿਤਰਾਂ ਲਈ ਬੱਚੇ ਉਪਲਬੱਧ ਕਰਾਣ ?" ਸੁਨਿਆਰੇ ਨੇ ਹਲੀਮੀ ਤੇ ਭਰੋਸੇ ਨਾਲ ਜਵਾਬ ਦਿੱਤਾ ਕਿ ਗੁਰੂ ਜੀ ਦੇ ਤੇ ਬਚਨਾਂ ਵਿਚ ਹੀ ਬੱਚੇ ਹਨ। ਗੁਰੂ ਜੀ ਇਸ ਜਵਾਬ ਤੇ ਖੁਸ਼ ਹੋਏ ਅਤੇ ਉਹਨਾਂ ਨੂੰ ਕਿਹਾ ਕਿ ਜੇ ਉਹਨਾਂ ਨੂੰ ਭਰੋਸਾ ਹੈ ਤਾਂ ਉਹਨਾਂ ਦੇ ਦੋ ਬੱਚੇ ਹੋਣਗੇ। ਇਸ ਤਰ੍ਹਾਂ ਉਹਨਾਂ ਦੇ ਦੋ ਹੀ ਬੱਚੇ ਹੋਏ। ਲੋਕ ਬੁੱਢੀ ਔਰਤ ਨਾਲ ਉਸ ਦੇ ਬੱਚੇ ਵੇਖ ਕੇ ਕਹਿੰਦੇ ਕਿ ਇਹ ਜ਼ਰੂਰ ਇਸ ਔਰਤ ਦੇ ਪੋਤਰੇ ਹੋਣਗੇ। ਸੁਨਿਆਰੇ ਤੇ ਉਸ ਦੀ ਪਤਨੀ ਦੀ ਬਾਹਰ੍ਹਵੀਂ ਪੀੜ੍ਹੀ ਹਾਲੇ ਵੀ ਗੋਇੰਦਵਾਲ ਵਿਚ ਰਹਿੰਦੀ ਹੈ ਅਤੇ ਉਸ ਘਟਨਾ ਦੀ ਯਾਦ ਵਿਚ ਉਹਨਾਂ ਨੂੰ "ਮਾਈ ਪੋਤਰੇ" ਕਿਹਾ ਜਾਂਦਾ ਹੈ।

ਵੱਖਰੇ ਵੱਖਰੇ ਦੇਸ਼ਾਂ ਤੇ ਭਾਂਤ ਭਾਂਤ ਦੇ ਲੋਕਾਂ ਕੋਲੋਂ ਗੁਰੂ ਜੀ ਦੇ ਦਰਸ਼ਨਾਂ ਲਈ ਪੁੱਛ-ਤਾਛ ਹੁੰਦੀ। ਏਨੀ ਗਿਣਤੀ ਵਿਚ ਲੋਕਾਂ ਦੀ ਆਵਾਜਾਈ ਵੇਖ ਕੇ ਭਾਈ ਪਾਰੋ ਅਤੇ ਉਸ ਦੇ ਮਿਤ੍ਰਾਂ ਨੇ ਗੁਰੂ ਜੀ ਅੱਗੇ ਮਤਾ ਰੱਖਿਆ ਕਿ ਸਿੱਖਾਂ ਦੇ ਮਿਲਣ ਲਈ ਇਕ ਜਗ੍ਹਾ ਹੋਣੀ ਚਾਹੀਦੀ ਹੈ ਅਤੇ ਖਾਸ ਤਿਉਹਾਰ ਮਿੱਥੇ ਜਾਣੇ ਚਾਹੀਦੇ ਹਨ ਜਿੱਥੇ ਸਿੱਖ ਇਕੱਠੇ ਹੋ ਕੇ ਆਪਸ ਵਿਚ ਮੇਲ-ਜੋਲ ਤੇ ਭਾਈਚਾਰਾ ਵਧਾ ਸਕਣ। ਇਸ ਗੱਲ ਤੇ ਗੁਰੂ ਜੀ ਨੇ ਐਲਾਨ ਕੀਤਾ ਕਿ ਵਿਸਾਖ ਤੇ ਮਾਘ ਦੇ ਮਹੀਨੇ ਦੇ ਪਹਿਲੇ ਦਿਨ ਤੇ ਦੀਵਾਲੀ ਦੇ ਪੁਰਾਤਨ ਤਿਉਹਾਰ ਤੇ ਸਿੱਖ ਇਕੱਠੇ ਹੋਇਆ ਕਰਨਗੇ।

ਦੱਖਣ ਭਾਰਤ ਦਾ ਰਹਿਣ ਵਾਲਾ ਇਕ ਦੁਕਾਨਦਾਰ ਗਿਰਧਾਰੀ ਸੀ ਜੋ ਧਨ-ਸੰਪਤੀ ਤੇ ਸਾਕ-ਸੰਬੰਧੀਆਂ ਦੇ ਮਾਮਲੇ ਵਿਚ ਬਹੁਤ ਹੀ ਕਿਸਮਤ ਵਾਲਾ ਸੀ। ਪਰ ਉਹ ਬੇ-ਔਲਾਦ ਹੋਣ ਕਰਕੇ ਬਹੁਤ ਦੁਖੀ ਸੀ। ਉਸ ਨੇ ਦੂਸਰੀ ਪਤਨੀ ਵੀ ਵਿਆਹੀ ਪਰ ਫਿਰ ਵੀ ਉਸ ਦਾ ਕੋਈ ਬੱਚਾ ਨਹੀਂ ਹੋਇਆ। ਗੁਰੂ ਜੀ ਨੇ ਜੋ ਕੁਝ ਸੁਨਿਆਰੇ ਲਈ ਕੀਤਾ ਇਹ ਸੁਣ ਕੇ ਉਹ ਵੀ ਗੁਰੂ ਜੀ ਕੋਲ ਗੋਇੰਦਵਾਲ ਆਪਣੀ ਸ਼ਰਧਾ ਭੇਟ ਕਰਨ ਆਇਆ। ਉਹ ਗੁਰੂ ਜੀ ਕੋਲ ਕੁਝ ਦਿਨ ਰਿਹਾ ਅਤੇ ਗੁਰੂ ਜੀ ਨਾਲ ਆਪਣੀ ਮੰਗ ਲਈ ਬੇਨਤੀਆਂ ਕਰਦਾ ਰਿਹਾ ਪਰ ਉਸ ਨੂੰ ਸਿਰਫ ਇਹੋ ਹੀ ਜਵਾਬ ਮਿਲਿਆ :

ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ॥
ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸ ਨੋ ਨਦਰਿ ਹੋਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੩)*

ਜਦੋਂ ਗੁਰੂ ਜੀ ਨੂੰ ਹੋਰ ਦਬਾਅ ਪਾਇਆ ਗਿਆ ਤਾਂ ਗੁਰੂ ਜੀ ਨੇ ਗਿਰਧਾਰੀ ਨੂੰ ਕਿਹਾ, "ਨਾਮ ਜਪੋ, ਚੰਗੇ ਕੰਮ ਕਰੋ ਅਤੇ ਵਾਹਿਗੁਰੂ ਦਾ ਭਾਣਾ ਮੰਨੋ। ਪੁੱਤਰਾਂ ਦੀ ਲਾਲਸਾ ਦੁਨਿਆਵੀ ਝਮੇਲਿਆਂ ਦਾ ਕਾਰਨ ਹੈ।" ਇਹ ਸੁਣ ਕੇ ਦੁਕਾਨਦਾਰ (ਬਾਣੀਏ) ਦੀਆਂ ਅੱਖਾਂ ਅੱਥਰੂਆਂ ਨਾਲ

ਭਰ ਗਈਆਂ ਅਤੇ ਠੰਢੇ ਸਾਹ ਭਰਦਾ ਉਹ ਗੁਰੂ ਜੀ ਕੋਲੋਂ ਚਲਾ ਗਿਆ। ਭਾਈ ਪਾਰੋ ਨੇ ਮਿਲ ਕੇ ਉਸ ਨੂੰ ਪੁੱਛਿਆ ਕਿ ਉਹ ਆਪਣੀ ਦਾਤ ਲਏ ਬਿਨਾਂ ਕਿਉਂ ਜਾ ਰਿਹਾ ਹੈ। ਗਿਰਧਾਰੀ ਨੇ ਉਸ ਨੂੰ ਗੁਰੂ ਜੀ ਨਾਲ ਆਪਣੀ ਵਾਰਤਾਲਾਪ ਸੁਣਾਈ। ਪਾਰੋ ਨੇ ਕਿਹਾ ਜੇ ਉਸ ਨੂੰ ਭਰੋਸਾ ਹੈ ਤਾਂ ਉਸ ਦੇ ਪੰਜ ਪੁੱਤਰ ਹੋਣਗੇ। ਦੁਕਾਨਦਾਰ ਘਰ ਚਲਾ ਗਿਆ ਤੇ ਪੰਜ ਸਾਲਾਂ ਵਿਚ ਪੰਜ ਪੁੱਤਰਾਂ ਦਾ ਪਿਉ ਬਣ ਗਿਆ।

ਗਿਰਧਾਰੀ ਨੇ ਆਪਣੇ ਪੰਜਾਂ ਪੁੱਤਰਾਂ ਨੂੰ ਲਿਆ ਕੇ ਗੁਰੂ ਜੀ ਦੇ ਚਰਨਾਂ ਵਿਚ ਰੱਖ ਦਿੱਤਾ। ਗੁਰੂ ਜੀ ਨੇ ਪੁੱਛਿਆ ਕਿ ਤੈਨੂੰ ਐਨੇ ਬੱਚਿਆਂ ਦੀ ਦਾਤ ਕਿਸ ਤਰ੍ਹਾਂ ਪ੍ਰਾਪਤ ਹੋਈ। ਗਿਰਧਾਰੀ ਨੇ ਜਵਾਬ ਦਿੱਤਾ, "ਤੁਹਾਡੇ ਘਰ ਦੇ ਸੇਵਕ ਭਾਈ ਪਾਰੋ ਦੇ ਦੁਆਰਾ ਮੈਨੂੰ ਇਹ ਦਾਤ ਮਿਲੀ ਹੈ।" ਗੁਰੂ ਜੀ ਨੇ ਕਿਹਾ, "ਸ਼ਾਬਾਸ਼ ਭਾਈ ਪਾਰੋ, ਤੂੰ ਵਾਹਿਗੁਰੂ ਦੇ ਭਾਣੇ ਨੂੰ ਬਦਲਣ ਦੇ ਸਮਰਥ ਹੋ ਗਿਆ ਹੈਂ; ਮੇਰੇ ਵਿਚ ਤੇ ਇਹ ਸ਼ਕਤੀ ਨਹੀਂ ਹੈ।" ਭਾਈ ਪਾਰੋ ਨੇ ਨਿਮਰਤਾ ਨਾਲ ਬੇਨਤੀ ਕੀਤੀ, "ਮਹਾਰਾਜ ਇਸ ਆਦਮੀ ਨੂੰ ਤੁਹਾਡੇ ਘਰ ਤੋਂ ਉਦਾਸ ਜਾਂਦੇ ਵੇਖ ਕੇ ਮੈਂ ਤੁਹਾਡੇ ਬੇਅੰਤ ਭੰਡਾਰ ਵਿਚੋਂ ਇਸ ਨੂੰ ਕੁਝ ਦੇ ਦਿੱਤਾ। ਅਸੀਂ ਦੇਣ ਵਿਚ ਸੂਮ ਕਿਉਂ ਹੋਈਏ ?" ਗੁਰੂ ਜੀ ਨੇ ਉੱਤਰ ਦਿੱਤਾ, "ਇਹ ਸੱਚ ਹੈ, ਪਰ ਇਹ ਕਲਿਯੁਗ ਹੈ, ਜਦੋਂ ਬਹੁਤ ਸਾਰੇ ਲੋਕੀਂ ਆਪਣੀਆਂ ਇੱਛਾਵਾਂ ਤੇ ਮਨੋਰਥਾਂ ਨਾਲ ਆਉਂਦੇ ਹਨ, ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ-ਜੋ ਰੱਬ ਕਰਦਾ ਹੈ ਉਸ ਨੂੰ ਠੀਕ ਮੰਨੋ ਉਸ ਨੇ ਸੁਚੇਤ ਹੋ ਕੇ ਕੀਤਾ ਹੈ।" ਗੁਰੂ ਜੀ ਵਿਅੰਗਮਈ ਢੰਗ ਨਾਲ ਕਹਿੰਦੇ ਰਹੇ, "ਜੇ ਤੇਰੇ ਵਿਚ ਵਾਧੂ ਦੀ ਦਇਆ ਹੈ ਤਾਂ ਹਮੇਸ਼ਾਂ ਉਹਨਾਂ ਦੀਆਂ ਇੱਛਾਵਾਂ ਪੂਰੀਆਂ ਕਰਦਾ ਰਹਿ ਜੋ ਮੇਰੇ ਕੋਲੋਂ ਨਿਰਾਸ਼ ਹੋ ਕੇ ਜਾਂਦੇ ਹਨ। ਤੂੰ ਬੜੇ ਉੱਚੇ ਦਰਜੇ ਦਾ ਸੰਤ ਹੈ ਅਤੇ ਮੇਰਾ ਰੂਪ ਹੈਂ। ਮੈਂ ਤੈਨੂੰ ਦੁਨੀਆਂ ਦੀ ਗੁਰਿਆਈ ਬਖਸ਼ਦਾ ਹਾਂ, ਆਪਣਾ ਸੰਤਪੁਣਾ ਉਥੇ ਫੈਲਾਅ।" ਭਾਈ ਪਾਰੋ ਨੇ ਗੁਰੂ ਜੀ ਦੇ ਪੈਰਾਂ ਨੂੰ ਹੱਥ ਲਾਇਆ ਤੇ ਹਲੀਮੀ ਵਿਚ ਜਵਾਬ ਦਿੱਤਾ, "ਆਪਣੇ ਸੇਵਕ ਨੂੰ ਮਾਫ਼ ਕਰ ਦਿਓ ਤੇ ਮੈਨੂੰ ਆਪਣੇ ਚਰਨਾਂ ਵਿਚ ਰਹਿਣ ਦਿਉ। ਚਾਹੇ ਮੈਨੂੰ ਹੋਰ ਜੂਨਾਂ ਭੁਗਤਣੀਆਂ ਪੈਣ ਪਰ ਮੈਨੂੰ ਆਪਣੇ ਤੋਂ ਦੂਰ ਨਾ ਕਰੋ। ਗੁਰਿਆਈ ਤੁਹਾਨੂੰ ਹੀ ਸ਼ੋਭਾ ਦਿੰਦੀ ਹੈ; ਮੈਂ ਤੁਹਾਡਾ ਦਾਸ ਬਣ ਕੇ ਹੀ ਸੰਤੁਸ਼ਟ ਹਾਂ। ਮੈਨੂੰ ਇਹ ਦਾਤ ਬਖ਼ਸ਼ੋ ਕਿ ਮੈਂ ਤੁਹਾਡੀ ਸੇਵਾ ਕਰਦਾ ਰਹਾਂ।" ਗੁਰੂ ਜੀ ਨੇ ਕਿਹਾ, "ਜੇ ਤੇਰੀ ਇੱਛਾ ਮੇਰੀ ਸੇਵਾ ਕਰਨ ਦੀ ਹੈ ਤਾਂ ਆਪਣੇ ਆਪ ਨੂੰ ਠੀਕ ਕਰ, ਵਾਹਿਗੁਰੂ ਨੇ ਤੈਨੂੰ ਮਾਫ ਕਰ ਦਿੱਤਾ ਹੈ ਤੇ ਤੈਨੂੰ ਮੁਕਤੀ ਬਖ਼ਸ਼ ਦਿੱਤੀ ਹੈ। ਭਾਈ ਪਾਰੋ ਆਪਣੇ ਘਰ ਗਿਆ, ਆਪਣੀ ਸੰਪਤੀ ਨੂੰ ਆਪਣੇ ਵਾਰਸਾਂ ਵਿਚ ਵੰਡ ਦਿੱਤਾ ਅਤੇ ਆਪਣੀ ਸਭ ਤੋਂ ਚਹੇਤਾ ਘੋੜੀ ਤੇ ਕੁਝ ਪੈਸੇ ਗੁਰੂ ਜੀ ਲਈ ਰੱਖ ਕੇ ਆਪਣੀ ਜਾਇਦਾਦ ਦੀ ਵੰਡ ਲਈ ਸਖ਼ਤ ਹਦਾਇਤਾਂ ਕਰ ਦਿੱਤੀਆਂ। ਪਵਿੱਤਰ ਭੋਜ ਬਣਾ ਕੇ ਆਪਣੀ ਮੌਤ ਦੀ ਤਿਆਰੀ ਵਿਚ ਉਹ ਲੇਟ ਗਿਆ। ਫਿਰ ਵਾਹਿਗੁਰੂ ਬੋਲਿਆ ਤੇ ਆਪਣਾ ਸਰੀਰ ਛੱਡ ਕੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਸ਼ਰਨ ਵਿਚ ਚਲਾ ਗਿਆ।

ਜਦੋਂ ਗੁਰੂ ਅਮਰਦਾਸ ਜੀ ਨੂੰ ਭਾਈ ਪਾਰੋ ਦੀ ਮੌਤ ਦਾ ਪਤਾ ਲੱਗਾ ਤਾਂ ਉਹਨਾਂ ਨੇ ਆਪਣੇ ਸਪੁੱਤਰ ਮੋਹਰੀ ਨੂੰ ਡੱਲੇ ਭਾਈ ਪਾਰੋ ਦੇ ਪਰਿਵਾਰ ਨੂੰ ਢਾਰਸ ਦੇਣ ਲਈ ਭੇਜਿਆ ਮੋਹਰੀ ਸਾਰੀ ਰਾਤ ਡੱਲੇ ਰਹਿਆ ਤੇ ਭਾਈ ਪਾਰੋ ਦੀਆਂ ਉਸਤਤਾਂ ਕਰਦਾ ਰਿਹਾ ਤੇ ਦੂਸਰੇ ਦਿਨ ਵਾਪਸ ਗੋਇੰਦਵਾਲ ਆਇਆ।

ਭਾਈ ਲਾਲੋ ਗੁਰੂ ਘਰ ਦੀ ਹਰ ਤਰ੍ਹਾਂ ਦੀ ਸੇਵਾ ਕਰਦਾ ਰਿਹਾ। ਉਹ ਆਪਣਾ ਤਨ ਮਨ ਤੇ ਧਨ ਸਭ ਦੂਜਿਆਂ ਦੀ ਭਲਾਈ ਲਈ ਵਰਤਦਾ। ਉਹ ਗਰੀਬ ਤੇ ਲੋੜਵੰਦਾਂ ਦੀ ਦੇਖ-ਭਾਲ ਕਰਦਾ ਤੇ ਉਹਨਾਂ ਨੂੰ ਭੋਜਨ ਕਰਾਉਂਦਾ, ਗੁਰੂ ਜੀ ਨੂੰ ਪੱਖਾ ਝੱਲਦਾ ਅਤੇ ਸਿੱਖਾਂ ਵਿਚ ਭੋਜਨ ਵਰਤਾਉਂਦਾ। ਉਹ ਭਾਈ ਪਾਰੋ ਦੀ ਮੌਤ ਤੇ ਇਤਨਾ ਨਿਰਾਸ਼ ਹੋਇਆ ਕਿ ਦੁਨਿਆਵੀ ਵਸਤੂਆਂ ਤੋਂ ਉਪਰਾਮ ਹੋ ਗਿਆ ਤੇ ਉਸ ਨੇ ਆਪਣੀ ਸਾਰੀ ਸੰਪਤੀ ਨੂੰ ਦਾਨ ਵਿਚ ਦੇਣ ਦਾ ਤੇ ਆਪਣੇ ਸਰੀਰ ਨੂੰ ਮੌਤ ਦੇ ਹਵਾਲੇ ਕਰਨ ਦਾ ਫੈਸਲਾ ਕਰ ਲਿਆ। ਉਸ ਨੇ ਕਬੀਰ ਦੇ ਇਹਨਾਂ ਸ਼ਬਦਾਂ ਦਾ ਧਿਆਨ ਕੀਤਾ :

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ।
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੬੫)*

ਜਦੋਂ ਭਾਈ ਲਾਲੋ ਨੇ ਆਪਣੀ ਅਖ਼ੀਰਲੀ ਅਰਦਾਸ ਕੀਤੀ ਤੇ ਆਪਣੀ ਅੰਤਿਮ ਸਮੇਂ ਵਾਲੀ ਦਸ਼ਾ ਵਿਚ ਲੇਟ ਗਿਆ ਤਾਂ ਉਸ ਦੇ ਨੇਤਰ ਹੰਝੂਆਂ ਨਾਲ ਭਰ ਗਏ। ਉਸ ਦੇ ਮਿਤਰਾਂ ਨੇ ਕਿਹਾ, "ਤੈਨੂੰ ਕੋਈ ਦੁਨਿਆਵੀ ਮੋਹ ਨਹੀਂ ਹੈ; ਤੂੰ ਪਰਉਪਕਾਰ ਦੇ ਕੰਮ ਕੀਤੇ ਹਨ ਤੇ ਆਪਣੇ ਧਰਮ ਦੇ ਸਾਰੇ ਫਰਜ਼ ਨਿਭਾਏ ਹਨ; ਤੂੰ ਸਾਰੀਆਂ ਦੁਨੀਆਵੀ ਇੱਛਾਵਾਂ ਤੋਂ ਮੁਕਤ ਹੈਂ ਤੇ ਫਿਰ ਤੂੰ ਕਿਉਂ ਰੋ ਰਿਹਾ ਹੈਂ ?" ਉਸ ਨੇ ਜਵਾਬ ਦਿੱਤਾ, "ਮੈਂ ਆਪਣੇ ਪਿਤਾ ਦੀ ਅਣਗਿਣਤ ਜਾਇਦਾਦ ਦਾ ਵਾਰਿਸ ਹਾਂ। ਉਹ ਬੜੀ ਲਾਹੇਵੰਦੀ ਹੋਵੇਗੀ ਜੇ ਉਹ ਗੁਰੂ ਜੀ ਤੇ ਉਹਨਾਂ ਦੇ ਸਿੱਖਾਂ ਲਈ ਵਰਤੀ ਜਾਵੇ। ਮੇਰੀ ਆਪਣੀ ਕਮਾਈ ਦਾ ਧਨ ਵੀ ਹੈ ਜੋ ਮੇਰੀ ਇੱਛਾ ਹੈ ਕਿ ਉਹਨਾਂ ਦੇ ਫਾਇਦੇ ਲਈ ਹੀ ਵਰਤਿਆ ਜਾਵੇ। ਹੋਰ ਮੈਂ ਇਕ ਘਰ ਹੁਣੇ ਹੀ ਬੜਾ ਪੈਸਾ ਖਰਚ ਕੇ ਬਣਾਇਆ ਸੀ ਜਿਸ ਨੂੰ ਮੈਂ ਆਪਣੇ ਲਈ ਰੱਖਿਆ ਸੀ ਪਰ ਹੁਣ ਉਹ ਮੇਰੇ ਲਈ ਵਿਅਰਥ ਹੈ ਜੇ ਉਸ ਦੀ ਵਰਤੋਂ ਵੀ ਸਿੱਖਾਂ ਲਈ ਕੀਤੀ ਜਾਵੇ ਤਾਂ ਫਿਰ ਮੈਨੂੰ ਕੋਈ ਪਛਤਾਵਾ ਨਹੀਂ ਹੋਵੇਗਾ।" ਰਿਸ਼ਤੇਦਾਰਾਂ ਤੇ ਸਿੱਖ ਮਿੱਤਰਾਂ ਨੇ ਉਸ ਦੀ ਜਾਇਦਾਦ ਦੀ ਉਸ ਦੇ ਕਹਿਣ ਮੁਤਾਬਕ ਸਪੁੱਰਦਗੀ ਕਰ ਦਿੱਤੀ। ਉਹ ਫਿਰ ਸਿੱਖ ਇਤਿਹਾਸ ਮੁਤਾਬਕ ਇਸ ਤਰ੍ਹਾਂ ਆਪਣਾ ਸਰੀਰ ਤਿਆਗ ਗਿਆ ਜਿਸ ਤਰ੍ਹਾਂ ਸੱਪ ਆਪਣੀ ਕੁੰਜ ਤਿਆਗਦਾ ਹੈ।

ਇਕ ਦਿਨ ਇਕ ਸਿੱਖ ਵਪਾਰੀ ਗੁਰੂ ਜੀ ਕੋਲ ਗਿਆ ਅਤੇ ਕਹਿਣ ਲੱਗਾ ਕਿ ਉਸ ਨੇ ਬ੍ਰਾਹਮਣਾਂ ਨੂੰ ਦਾਨ-ਪੁੰਨ ਦਿੱਤਾ ਤੇ ਪ੍ਰੀਤੀ ਭੋਜਨ ਵੀ ਦਿੱਤੇ ਹਨ। ਤੀਰਥ ਯਾਤਰਾਵਾਂ ਤੇ ਵੀ ਮਿੱਥੇ ਹੋਏ ਅਸੂਲਾਂ ਦੇ ਮੁਤਾਬਕ ਗਿਆ ਹੈ ਪਰ ਉਨ੍ਹਾਂ ਤੋਂ ਉਸ ਨੂੰ ਕੋਈ ਆਤਮਿਕ ਲਾਭ ਜਾਂ ਢਾਰਸ ਨਹੀਂ ਮਿਲਿਆ। ਉਸ ਨੇ ਇਸ ਕਰਕੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਸਦਾ ਉਦਾਰ ਕਰ ਦੇਣ ਕਿਉਂਕਿ ਉਹ ਹੀ ਦੁਨੀਆਂ ਦੇ ਭਵਸਾਗਰ ਵਿਚੋਂ ਪਾਰ ਉਤਾਰਨ ਵਾਲੇ ਹਨ। ਇਸ ਅਵਸਰ ਤੇ ਗੁਰੂ ਜੀ ਨੇ ਇਸ ਸ਼ਬਦ ਦੀ ਰਚਨਾ ਕੀਤੀ :

ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੦)*

ਗੁਰੂ ਜੀ ਇਸ ਤਰ੍ਹਾਂ ਕਹਿੰਦੇ ਗਏ, "ਇਕ ਵਾਹਿਗੁਰੂ ਦਾ ਨਾਮ ਜਪੋ, ਨਿਮਰਤਾ ਵਿਚ ਰਵ੍ਹੋ, ਹੰਕਾਰ ਤੇ ਆਤਮ ਅਭਿਮਾਨ ਨੂੰ ਤਿਆਗੋ। ਜਿਸ ਤਰ੍ਹਾਂ ਅੱਗ ਸੁੱਕੀ ਫਸਲ (ਪੱਕੀ ਫਸਲ) ਨੂੰ ਸਾੜ ਦਿੰਦੀ ਹੈ ਇਸੇ ਤਰ੍ਹਾਂ ਹੰਕਾਰ ਤੇ ਹਉਮੈ ਦਾਨ-ਪੁੰਨ ਤੇ ਹੋਰ ਧਾਰਮਿਕ ਕਰਮਾਂ ਦੇ ਅਸਰ ਨੂੰ

ਨਸ਼ਟ ਕਰ ਦਿੰਦੇ ਹਨ।"

ਗੁਰੂ ਜੀ ਦੇ ਸਿੱਖਾਂ ਨੇ ਇਕ ਵਾਰੀ ਉਹਨਾਂ ਨੂੰ ਪੁੱਛਿਆ, "ਜਿਸ ਤਰ੍ਹਾਂ ਸੰਤ ਕਹਿੰਦੇ ਹਨ ਕਿ ਦੁਨੀਆਂ ਇਕ ਸੁਪਨੇ ਦੀ ਤਰ੍ਹਾਂ ਹੈ ਤਾਂ ਫਿਰ ਉਹਨਾਂ ਦੇ ਸਰੀਰ ਸਾਰੇ ਕੰਮ ਕਿਸ ਤਰ੍ਹਾਂ ਕਰਦੇ ਹਨ ?" ਗੁਰੂ ਜੀ ਨੇ ਜਵਾਬ ਵਿਚ ਕਿਹਾ, "ਉਹਨਾਂ ਦੇ ਸਰੀਰ ਹਰ ਕੰਮ ਦੁਨੀਆਂ ਦੇ ਕਰਦੇ ਹਨ ਪਰ ਉਹਨਾਂ ਦੇ ਮਨ ਤੇ ਇਸ ਦਾ ਕੋਈ ਅਸਰ ਨਹੀਂ ਹੁੰਦਾ। ਸੰਤ ਦੁਨੀਆਂ ਦੇ ਆਮ ਜੀਵਾਂ ਵਾਂਗੂੰ ਵਿਚਰਦੇ ਹਨ, ਜਿਸ ਤਰ੍ਹਾਂ ਤਲਵਾਰ ਨੂੰ ਜੇ ਪਾਰਸ ਨਾਲ ਛੋਹਿਆ ਜਾਵੇ ਤਾਂ ਉਸ ਦੀ ਸ਼ਕਲ ਉਸ ਤਰ੍ਹਾਂ ਹੀ ਰਹਿੰਦੀ ਹੈ ਪਰ ਉਹ ਸੋਨੇ ਵਿਚ ਤਬਦੀਲ ਹੋ ਜਾਂਦੀ ਹੈ। ਨਿਮਰਤਾ ਤੇ ਦੁਨੀਆਂ ਤੋਂ ਬੇਲਾਗ ਹੋਣ ਕਰਕੇ ਸੰਤ ਆਪਣੀ ਮੌਤ ਤੇ ਮੁਕਤੀ ਪਾ ਲੈਂਦੇ ਹਨ। ਗੁਰੂ ਜੀ ਨੇ ਫਿਰ ਇਹ ਕਥਾ ਸੁਣਾਈ, "ਇਕ ਸੰਤ ਨੂੰ ਕਿਸੇ ਨੇ ਦੱਸਿਆ ਕਿ ਉਸ ਦੇ ਇਕਲੌਤੇ ਪੁੱਤਰ ਦਾ ਕਤਲ ਹੋ ਗਿਆ ਹੈ। ਸੰਤ ਇਹ ਖ਼ਬਰ ਸੁਣ ਕੇ ਸ਼ਾਂਤ ਰਿਹਾ। ਇਸ ਗੱਲ ਤੇ ਲੋਕੀਂ ਉਸ ਦੇ ਸਬਰ ਦੀ ਦਾਤ ਦੇਣ ਲੱਗ ਪਏ ਤੇ ਕਹਿਣ ਲੱਗੇ, "ਤੇਰਾ ਪੁੱਤਰ ਇਕ ਅੱਛਾ ਆਗਿਆਕਾਰੀ ਜਵਾਨ ਸੀ। ਤੈਨੂੰ ਤਾਂ ਵਧਾਈ ਦੇਣੀ ਚਾਹੀਦੀ ਹੈ ਕਿ ਤੂੰ ਉਸ ਦੀ ਮੌਤ ਬਿਨਾਂ ਕੁਝ ਅਵਾਜ਼ ਕੀਤੇ ਝੱਲ ਸਕਦਾ ਹੈਂ।" ਸੰਤ ਨੇ ਜਵਾਬ ਦਿੱਤਾ, "ਦੁਨੀਆਂ ਇਕ ਸੁਪਨੇ ਜਾਂ ਪਰਛਾਵੇਂ ਦੀ ਤਰ੍ਹਾਂ ਹੈ; ਪੁੱਤਰ, ਪਤਨੀਆਂ ਅਤੇ ਧਨ ਸਭ ਨਾਸ਼ਵਾਨ ਹਨ। ਇਕ ਸੁਪਨੇ ਵਿਚ ਚਾਹੇ ਇਕ ਗਰੀਬ ਆਦਮੀ ਰਾਜਾ ਬਣ ਜਾਵੇ ਜਾਂ ਰਾਜਾ ਇਕ ਗਰੀਬ ਆਦਮੀ ਬਣ ਜਾਵੇ ਪਰ ਜਦੋਂ ਉਹ ਜਾਗਦੇ ਹਨ ਤਾਂ ਉਹਨਾਂ ਨੂੰ ਪਤਾ ਲਗਦਾ ਹੈ ਕਿ ਉਹਨਾਂ ਦੇ ਸੁਪਨੇ ਦੀ ਕੋਈ ਅਸਲੀਅਤ ਨਹੀਂ। ਆਦਮੀ ਕਿਸ ਲਈ ਖੁਸ਼ ਹੋਵੇ ਜਾਂ ਦੁੱਖੀ ਹੋਵੇ ? ਇਸ ਗੱਲ ਤੇ ਕਿਸੇ ਨੇ ਆ ਕੇ ਪਿਤਾ ਨੂੰ ਦੱਸਿਆ ਕਿ ਉਸ ਦਾ ਮ੍ਰਿਤਕ ਪੁੱਤਰ ਮੁੜ ਕੇ ਜ਼ਿੰਦਾ ਹੋ ਗਿਆ ਹੈ। ਇਹ ਸੁਣ ਕੇ ਵੀ ਸੰਤ ਨੇ ਕੋਈ ਖੁਸ਼ੀ ਪ੍ਰਗਟ ਨਾ ਕੀਤੀ। ਗੁਰੂ ਜੀ ਨੇ ਇਸ ਕਹਾਣੀ ਦੀ ਉਦਾਹਰਨ ਦੇ ਕੇ ਇਹ ਸਿੱਖਿਆ ਦਿੱਤੀ ਤੇ ਕਿਹਾ, "ਸੰਤ ਖੁਸ਼ੀ ਜਾਂ ਗਮੀ ਤੋਂ ਇਸ ਤਰ੍ਹਾਂ ਬੇਲਾਗ ਹੁੰਦੇ ਹਨ ਜਿਸ ਤਰ੍ਹਾਂ ਕੰਵਲ ਦਾ ਫੁੱਲ ਪਾਣੀ ਤੋਂ।"

ਬਹੁਤ ਸਾਰੇ ਵਿਅਕਤੀ ਗੁਰੂ ਜੀ ਕੋਲ ਧਾਰਮਿਕ ਸਿੱਖਿਆ ਲੈਣ ਆਉਂਦੇ ਰਹਿੰਦੇ। ਲਾਲੂ, ਦੁਰਗਾ ਅਤੇ ਜਵੰਦਾ ਨੇ ਉਹਨਾਂ ਕੋਲੋਂ ਇਹ ਸਿੱਖਿਆ ਲਈ ਕਿ "ਹਮੇਸ਼ਾਂ ਦੂਸਰਿਆਂ ਦੀ ਭਲਾਈ ਕਰੋ। ਇਹ ਤਿੰਨ ਤਰ੍ਹਾਂ ਨਾਲ ਮੁਕੰਮਲ ਕਰਨੀ ਹੈ; ਹਮੇਸ਼ਾਂ ਚੰਗੀ ਸਿੱਖਿਆ ਦੇਣੀ ਹੈ, ਹਮੇਸ਼ਾਂ ਸਿੱਖਾਂ ਲਈ ਚੰਗਾ ਨਮੂਨਾ ਬਣਨਾ ਹੈ ਅਤੇ ਹਮੇਸ਼ਾਂ ਮਨੁੱਖਾਂ ਦੀ ਭਲਾਈ ਦੀ ਇੱਛਾ ਕਰਨੀ ਹੈ।"

ਇਕ ਜੱਗਾ ਨਾਮ ਦਾ ਸਿੱਖ ਗੁਰੂ ਜੀ ਕੋਲੋਂ ਸਾਧੂ ਬਣਨ ਦੀ ਆਗਿਆ ਲੈਣ ਆਇਆ। ਉਸ ਨੇ ਕਿਹਾ ਕਿ ਉਹ ਇਕ ਜੋਗੀ ਨੂੰ ਮਿਲਿਆ ਹੈ ਜਿਸ ਨੂੰ ਉਸ ਨੇ ਸਿੱਖਿਆ ਦੇਣ ਲਈ ਕਿਹਾ ਹੈ। ਜੋਗੀ ਇਸ ਸ਼ਰਤ ਤੇ ਸਿੱਖਿਆ ਦੇਵੇਗਾ ਜੇ ਉਹ ਘਰ ਤਿਆਗ ਕੇ ਤਪੱਸਵੀ ਦੀ ਜ਼ਿੰਦਗੀ ਧਾਰਨ ਕਰੇ। ਗੁਰੂ ਜੀ ਨੇ ਕਿਹਾ ਕਿ ਮੁਕਤੀ ਨਾ ਹੀ ਘਰ ਜਾਂ ਗ੍ਰਹਿਸਤੀ ਨੂੰ ਤਿਆਗ ਕੇ ਪਾਈ ਜਾ ਸਕਦੀ ਹੈ ਤੇ ਨਾ ਹੀ ਜੋਗ ਕਮਾਉਣ ਨਾਲ। ਜਿਸ ਤਰ੍ਹਾਂ ਕੰਵਲ ਦਾ ਫੁੱਲ ਚਿੱਕੜ ਵਿਚ ਉੱਗ ਕੇ ਆਪਣੀਆਂ ਪੰਖੜੀਆਂ, ਸੂਰਜ ਵੱਲ ਮੋੜ ਲੈਂਦਾ ਹੈ। ਇਸੇ ਤਰ੍ਹਾਂ ਮਨੁੱਖ ਆਪਣੇ ਦੁਨਿਆਵੀ ਕੰਮ ਕਰਦਿਆਂ ਹੋਇਆਂ ਆਪਣੀ ਸੋਚ ਨੂੰ, ਗੁਰੂ ਦੀ ਸਿੱਖਿਆ ਦੇ ਜ਼ਰੀਏ ਰੱਬ ਵੱਲ ਲਗਾ ਸਕਦਾ ਹੈ।

ਗੋਪੀ, ਮੋਹਨ, ਰਾਮ ਤੇ ਅਮਰੂ ਨੂੰ ਗੁਰੂ ਜੀ ਨੇ ਇਸ ਤਰ੍ਹਾਂ ਕਿਹਾ, "ਧੀਰਜ ਤੇ ਖਿਮਾ ਨੂੰ ਅਮਲ ਵਿਚ ਲਿਆਓ ਅਤੇ ਕਿਸੇ ਲਈ ਦੁਸ਼ਮਣੀ ਆਪਣੇ ਦਿਲ ਵਿਚ ਨਾ ਰੱਖੋ। ਜੇ ਕੋਈ ਤੁਹਾਨੂੰ

ਕਠੋਰਤਾ ਜਾਂ ਨਿਰਾਦਰ ਨਾਲ ਬੁਲਾਵੇ ਤਾਂ ਗੁੱਸੇ ਨਾ ਹੋਵੋ ਪਰ ਸਲੀਕੇ ਨਾਲ ਜਵਾਬ ਦਿਉ।"

ਰੰਗੂ ਤੇ ਸਹਾਰੂ ਨੂੰ ਗੁਰੂ ਜੀ ਨੇ ਇਹ ਸਿੱਖਿਆ ਦਿੱਤੀ, "ਜਦੋਂ ਤੁਸੀਂ ਭੋਜਨ ਤਿਆਰ ਕਰ ਚੁੱਕੇ ਹੋਵੋ ਤਾਂ ਪਹਿਲਾਂ ਸਿੱਖਾਂ ਨੂੰ ਖੁਆਉ ਤੇ ਫਿਰ ਬਚਿਆ ਹੋਇਆ ਆਪ ਖਾਓ। ਜੋ ਆਪਣੇ ਸਿੱਖ ਭਰਾਵਾਂ ਨੂੰ ਖੁਆ ਕੇ ਖਾਵੇਗਾ ਉਹ ਬਹੁਤ ਪਵਿੱਤਰ ਹੋ ਜਾਵੇਗਾ। ਹਮੇਸ਼ਾਂ ਵਾਹਿਗੁਰੂ ਨੂੰ ਯਾਦ ਰੱਖੋ ਅਤੇ ਮੜੀਆਂ, ਟੋਭਿਆਂ ਤੇ ਹਿੰਦੂ ਜਾਂ ਮੁਸਲਮਾਨ ਸਮਾਧਾਂ ਨੂੰ ਨਾ ਪੂਜੋ।"[1]

ਜਦੋਂ ਗੁਰੂ ਜੀ ਡੱਲੇ ਵਿਚ ਸਿੱਖ ਪਰਿਵਾਰਾਂ ਨੂੰ ਮਿਲਣ ਗਏ ਤਾਂ ਭੱਲਾ ਜਾਤ ਦੇ ਪਰਿਥੀ ਮੱਲ ਅਤੇ ਤੁਲਸਾ ਵੀ ਆਏ। ਉਹ ਬਿਨਾਂ ਝਿਝਕ ਦੇ ਗੁਰੂ ਜੀ ਦੇ ਨਾਲ ਬੈਠ ਗਏ ਅਤੇ ਬੜੀ ਨੇੜਤਾ ਦਿਖਾਂਦੇ ਹੋਏ ਕਹਿਣ ਲੱਗੇ, "ਤੁਸੀਂ ਤੇ ਅਸੀਂ ਇਕ ਹੀ ਜਾਤ ਦੇ ਹਾਂ।" ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਵਿਚ ਕਿਹਾ :

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੯)*

ਗੁਰੂ ਜੀ ਨੇ ਫਿਰ ਕਿਹਾ ਕਿ "ਇਹ ਸਰੀਰ ਪੰਜ ਤੱਤਾਂ ਦਾ ਬਣਿਆ ਹੋਇਆ ਹੈ। ਇਹ ਭੁੱਖ, ਪਿਆਸ, ਖੁਸ਼ੀ, ਗਮੀ, ਜੰਮਣ ਤੇ ਮਰਨ ਦੇ ਅਧੀਨ ਹੈ। ਇਹ ਨਾਸ਼ਵਾਨ ਹੈ ਤੇ ਕੋਈ ਜਾਤ ਆਤਮਾ ਦੇ ਨਾਲ ਦੂਸਰੀ ਦੁਨੀਆਂ ਵਿਚ ਨਹੀਂ ਜਾਂਦੀ। ਰੱਬ ਦੇ ਦਰਬਾਰ ਵਿਚ ਉਹ ਉੱਤਮ ਸਮਝੇ ਜਾਂਦੇ ਹਨ ਜਿਨ੍ਹਾਂ ਦੇ ਮਨ ਨਿਮਰਤਾ ਵਿਚ ਹਨ ਤੇ ਜਿਨ੍ਹਾਂ ਨੇ ਝੂਠ, ਛੱਲ, ਬਦਖੋਈ, ਕਪਟ, ਪਖੰਡ ਤੇ ਅਕ੍ਰਿਤਘਣਤਾ ਨੂੰ ਤਿਆਗਿਆ ਹੈ, ਜਿਨ੍ਹਾਂ ਨੇ ਨਾਮ ਜਪਿਆ ਤੇ ਦੂਸਰਿਆਂ ਦਾ ਭਲਾ ਕੀਤਾ ਹੈ। ਜੋ ਉੱਚੀ ਜਾਤ ਜਿਸ ਦੀ ਫੋਕੀ ਸ਼ਾਨ ਲੋਕੀਂ ਇਸ ਦੁਨੀਆਂ ਵਿਚ ਦਿਖਾਂਦੇ ਹਨ ਉਸ ਦੀ ਦੂਸਰੀ ਦੁਨੀਆਂ ਵਿਚ ਕੋਈ ਕਦਰ ਨਹੀਂ ਤਾਂ ਉਸ ਦਾ ਕੀ ਫਾਇਦਾ ? ਉਹ ਗੁਰੂ ਕੋਈ ਜਾਤ ਨਹੀਂ ਪਹਿਚਾਣਦਾ।"

ਭਾਈ ਮਲਹਾਨ, ਰਾਮੂ, ਗੋਬਿੰਦ ਅਤੇ ਦੀਪਾ ਨੇ ਗੁਰੂ ਜੀ ਨੂੰ ਉਪਦੇਸ਼ ਦੇਣ ਲਈ ਕਿਹਾ ਤਾਂ ਜੋ ਉਹ ਬਚ ਜਾਣ। ਉਹਨਾਂ ਨੇ ਜਵਾਬ ਦਿੱਤਾ, "ਹੱਠ ਤੇ ਹੰਕਾਰ ਨੂੰ ਛੱਡ ਦਿਉ, ਸੰਤਾਂ ਦੀ ਸੇਵਾ ਕਰੋ, ਸਾਡੇ ਧਰਮ ਦੇ ਨਿਯਮਾਂ ਦੇ ਮੁਤਾਬਕ ਪਾਵਨ ਭੋਜਨ ਤਿਆਰ ਕਰੋ ਤੇ ਭੁੱਖਿਆਂ ਨੂੰ ਖੁਆਉ, ਨੰਗਿਆਂ ਨੂੰ ਕੱਪੜਾ ਦਿਉ, ਸਵੇਰ ਦਿਨ ਚੜ੍ਹਨ ਤੋਂ ਪਹਿਲਾਂ ਉਠੋ, ਜਪੁ ਜੀ ਦਾ ਪਾਠ ਕਰੋ, ਆਪਣੇ ਧਨ ਤੇ ਸਮੇਂ ਦਾ ਕੁਝ ਹਿੱਸਾ ਵਾਹਿਗੁਰੂ ਦੀ ਸੇਵਾ ਵਿਚ ਲਗਾਉ। ਸੰਤਾਂ ਦੀ ਸੰਗਤ ਕਰੋ, ਸ਼ਬਦ ਦਾ ਸਿਮਰਨ ਕਰੋ, ਆਪਣੇ ਧਰਮ ਦੇ ਫਰਜ਼ ਨਿਭਾਓ, ਨਿਮਰਤਾ ਵਿਚ ਰਹੋ ਤੇ ਹੰਕਾਰ ਛੱਡੋ, ਰਚਣਹਾਰੇ ਨੂੰ ਸਿਰਫ ਇਕ ਰੱਬ ਸਮਝੋ। ਤੁਹਾਡੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਣਗੀਆਂ। ਜੇ ਮਨੁੱਖ ਸੰਸਾਰਕ ਗੱਲਾਂ ਨਾਲ ਭਾਰੂ ਹੋ ਜਾਏ ਤਾਂ ਉਹ ਜ਼ਿਆਦਾ ਭਰੀ ਹੋਈ ਬੇੜੀ ਦੀ ਤਰ੍ਹਾਂ ਦੁਨੀਆਂ ਦੇ ਸਾਗਰ ਵਿਚ ਡੁੱਬ ਜਾਏਗਾ ਪਰ ਜੇ ਸੰਸਾਰਕ ਗੱਲਾਂ ਉਸ ਉਤੇ ਭਾਰੂ ਨਹੀਂ ਹਨ ਤਾਂ ਉਹ ਛਿਲਕੇ ਦੀ ਤਰ੍ਹਾਂ ਤਰ ਜਾਏਗਾ ਅਤੇ ਮੁਕਤੀ ਪਾ ਲਵੇਗਾ।"

---

1. ਹਿੰਦੂ ਇਸਤਰੀਆਂ ਆਪਣੇ ਪਿਤਰਾਂ ਦੇ ਲਾਭ ਲਈ ਸਰੋਵਰਾਂ ਦੇ ਕੰਢਿਆਂ ਤੇ ਟੋਏ ਪੂਜਦੀਆਂ ਹਨ। ਕਈ ਸਰੋਵਰ ਵਿਚੋਂ ਚਿੱਕੜ ਕੱਢ ਕੇ ਬੀਬਰੀ ਦੇ ਨਾਮ ਨਾਲ ਭੂਤਾਂ ਨੂੰ ਪੂਜਦੀਆਂ ਹਨ ਤੇ ਮੰਨਦੀਆਂ ਹਨ ਕਿ ਬੱਚਿਆਂ ਦੀਆਂ ਬਿਮਾਰੀਆਂ ਇਨ੍ਹਾਂ ਦੇ ਵਸ ਹਨ।

ਇਕ ਵਿਦਵਾਨ ਪੰਡਿਤ ਬੁੱਲੇ ਨੇ ਗੁਰੂ ਜੀ ਅੱਗੇ ਉਹਨਾਂ ਦੇ ਸ਼ਬਦਾਂ ਨੂੰ ਇਕੱਤਰ ਕਰਨ ਦੀ ਤਜਵੀਜ਼ ਰੱਖੀ। ਉਸ ਨੇ ਆਪਣੀ ਮਿਹਨਤ ਦੇ ਮਿਹਨਤਾਨੇ ਦੀ ਗੱਲ ਕੀਤੀ। ਗੁਰੂ ਜੀ ਨੇ ਉੱਤਰ ਵਿਚ ਕਿਹਾ, "ਗੁਰੂ ਦੇ ਸ਼ਬਦਾਂ ਦਾ ਧਿਆਨ ਨਾਲ ਸੰਗ੍ਰਹਿ ਬਣਾ ਲੈ ਅਤੇ ਵਾਹਿਗੁਰੂ ਦੇ ਨਾਮ ਤੇ ਸਿੱਖਾਂ ਨੂੰ ਦੇ ਦੇ। ਜੇ ਕੋਈ ਤੈਨੂੰ ਪੈਸਾ ਦਿੰਦਾ ਹੈ ਤਾਂ ਇਸ ਨੂੰ ਆਪਣੇ ਗੁਜ਼ਾਰੇ ਲਈ ਸਮਝ, ਪਰ ਮੰਗਣਾ ਨਹੀਂ, ਤੇਰਾ ਬੜਾ ਵੱਡਾ ਪੁੰਨ ਹੋਵੇਗਾ।"

ਸੁਲਤਾਨਪੁਰ ਦੇ ਇਕ ਭੱਟ ਭਿੱਖਾ ਨੇ ਦੁਨੀਆਂ ਤੋਂ ਸੰਨਿਆਸ ਲੈ ਲਿਆ ਤਾਂ ਕਿ ਉਹ ਰਚਨ ਵਾਲੇ ਨੂੰ ਲੱਭ ਸਕੇ। ਜਿਥੇ ਵੀ ਉਹ ਸੰਤਾਂ ਬਾਰੇ ਸੁਣਦਾ ਉਹ ਉਥੇ ਜਾ ਕੇ ਉਹਨਾਂ ਦੀ ਸੇਵਾ ਕਰਦਾ। ਬੜੀ ਦੇਰ ਤਕ ਉਸ ਨੇ ਇਕ ਬ੍ਰਾਹਮਣ ਦੀ ਸ਼ਗਿਰਦਗੀ ਕੀਤੀ ਪਰ ਉਸ ਨੂੰ ਮਨ ਦੀ ਸ਼ਾਂਤੀ ਪ੍ਰਾਪਤ ਨਾ ਹੋਈ। ਇਕ ਦਿਨ ਉਹ ਬਹੁਤ ਉਦਾਸ ਹੋਇਆ ਤੇ ਉਸ ਨੇ ਰੱਬ ਅੱਗੇ ਅਰਦਾਸ ਕੀਤੀ ਕਿ ਉਸ ਨੂੰ ਮਾਰਗ ਮਿਲੇ। ਇਸ ਤੇ ਉਸ ਨੂੰ ਗੋਇੰਦਵਾਲ ਜਾ ਕੇ ਗੁਰੂ ਜੀ ਨੂੰ ਮਿਲਣ ਦੀ ਅੰਤਰ ਪ੍ਰੇਰਨਾ ਮਿਲੀ, ਜਿਨ੍ਹਾਂ ਬਾਰੇ ਹਰ ਕੋਈ ਗੱਲ ਕਰ ਰਿਹਾ ਸੀ। ਭਗਤੀ ਭਾਵਨਾ ਨਾਲ ਭਰਪੂਰ ਉਸ ਨੂੰ ਉਥੇ ਪਹੁੰਚ ਕੇ ਗੁਰੂ ਜੀ ਦੇ ਦਰਸ਼ਨ ਕਰਕੇ ਖੁਸ਼ੀ ਮਿਲੀ ਜੋ ਉਸ ਦੇ ਆਉਣ ਦਾ ਮੰਤਵ ਸੀ। ਉਹ ਥੋੜ੍ਹੀ ਦੇਰ ਲਈ ਆਪਣੀ ਸੋਚ ਵਿਚ ਲੀਨ ਹੋ ਗਿਆ ਤੇ ਫਿਰ ਗੁਰੂ ਜੀ ਦੀ ਉਪਮਾ ਵਿਚ ਇਹ ਸ਼ਬਦ ਕਹੇ ...

ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯੫)*

ਭਿੱਖਾ ਦੇ ਲਫਜ਼ ਸੁਣ ਕੇ ਗੁਰੂ ਜੀ ਨੇ ਆਪਣਾ ਹੱਥ ਉਸ ਦੇ ਮੱਥੇ ਤੇ ਰੱਖ ਦਿੱਤਾ ਜੋ ਇਸ ਗੱਲ ਦਾ ਪ੍ਰਤੀਕ ਸੀ ਕਿ ਉਹਨਾਂ ਨੇ ਉਸ ਨੂੰ ਆਪਣਾ ਸਿੱਖ ਬਣਾ ਲਿਆ ਹੈ ਤੇ ਸੱਚਾ ਨਾਮ ਦਿੱਤਾ ਹੈ। ਇਸ ਗੱਲ ਨਾਲ ਗੁਰੂ ਜੀ ਨੇ ਭਿੱਖਾ ਨੂੰ ਖੁਸ਼ ਕਰ ਦਿੱਤਾ। ਸੱਚਾ ਗੁਰੂ ਪਾ ਕੇ ਭਿੱਖਾ ਆਪਣੇ ਘਰ ਚਲਾ ਗਿਆ ਤੇ ਉਥੇ ਰਹਿਣ ਲੱਗ ਪਿਆ। ਗੁਰੂ ਜੀ ਦਾ ਖ਼ਿਆਲ ਆਪਣੇ ਦਿਲ ਵਿਚ ਰੱਖ ਕੇ ਉਹ ਸਿਮਰਨ ਤੇ ਚਿੰਤਨ ਵਿਚ ਲਗ ਗਿਆ। ਆਪਣੀ ਭਗਤੀ ਦੇ ਸਦਕਾ ਉਸ ਦਾ ਨਾਂ ਇਤਿਹਾਸ ਵਿਚ ਸਨਮਾਨਿਤ ਪਵਿੱਤਰ ਸਿੱਖਾਂ ਵਿਚ ਲਿਖਿਆ ਗਿਆ ਹੈ ਤੇ ਉਸ ਦੀ ਰਚਨਾ ਨੂੰ ਸਿੱਖਾਂ ਦੇ ਪਵਿੱਤਰ ਗ੍ਰੰਥ ਵਿਚ ਸ਼ਾਮਲ ਕਰਨ ਦਾ ਮਾਣ ਪ੍ਰਾਪਤ ਹੈ।

## ਕਾਂਡ ਛੇਵਾਂ

ਇਕ ਵਾਰੀ ਸਵੇਰੇ ਦਿਨ ਚੜ੍ਹਨ ਤੋਂ ਪਹਿਲਾਂ ਜਦੋਂ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ ਤਾਂ ਗੁਰੂ ਜੀ ਦੀ ਸਮਾਧੀ ਲੱਗ ਗਈ। ਉਹਨਾਂ ਨੂੰ ਖ਼ਿਆਲ ਆਇਆ ਕਿ ਗੁਰੂ ਨਾਨਕ ਦੇਵ ਜੀ ਉਹਨਾਂ ਦੇ ਸਾਹਮਣੇ ਆਏ ਹਨ ਤੇ ਹੁਕਮ ਦਿੱਤਾ ਹੈ ਕਿ ਉਹ ਇਸ ਦੁਨੀਆਂ ਤੇ ਕ੍ਰਿਪਾ ਕਰਨ ਤੇ ਇਕ ਤੀਰਥ ਅਸਥਾਨ ਬਨਵਾਉਣ ਜਿਥੇ ਸਿਰਫ ਇਕ ਪ੍ਰਮਾਤਮਾ ਦੀ ਭਗਤੀ ਹੋਵੇ। ਗੁਰੂਆਂ ਦੇ ਮਨ ਵਿਚ ਇਹ ਖ਼ਿਆਲ ਰਿਹਾ ਹੈ ਕਿ ਕਿਧਰੇ ਸਿੱਖ, ਹਰਦੁਆਰ, ਬਨਾਰਸ ਤੇ ਹੋਰ ਹਿੰਦੂ ਤੀਰਥ ਅਸਥਾਨਾਂ ਤੇ ਜਾ ਕੇ, ਸਿੱਖੀ ਤੋਂ ਭਟਕ ਨਾ ਜਾਣ। ਗੁਰੂ ਅਮਰਦਾਸ ਜੀ ਨੇ ਇਹ ਫੈਸਲਾ ਕੀਤਾ ਕਿ ਇਹ ਹੁਕਮ ਜੋ ਉਹਨਾਂ ਨੂੰ ਇਤਨੀ ਸੰਜੀਦਗੀ ਨਾਲ ਮਿਲਿਆ ਹੈ ਉਹ ਜ਼ਰੂਰ ਪੂਰਾ ਕਰਨਗੇ। ਉਹਨਾਂ ਨੇ ਕੁਝ ਜ਼ਮੀਨ ਖਰੀਦੀ ਤੇ ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਪੂਰੀ ਧਾਰਮਿਕ

ਰਵਾਇਤ ਅਨੁਸਾਰ ਬਉਲੀ ਦੀ ਨੀਂਹ ਰੱਖੀ। ਬਉਲੀ ਦਾ ਮਤਲਬ ਹੈ ਖੂਹ ਜਿਸ ਨੂੰ ਹੇਠਾਂ ਪੌੜੀਆਂ ਜਾਂਦੀਆਂ ਹੋਣ ਇਹ ਹੁਣ ਗੋਇੰਦਵਾਲ ਵਿਚ ਹਿੰਦੂਆਂ ਤੇ ਸਿੱਖਾਂ ਦਾ ਇਕ ਸ਼ਰਧਾਮਈ ਤੀਰਥ ਅਸਥਾਨ ਹੈ। ਉਹਨਾਂ ਦੇ ਸਾਰੇ ਸਿੱਖ ਇਸ ਕੰਮ ਵਿਚ ਮਿਲ ਗਏ। ਕਈ ਸਿੱਖਾਂ ਨੇ ਜ਼ਮੀਨ ਪੁੱਟੀ, ਕਈਆਂ ਨੇ ਮਿੱਟੀ ਟੋਕਰਿਆਂ ਵਿਚ ਪਾਈ, ਕਈਆਂ ਨੇ ਮਿੱਟੀ ਚੁੱਕੀ, ਕਈਆਂ ਨੇ ਕੰਮ ਕਰਨ ਵਾਲਿਆਂ ਦੀ ਮਦਦ ਲਈ ਦਾਨਿਆਂ ਦੀ ਭੇਟਾ ਕੀਤੀ, ਕਈਆਂ ਨੇ ਉਹਨਾਂ ਲਈ ਪਾਣੀ ਲਿਆਂਦਾ ਅਤੇ ਕਈਆਂ ਨੇ ਉਹਨਾਂ ਲਈ ਭੋਜਨ ਤਿਆਰ ਕੀਤਾ। ਬਉਲੀ ਦੀ ਉਸਾਰੀ ਦੇ ਦੌਰਾਨ ਸ਼ਹਿਰ ਵਿਚ ਬਹੁਤ ਸਰਗਰਮੀ ਨਾਲ ਕੰਮ ਚਲਦਾ ਰਿਹਾ।

ਲਾਹੌਰ ਸ਼ਹਿਰ ਦੇ ਚੂੰਨੀ ਮੰਡੀ ਦੇ ਇਲਾਕੇ ਵਿਚ ਇਕ ਸੋਢੀ ਜਾਤ ਦਾ ਖਤਰੀ ਰਹਿੰਦਾ ਸੀ ਜਿਸ ਦਾ ਨਾਂ ਸੀ ਠਾਕਰ ਦਾਸ। ਉਸ ਦੀ ਪਤਨੀ ਦਾ ਨਾਂ ਸੀ ਜਸਵੰਤੀ ਜਿਸ ਦਾ ਮਤਲਬ ਹੈ ਉਪਮਾ ਕਰਨਯੋਗ। ਉਹਨਾਂ ਦੇ ਘਰ ਇਕ ਲੜਕਾ ਹਰੀ ਦਾਸ (ਰੱਬ ਦਾ ਸੇਵਕ) ਹੋਇਆ। ਹਰੀਦਾਸ ਦਾ ਵਿਆਹ ਬਾਅਦ ਵਿਚ ਅਨੂਪ ਦੇਵੀ ਨਾਲ ਹੋਇਆ। ਉਸ ਦੇ ਵਿਆਹ ਤੋਂ ਬਾਅਦ ਉਸ ਨੂੰ ਆਮ ਕਰਕੇ ਦਇਆ ਕੌਰ ਕਿਹਾ ਜਾਂਦਾ ਸੀ। ਦੋਹਾਂ ਪਤੀ, ਪਤਨੀ ਦੀਆਂ ਰੁਚੀਆਂ ਤੇ ਵਿਹਾਰ ਹਮੇਸ਼ਾਂ ਅੱਛੇ ਤੇ ਸ਼ਲਾਘਾਯੋਗ ਹੁੰਦੇ । ਆਪਣੇ ਸਮੇਂ ਮੁਤਾਬਕ ਬਹੁਤ ਸਾਰੇ ਦੇਵਤਿਆਂ ਦੀ ਪੂਜਾ ਕਰਨ ਦੇ ਉਲਟ ਉਹ ਸਿਰਫ ਇਕ ਪ੍ਰਮਾਤਮਾ ਨੂੰ ਮੰਨਦੇ, ਸੰਤਾਂ ਦੀ ਸੇਵਾ ਕਰਦੇ ਅਤੇ ਰੱਬ ਦਾ ਨਾਮ ਜਪਦੇ, ਇਹ ਹੀ ਉਹਨਾਂ ਦੀ ਭਗਤੀ ਸੀ। ਉਹ ਆਪਣੇ ਨਿਰਬਾਹ ਲਈ ਮਿਹਨਤ ਨਾਲ ਕੰਮ ਕਰਦੇ ਤੇ ਜੋ ਵੀ ਮਿਲਦਾ ਉਸ ਨਾਲ ਸੰਤੁਸ਼ਟ ਰਹਿੰਦੇ। ਉਹ ਸਵੇਰੇ ਉਠਦੇ ਆਪਣੀ ਭਗਤੀ ਤੇ ਸਿਮਰਨ ਕਰਦੇ ਅਤੇ ਉਹਨਾਂ ਦੀ ਇਕ ਅਰਦਾਸ ਹੁੰਦੀ ਕਿ ਉਹਨਾਂ ਦੇ ਘਰ ਇਕ ਲੜਕਾ ਹੋਵੇ ਜੋ ਉਹਨਾਂ ਦੇ ਘਰ ਦਾ ਚਿਰਾਗ ਹੋਵੇ ਤੇ ਜਿਸ ਦਾ ਪ੍ਰਤਾਪ ਸੂਰਜ ਵਾਂਗੂੰ ਫੈਲੇ।

ਉਹਨਾਂ ਦੀਆਂ ਅਰਦਾਸਾਂ ਤੇ ਭਗਤੀ ਦੇ ਸਦਕਾ ਉਹਨਾਂ ਦੇ ਘਰ ਬਾਰਾਂ ਸਾਲਾਂ ਦੀ ਵਿਆਹੁਤਾ ਜ਼ਿੰਦਗੀ ਤੋਂ ਬਾਅਦ ਇਕ ਲੜਕਾ ਪੈਦਾ ਹੋਇਆ। ਉਸ ਦਾ ਜਨਮ ਕੱਤਕ ਮਹੀਨੇ ਦੀ ਮੱਸਿਆ ਤੋਂ ਦੂਸਰੇ ਦਿਨ ਸੰਨ 1591 (1534 ਈਸਵੀ) ਨੂੰ ਵੀਰਵਾਰ ਵਾਲੇ ਦਿਨ ਸਵੇਰੇ ਤੜਕੇ ਹੋਇਆ। ਉਹ ਸੂਰਜ ਦੀ ਤਰ੍ਹਾਂ ਚਮਕਿਆ ਜਿਸ ਤਰ੍ਹਾਂ ਉਹਨਾਂ ਦੇ ਵਡੇਰਿਆਂ ਦੀ ਉਪਜ ਵੀ ਸੂਰਜ ਤੋਂ ਹੋਈ ਕਹੀ ਜਾਂਦੀ ਹੈ। ਉਸ ਦਾ ਨਾਂ ਰਾਮ ਦਾਸ ਰੱਖਿਆ ਗਿਆ। ਪਰ ਉਸ ਨੂੰ ਆਮ ਕਰਕੇ ਜੇਠਾ ਕਿਹਾ ਜਾਂਦਾ। ਜਿਸ ਦਾ ਮਤਲਬ ਹੈ ਪਹਿਲਾ ਜੰਮਿਆ। ਵਰਨਣ ਕੀਤਾ ਜਾਂਦਾ ਹੈ ਕਿ ਉਹ ਗੋਰੇ ਰੰਗ ਦਾ, ਸੁੰਦਰ ਡੀਲ੍ਹ ਡੋਲ ਵਾਲਾ, ਮਨਮੋਹਨਾ ਤੇ ਹਸਦੇ ਚਿਹਰੇ ਵਾਲਾ ਬੱਚਾ ਸੀ ਜੋ ਹੋਰ ਬੱਚਿਆਂ ਦੀ ਤਰ੍ਹਾਂ ਰੋਣ ਵਾਲਾ ਨਹੀਂ ਸੀ।

ਜਿਉਂ ਹੀ ਉਹ ਵੱਡਾ ਹੋਇਆ ਤਾਂ ਉਹ ਪਵਿੱਤਰ ਆਦਮੀਆਂ (ਸੰਤਾਂ) ਦੀ ਸੰਗਤ ਵਿਚ ਜਾਣ ਲੱਗ ਪਿਆ ਅਤੇ ਜੋ ਵੀ ਉਸ ਨੂੰ ਮਾਂ ਪਿਉ ਤੋਂ ਮਿਲਦਾ ਉਹ ਉਹਨਾਂ ਨੂੰ ਦੇ ਆਉਂਦਾ। ਉਸ ਦੇ ਮਾਂ ਪਿਉ ਚਾਹੁੰਦੇ ਸਨ ਕਿ ਉਹ ਆਪਣੇ ਗੁਜ਼ਾਰੇ ਲਈ ਕੋਈ ਰੁਜ਼ਗਾਰ ਸ਼ੁਰੂ ਕਰੇ ਪਰ ਉਸਦੀ ਮਰਜ਼ੀ ਇਹ ਨਹੀਂ ਸੀ। ਉਸ ਦੇ ਘਰ ਦੇ ਕੋਲ ਇਕ ਗਰੀਬ ਆਦਮੀ ਸੀ ਜੋ ਆਪਣਾ ਨਿਰਬਾਹ ਉਬਲੇ ਹੋਏ ਛੋਲਿਆਂ ਨੂੰ ਵੇਚ ਕੇ ਕਰਦਾ ਸੀ। ਉਸ ਦੇ ਕਹਿਣ ਤੇ ਜੇਠਾ ਦੀ ਮਾਂ ਨੇ ਵੀ ਕੁਝ ਛੋਲੇ ਉਬਾਲ ਦਿੱਤੇ ਤੇ ਟੋਕਰੀ ਵਿਚ ਪਾ ਕੇ ਉਸ ਨੂੰ ਵੇਚਣ ਲਈ ਦੇ ਦਿੱਤੇ ਤਾਂ ਕਿ ਉਹ ਕੁਝ ਫ਼ਾਇਦੇ ਦਾ ਕੰਮ ਕਰਨਾ ਸ਼ੁਰੂ ਕਰ ਦੇਵੇ। ਇਕ ਆਮ ਆਦਮੀ ਉਸ ਨੂੰ ਬਜ਼ਾਰ ਜਾਂ ਗਲੀਆਂ

ਵਿਚ ਵੇਚਣ ਚਲਾ ਜਾਂਦਾ ਪਰ ਜੇਠਾ ਆਪਣੀ ਟੋਕਰੀ ਲੈ ਕੇ ਰਾਵੀ ਦਰਿਆ ਤੇ ਜਾ ਕੇ ਬੈਠ ਗਿਆ। ਉਸ ਨੇ ਜਲਦੀ ਹੀ ਕੁਝ ਪਾਵਨ ਆਦਮੀਆਂ ਨੂੰ ਦੂਸਰੇ ਪਾਸਿਓਂ ਉਸ ਵੱਲ ਆਉਂਦੇ ਵੇਖਿਆ। ਉਸ ਨੇ ਉਹਨਾਂ ਦਾ ਇੰਤਜ਼ਾਰ ਕੀਤਾ ਤਾਂ ਕਿ ਉਹ ਨਹਾ ਕੇ ਬਾਹਰ ਆ ਜਾਣ। ਉਹ ਬਹੁਤ ਭੁੱਖੇ ਸਨ ਅਤੇ ਉਸ ਨੂੰ ਟੋਕਰੀ ਨਾਲ ਵੇਖ ਕੇ ਉਹਨਾਂ ਨੇ ਆਪਣੀ ਲੋੜ ਪੂਰੀ ਕਰਨ ਲਈ ਖਾਣ ਦੀ ਮੰਗ ਕੀਤੀ। ਉਹਨਾਂ ਦਾ ਕਹਿਣਾ ਸੀ ਕਿ ਜੋ ਰੱਬ ਦੇ ਨਾਂ ਨਾਲ ਦਿੱਤਾ ਜਾਏ ਉਹ ਹਜ਼ਾਰ ਗੁਣਾ ਫੈਲਦਾ ਹੈ ਅਤੇ ਰੱਬ ਉਸ ਦੀ ਕਮਾਈ ਵਿਚ ਬਰਕਤ ਪਾਵੇਗਾ। ਜੇਠਾ ਨੇ ਆਪਣੀ ਟੋਕਰੀ ਦਾ ਸਭ ਸਮਾਨ ਉਹਨਾਂ ਨੂੰ ਦੇ ਦਿੱਤਾ ਅਤੇ ਘਰ ਚਲਾ ਗਿਆ। ਪਵਿੱਤਰ ਆਦਮੀ ਬਹੁਤ ਖੁਸ਼ ਹੋਏ ਅਤੇ ਪ੍ਰਮਾਤਮਾ ਅੱਗੇ ਪ੍ਰਾਰਥਨਾ ਕੀਤੀ ਕਿ ਇਸ ਮੁੰਡੇ ਨੂੰ ਇਸ ਦਇਆਵਾਨ ਤੇ ਵੇਲੇ ਸਿਰ ਸਿਰ ਦਿੱਤੇ ਦਾਨ ਦਾ ਫਲ ਮਿਲੇ।

ਉਹ ਜਲਦੀ ਹੀ ਸਿੱਖਾਂ ਦੀ ਸੰਗਤ ਵਿਚ ਪੈ ਗਿਆ ਜੋ ਛੈਣੇ ਤੇ ਢੋਲਕੀਆਂ ਨਾਲ ਰਸਤੇ ਵਿਚ ਸ਼ਬਦ ਗਾਉਂਦੇ ਤੇ ਖੁਸ਼ੀਆਂ ਮਨਾਉਂਦੇ ਜਾਂਦੇ। ਜਦੋਂ ਉਸ ਨੇ ਪੁੱਛਿਆ ਕਿ ਉਹ ਕਿਧਰ ਜਾ ਰਹੇ ਹਨ ਤਾਂ ਉਹਨਾਂ ਵਿਚੋਂ ਇਕ ਨੇ ਕਿਹਾ, "ਸਾਡੇ ਨਾਲ ਚਲੋ, ਅਸੀਂ ਤੀਸਰੇ ਗੁਰੂ, ਗੁਰੂ ਅਮਰਦਾਸ ਜੀ ਕੋਲ ਗੋਇੰਦਵਾਲ ਜਾ ਰਹੇ ਹਾਂ ਜਿਥੇ ਉਹ ਆਪਣਾ ਦਰਬਾਰ ਲਗਾਉਂਦੇ ਹਨ। ਇਸ ਦੁਨੀਆਂ ਦੀ ਤੇ ਅਗਲੀ ਦੁਨੀਆਂ ਦੀ ਹਰ ਬਖਸ਼ਿਸ਼ ਉਹਨਾਂ ਦੀ ਕ੍ਰਿਪਾ ਨਾਲ ਮਿਲਦੀ ਹੈ।" ਇਹ ਸੁਣ ਕੇ ਜੇਠਾ ਦਾ ਦਿਲ ਭਗਤੀ ਨਾਲ ਭਰ ਗਿਆ ਅਤੇ ਉਹ ਉਸੇ ਵੇਲੇ ਸਿੱਖਾਂ ਨਾਲ ਉਹਨਾਂ ਦੀ ਤੀਰਥ ਯਾਤਰਾ ਵਿਚ ਸ਼ਾਮਲ ਹੋ ਗਿਆ। ਜੇਠਾ ਨੇ ਗੋਇੰਦਵਾਲ ਪਹੁੰਚ ਕੇ ਗੁਰੂ ਜੀ ਅੱਗੇ ਬੰਦਨਾ ਕੀਤੀ ਤੇ ਉਹ ਉਸ ਦੀ ਭਗਤੀ ਤੇ ਸਰੀਰਕ ਸੁੰਦਰਤਾ ਤੋਂ ਪ੍ਰਭਾਵਿਤ ਹੋਏ। ਗੁਰੂ ਜੀ ਦੇ ਪੁੱਛਣ ਤੇ ਜੇਠਾ ਨੇ ਉਹਨਾਂ ਨੂੰ ਆਪਣਾ ਨਾਂ ਤੇ ਸ਼ਹਿਰ ਦੱਸਿਆ ਤੇ ਕਿਸ ਤਰ੍ਹਾਂ ਉਹ ਸਾਰੀਆਂ ਦੁਨਿਆਵੀ ਇੱਛਾਵਾਂ ਨੂੰ ਛੱਡ ਕੇ ਉਹਨਾਂ ਦੀ ਆਤਮਿਕ ਛਤਰ-ਛਾਇਆ ਲੈਣ ਦੀ ਉਮੀਦ ਵਿਚ ਆਇਆ ਹੈ। ਗੁਰੂ ਜੀ ਨੇ ਜਵਾਬ ਵਿਚ ਕਿਹਾ, "ਜੇ ਤੂੰ ਸਾਰੀਆਂ ਸੰਸਾਰਕ ਇੱਛਾਵਾਂ ਨੂੰ ਛੱਡ ਕੇ ਆਇਆ ਹੈਂ ਤਾਂ ਤੈਨੂੰ ਸੱਚੀ ਪਾਤਸ਼ਾਹੀ ਪ੍ਰਾਪਤ ਹੋਵੇਗੀ। ਕਿਰਤ ਕਰ ਤੇ ਸੇਵਾ ਕਰ। ਇਸ ਤਰ੍ਹਾਂ ਪ੍ਰਮਾਤਮਾ ਦਾ ਦਰਬਾਰ ਪ੍ਰਾਪਤ ਹੁੰਦਾ ਹੈ। ਜੇਠਾ ਨੂੰ ਜਿਸ ਤਰ੍ਹਾਂ ਗੁਰੂ ਜੀ ਮਿਲੇ ਉਹ ਬਹੁਤ ਖੁਸ਼ ਹੋਇਆ ਤੇ ਉਸੇ ਵੇਲੇ ਗੁਰੂ ਜੀ ਦੀ ਸੇਵਾ ਵਿਚ ਜੁੱਟ ਗਿਆ। ਉਹ ਲੰਗਰ ਵਿਚ ਖਾਣਾ ਪਕਾਉਣ ਲੱਗਾ, ਆਪਣੇ ਸੁਆਮੀ ਦੀ ਮਾਲਸ਼ ਕਰਦਾ, ਪਾਣੀ ਲੈ ਕੇ ਆਉਂਦਾ, ਜੰਗਲ ਵਿਚੋਂ ਲੱਕੜੀਆਂ ਲਿਆਉਂਦਾ ਅਤੇ ਜੇ ਹੋਰ ਕੋਈ ਕੰਮ ਨਾ ਹੁੰਦਾ ਤਾਂ ਬਾਉਲੀ ਦੀ ਖੁਦਾਈ ਵਿਚ ਮਦਦ ਕਰਦਾ। ਉਹ ਕਦੀ ਆਪਣੇ ਸੁੱਖ ਦੀ ਚਿੰਤਾ ਨਾ ਕਰਦਾ ਅਤੇ ਕਦੀ ਥਕਾਵਟ ਮਹਿਸੂਸ ਨਾ ਕਰਦਾ। ਉਹ ਏਨਾ ਨਿਮਰਤਾ ਵਾਲੇ ਸੁਭਾ ਦਾ ਸੀ ਕਿ ਜੋ ਕੋਈ ਉਸ ਨਾਲ ਕੁਰੱਖਤ ਵੀ ਬੋਲਦਾ ਤਾਂ ਉਹ ਕਦੀ ਉਸ ਨੂੰ ਜਵਾਬ ਵਿਚ ਕੁਝ ਨਾ ਕਹਿੰਦਾ। ਉਹ ਆਪਣੇ ਨਾਮ ਦੀ ਤਰ੍ਹਾਂ ਹੀ ਜਾਣਿਆ ਜਾਣ ਲੱਗਾ, ਰਾਮਦਾਸ ਜਿਸ ਦਾ ਮਤਲਬ ਹੈ ਰੱਬ ਦਾ ਗੁਲਾਮ।

ਗੁਰੂ ਜੀ ਦੀ ਇਕ ਬੇਟੀ ਸੀ ਬੀਬੀ ਸੁਲੱਖਣੀ ਜਿਸ ਨੂੰ ਦਾਨੀ ਕਿਹਾ ਜਾਂਦਾ ਸੀ, ਉਸ ਦਾ ਵਿਆਹ ਬੇਦੀ ਪਰਿਵਾਰ, ਜਿਸ ਨਾਲ ਗੁਰੂ ਨਾਨਕ ਦੇਵ ਜੀ ਦਾ ਸੰਬੰਧ ਹੈ, ਦੇ ਰਾਮਾ ਨਾਲ ਹੋਇਆ ਸੀ। ਦੂਸਰੀ ਬੇਟੀ ਬੀਬੀ ਭਾਨੀ ਸੀ ਜੋ ਛੋਟੀ ਉਮਰ ਤੋਂ ਹੀ ਭਗਤੀ ਤੇ ਇਕਾਂਤ ਪਸੰਦ ਸੀ। ਜਦੋਂ ਉਸ ਦੀਆਂ ਸਹੇਲੀਆਂ ਉਸ ਨੂੰ ਗਰਮੀ ਦੇ ਸੁਹਾਵਣੇ ਦਿਨ ਪੀਂਘ ਝੂਲਣ ਜਾਣ ਨੂੰ ਕਹਿੰਦੀਆਂ ਤਾਂ

ਉਹ ਆਪਣੇ ਪਿਤਾ ਕੋਲੋਂ ਪੁੱਛਦੀ ਤੇ ਉਹ ਅਕਸਰ ਉਸ ਨੂੰ ਇਜਾਜ਼ਤ ਦੇ ਦਿੰਦੇ। ਨਾਲ ਹੀ ਉਹ ਉਸ ਨੂੰ ਆਪਣੀ ਇਸ ਰਚਨਾ ਦੀ ਯਾਦ ਵੀ ਦੁਆ ਦਿੰਦੇ :

ਇਹ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ॥
ਗੁਰ ਕੈ ਭਾਣੈ ਜੋ ਚਲੈ ਤਾਂ ਜੀਵਣ ਪਦਵੀ ਪਾਹਿ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੦੮)*

ਉਹ ਆਪਣੀਆਂ ਸਹੇਲੀਆਂ ਨੂੰ ਕਿਹਾ ਕਰਦੀ, "ਅਸੀਂ ਟੱਪਦੇ-ਖੇਲਦੇ ਭੇਡੂਆਂ ਦੀ ਤਰ੍ਹਾਂ ਬੇਸਮਝ ਇਨਸਾਨ ਹਾਂ ਜਦਕਿ ਕਸਾਈ ਦੀ ਤਰ੍ਹਾਂ ਮੌਤ ਸਾਡੇ ਸਿਰ ਤੇ ਖੜ੍ਹੀ ਹੈ।" ਫਿਰ ਉਹ ਗੁਰੂ ਨਾਨਕ ਦੇਵ ਜੀ ਦੀਆਂ ਇਹ ਤੁਕਾਂ ਪੜਦੀ :

ਘਰਿ ਘਰਿ ਇਹੋ ਪਾਹੁਚਾ ਸਦੜੇ ਨਿਤ ਪਵੰਨਿ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੭)*

ਇਸ ਤੋਂ ਉਸ ਦਾ ਮਤਲਬ ਇਹ ਹੁੰਦਾ ਕਿ ਮੌਤ ਮਨੁੱਖਾਂ ਲਈ ਬਲੀ ਦੇ ਬੱਕਰੇ ਵਾਂਗੂੰ ਤਿਆਰ ਖੜ੍ਹੀ ਹੈ ਅਤੇ ਸੰਸਾਰਕ ਸੁੱਖਾਂ ਲਈ ਏਨਾ ਸੋਚਣਾ ਗਲਤੀ ਹੈ। ਉਸ ਦੀ ਮਾਂ ਜੋ ਉਸ ਦੇ ਨਾਲ ਜਾਇਆ ਕਰਦੀ, ਉਹ ਕਹਿੰਦੀ, "ਗੁਰੂ ਨਾਨਕ ਦੀ ਕ੍ਰਿਪਾ ਨਾਲ ਚਿੰਤਾ ਤੋਂ ਦੂਰ ਰਵੋ। ਮੌਤ ਤੋਂ ਕਿਉਂ ਡਰਨਾ ? ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਇਸ ਜਨਮ ਵਿਚ ਖੁਸ਼ੀ ਪ੍ਰਦਾਨ ਕੀਤੀ ਹੈ ਤੇ ਅਗਲੇ ਜਨਮ ਵਿਚ ਮੁਕਤੀ ਅਤੇ ਕਿਹਾ ਹੈ ਕਿ ਖਾਓ ਅਤੇ ਅਨੰਦ ਕਰੋ।"

ਇਕ ਵਫਾਦਾਰ ਸਿੱਖ ਨੇ ਇਕ ਵਾਰੀ ਬੀਬੀ ਭਾਨੀ ਨੂੰ ਕੱਪੜੇ ਤੇ ਗਹਿਣਿਆਂ ਲਈ ਪੈਸੇ ਦੇਣ ਦੀ ਇਜਾਜ਼ਤ ਗੁਰੂ ਜੀ ਕੋਲੋਂ ਮੰਗੀ ਤਾਂ ਜੋ ਉਹ ਦੂਸਰੀਆਂ ਕੁੜੀਆਂ ਦੀ ਤਰ੍ਹਾਂ ਆਪਣੇ ਆਪ ਨੂੰ ਸ਼ਿੰਗਾਰ ਸਕੇ ਤੇ ਆਪਣੀਆਂ ਸਹੇਲੀਆਂ ਵਿਚ ਅਪਮਾਨਜਨਕ ਨਾ ਲੱਗੇ। ਇਸ ਪੇਸ਼ਕਸ਼ ਬਾਰੇ ਸੁਣ ਕੇ ਬੀਬੀ ਭਾਨੀ ਨੇ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦੁਹਰਾਏ :

ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੮)*

ਅਤੇ ਉਸ ਸਿੱਖ ਨੂੰ ਯਾਦ ਕਰਵਾਇਆ ਕਿ ਪੈਸੇ ਦਾ ਸਭ ਤੋਂ ਵਧੀਆ ਇਸਤੇਮਾਲ ਇਹ ਹੋਵੇਗਾ ਕਿ ਗੁਰੂ ਜੀ ਦੇ ਲੰਗਰ ਵਿਚ ਦਾਣੇ ਦਿੱਤੇ ਜਾਣ ਤੇ ਹੋਰ ਯਾਤਰੂਆਂ ਦੀਆਂ ਲੋੜਵੰਦ ਚੀਜ਼ਾਂ ਦਿੱਤੀਆਂ ਜਾਣ।

ਗੁਰੂ ਜੀ ਦੀ ਸੁਪਤਨੀ ਨੇ ਇਕ ਦਿਨ ਬੀਬੀ ਭਾਨੀ ਨੂੰ ਖੇਡਦਿਆਂ ਵੇਖ ਕੇ ਆਪਣੇ ਪਤੀ ਨੂੰ ਕਿਹਾ ਕਿ ਭਾਨੀ ਹੁਣ ਜਵਾਨ ਹੋ ਗਈ ਹੈ ਤੇ ਉਹਨਾਂ ਨੂੰ ਉਸ ਦੇ ਲਈ ਯੋਗ ਵਰ ਲੱਭਣਾ ਚਾਹੀਦਾ ਹੈ। ਗੁਰੂ ਜੀ ਨੇ ਹੁਕਮ ਦਿੱਤਾ ਕਿ ਲੋੜੀਂਦੀ ਭਾਲ ਕੀਤੀ ਜਾਵੇ। ਜਦੋਂ ਗੁਰੂ ਜੀ ਦਾ ਦੂਤ ਜਾਣ ਲਈ ਤਿਆਰ ਹੋਇਆ ਤਾਂ ਬੀਬੀ ਭਾਨੀ ਦੀ ਮਾਤਾ ਨੇ ਇਕ ਲੜਕਾ ਆਪਣੇ ਦਰਵਾਜ਼ੇ ਤੋਂ ਬਾਹਰ ਕੁਝ ਚੀਜ਼ਾਂ ਦੀ ਫੇਰੀ ਲਾਉਂਦਾ ਵੇਖਿਆ। ਬੜੇ ਧਿਆਨ ਨਾਲ ਵੇਖਣ ਤੇ ਉਸ ਨੇ ਦੂਤ ਨੂੰ ਕਿਹਾ, "ਬੀਬੀ ਭਾਨੀ ਲਈ ਵਰ ਇਹੋ ਜਿਹਾ ਲੱਭ ਜਿਸ ਤਰ੍ਹਾਂ ਦਾ ਇਹ ਜਵਾਨ ਮੁੰਡਾ ਹੈ।" ਇਹ ਸੁਣ ਕੇ ਗੁਰੂ ਜੀ ਨੇ ਦੂਤ ਨੂੰ ਠਹਿਰਨ ਲਈ ਕਿਹਾ, ਗੱਭਰੂ ਦਾ ਚਿਹਰਾ-ਮੁਹਰਾ ਪਰਖ ਕੇ ਗੁਰੂ ਜੀ ਨੇ ਉਚੀ ਸਾਰੀ ਕਿਹਾ, "ਇਹਦੇ ਵਰਗਾ ਇਹੋ ਹੀ ਹੈ, ਰੱਬ ਨੇ ਏਹਦੇ ਵਰਗਾ ਹੋਰ ਕੋਈ ਨਹੀਂ ਬਣਾਇਆ ਹੈ।" ਇਸ ਗੱਲ ਤੇ ਗੁਰੂ ਜੀ ਨੇ ਗੱਭਰੂ ਨੂੰ ਬੁਲਾਇਆ ਅਤੇ ਉਸ ਨੂੰ ਉਹਨਾਂ

ਮਸਲਿਆਂ ਤੇ ਪੁਛ-ਤਾਛ ਕੀਤੀ ਜੋ ਧੀਆਂ ਦੇ ਪਿਉ ਜਾਨਣਾ ਚਾਹੁੰਦੇ ਹਨ। ਲੜਕੇ ਦੇ ਜਵਾਬਾਂ ਤੋਂ ਸੰਤੁਸ਼ਟ ਹੋ ਕੇ ਅਤੇ ਬੀਬੀ ਭਾਨੀ ਨਾਲ ਉਸ ਦੇ ਵਿਆਹ ਦੀ ਇੱਛਾ ਜਾਣ ਕੇ ਗੁਰੂ ਜੀ ਨੇ ਉਸ ਨੂੰ ਵਿਆਹ ਦੇ ਤੋਹਫੇ ਦੇ ਕੇ ਉਸ ਦੇ ਪਿਤਾ ਹਰੀ ਦਾਸ ਕੋਲ ਲਾਹੌਰ ਭੇਜਿਆ ਅਤੇ ਕੁੜਮਾਈ ਦੀ ਰਸਮ ਅਦਾ ਕੀਤੀ।

ਵਿਆਹ ਦੀ ਗੱਲ-ਬਾਤ ਪੱਕੀ ਹੋਣ ਤੋਂ ਬਾਅਦ ਗੁਰੂ ਅਮਰਦਾਸ ਜੀ ਨੇ ਹਰੀ ਦਾਸ ਨੂੰ ਲਿਖਿਆ ਕਿ ਬਾਈ ਫੱਗਣ ਸੰਮਤ 1610 ਵਿਆਹ ਲਈ ਸਮਾਂ ਠੀਕ ਹੈ। ਸਾਰੇ ਸੋਢੀ ਇਕੱਠੇ ਹੋਏ ਅਤੇ ਬਹੁਤ ਖੁਸ਼ੀਆਂ ਮਨਾਈਆਂ ਗਈਆਂ। ਔਰਤਾਂ ਨੇ ਗੁਰੂ ਜੀ ਦੇ ਸ਼ਬਦ ਗਾਏ ਤੇ ਭੱਟਾਂ ਨੇ ਆਪਣੀ ਕਾਵਿ ਮੁਹਾਰਤ ਦਿਖਾਈ। ਲਾੜੇ ਦੀ ਜੰਞ ਬਣੀ, ਉਸਨੂੰ ਘੋੜੀ ਤੇ ਬਿਠਾਇਆ ਗਿਆ ਅਤੇ ਉਹ ਆਪਣੇ ਮਿੱਤਰਾਂ ਸਮੇਤ ਸ਼ਾਹੀ ਠਾਠ ਨਾਲ ਗੋਇੰਦਵਾਲ ਵੱਲ ਚਲ ਪਿਆ। ਗੁਰੂ ਜੀ ਦਾ ਵੱਡਾ ਬੇਟਾ ਮੋਹਰੀ ਉਹਨਾਂ ਦਾ ਸੁਆਗਤ ਕਰਨ ਗਿਆ। ਜਿਉਂ ਹੀ ਲਾੜਾ ਗੁਰੂ ਜੀ ਦੇ ਘਰ ਵਿਚ ਵੜਨ ਲੱਗਾ ਤਾਂ ਗੁਰੂ ਜੀ ਨੇ ਉਸ ਨੂੰ ਕਿਹਾ, "ਮੇਰੇ ਪੁੱਤਰ ਜੇਠੇ, ਇਹ ਸਾਡੇ ਪਰਿਵਾਰ ਦਾ ਰਿਵਾਜ ਹੈ ਕਿ ਜਦੋਂ ਲਾੜਾ ਆਪਣੇ ਸਹੁਰੇ ਘਰ ਵਿਚ ਪਹਿਲੀ ਵਾਰੀ ਆਉਂਦਾ ਹੈ ਤਾਂ ਉਹ ਇਕ ਬੇਨਤੀ ਕਰਦਾ ਹੈ। ਇਸ ਕਰਕੇ ਤੂੰ ਵੀ ਇਸੇ ਤਰ੍ਹਾਂ ਹੀ ਕਰ।" ਜੇਠਾ ਜੀ ਨੇ ਗੁਜਰੀ ਰਾਗ ਦਾ ਪਹਿਲਾ ਸ਼ਬਦ ਬੋਲਿਆ ਜੋ ਕਿ ਰਹਿਰਾਸ ਵਿਚ ਅੰਕਿਤ ਹੈ।

ਹਰਿ ਕੇ ਜਨ ਸਤਿਗੁਰ ਸਤਿਪੁਰਖਾ ਬਿਨਉ ਕਰਉ ਗੁਰ ਪਾਸਿ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦)*

ਗੁਰੂ ਅਮਰਦਾਸ ਜੀ ਉਹਨਾਂ ਦੀ ਬੇਨਤੀ ਜੋ ਕਿ ਸ਼ਬਦ ਦੀ ਸੰਜੀਦਾ ਭਾਸ਼ਾ ਵਿਚ ਕੀਤੀ ਗਈ ਸੀ, ਸੁਣ ਕੇ ਬਹੁਤ ਖੁਸ਼ ਹੋਏ ਅਤੇ ਜੇਠਾ ਜੀ ਨੂੰ ਨਾਮ ਦੀ ਦਾਤ ਬਖਸ਼ ਦਿੱਤੀ। ਉਹਨਾਂ ਨੇ ਇਹ ਹੁਕਮ ਕੀਤਾ ਕਿ ਇਹ ਸ਼ਬਦ ਉਹਨਾਂ ਦੇ ਦਰਬਾਰ ਵਿਚ ਲਗਾਤਾਰ ਸੁਣਾਈ ਦਿੰਦਾ ਰਹੇ ਅਤੇ ਪਾਣੀ ਦੀਆਂ ਤਰੰਗਾਂ ਦੀ ਤਰ੍ਹਾਂ ਵਹਿੰਦਾ ਰਹੇ।

ਜਦੋਂ ਵਿਆਹ ਦੀਆਂ ਸਾਰੀਆਂ ਰਸਮਾਂ ਪੂਰੀਆਂ ਹੋ ਗਈਆਂ ਤਾਂ ਜੰਞ ਵਾਪਸ ਲਾਹੌਰ ਚਲੀ ਗਈ। ਜਿਸ ਤਰ੍ਹਾਂ ਕਿ ਪੂਰਬ ਵਿਚ ਰਿਵਾਜ ਹੈ, ਜੇਠਾ ਜੀ ਦੇ ਮਾਂ ਪਿਉ ਚਾਹੁੰਦੇ ਸਨ ਕਿ ਨੂੰਹ -ਪੁੱਤਰ ਉਹਨਾਂ ਕੋਲ ਰਹਿਣ ਪਰ ਜੇਠਾ ਜੀ ਗੁਰੂ ਜੀ ਨੂੰ ਆਪਣਾ ਰੱਬ ਸਮਝਦੇ ਸੀ ਤੇ ਆਪਣੇ ਆਪ ਨੂੰ ਉਹਨਾਂ ਦਾ ਪੁਜਾਰੀ। ਉਹ ਉਹਨਾਂ ਨੂੰ ਸਹੁਰੇ ਦੇ ਰਿਸ਼ਤੇ ਵਿਚ ਨਹੀਂ ਵੇਖਦੇ ਸਨ, ਭਾਵੇਂ ਆਮ ਤੌਰ ਤੇ ਇਸ ਰਿਸ਼ਤੇ ਨੂੰ ਭਾਰਤੀ ਜਵਾਈ ਘੱਟ ਅਦਬ ਨਾਲ ਵੇਖਦੇ ਹਨ। ਉਹ ਉਹਨਾਂ ਦਾ ਵਿਛੋੜਾ ਸਵਰਗ ਤੋਂ ਕੱਢੇ ਜਾਣ ਤੋਂ ਵੀ ਬੁਰਾ ਸਮਝਦੇ ਅਤੇ ਇਸ ਕਰਕੇ ਉਹ ਥੋੜ੍ਹੀ ਦੇਰ ਲਾਹੌਰ ਵਿਚ ਰਹਿਣ ਤੋਂ ਬਾਅਦ ਆਪਣੀ ਪਤਨੀ ਸਮੇਤ ਗੋਇੰਦਵਾਲ ਵਾਪਸ ਆ ਗਏ। ਉਹ ਆਪਣੇ ਦਿਲ ਵਿਚ ਇਹ ਵਿਸ਼ਵਾਸ ਰੱਖਦੇ ਸਨ ਕਿ ਉਨ੍ਹਾਂ ਦੇ ਪ੍ਰੇਮ ਦਾ ਸੋਮਾ ਗੁਰੂ ਜੀ ਦੇ ਚਰਨ ਕੰਵਲਾਂ ਵਿਚੋਂ ਫੁੱਟਦਾ ਹੈ ਅਤੇ ਉਹ ਅਰਦਾਸ ਕਰਦੇ ...

"ਮੈਂ ਆਦਿ ਤੋਂ ਅੰਤ ਤਕ ਤੁਹਾਡੇ ਚਰਨ-ਕਮਲਾਂ ਵਿਚ ਰਹਾਂ।"

ਗੋਇੰਦਵਾਲ ਆਉਣ ਤੋਂ ਬਾਅਦ ਉਹ ਉਹੀ ਜੇਠਾ ਸੀ ਜੋ ਗੁਰੂ ਜੀ ਦੀ ਉਸੇ ਤਰ੍ਹਾਂ ਹੀ ਸੇਵਾ ਕਰਦਾ ਜਿਸ ਤਰ੍ਹਾਂ ਪਹਿਲੇ ਕਰਦਾ ਸੀ ਅਤੇ ਉਹਨਾਂ ਦੇ ਦਿਲ ਵਿਚ ਜ਼ਰਾ ਜਿੰਨਾ ਵੀ ਝੂਠਾ ਹੰਕਾਰ ਨਹੀਂ ਸੀ। ਜਿੰਨਾ ਜ਼ਿਆਦਾ ਉਹ ਗੁਰੂ ਜੀ ਦੀ ਸੇਵਾ ਕਰਦੇ ਉਨਾ ਜ਼ਿਆਦਾ ਉਹਨਾਂ ਦਾ

ਪਿਆਰ ਗੁਰੂ ਜੀ ਲਈ ਤੇ ਸਾਰੀ ਮਨੁੱਖਤਾ ਲਈ ਵਧਦਾ ਜਾਂਦਾ। ਜਿਸ ਤਰ੍ਹਾਂ ਲੋਹਾ ਪਾਰਸ ਦੀ ਛੋਹ ਨਾਲ ਸੋਨਾ ਬਣ ਜਾਂਦਾ ਹੈ ਉਸੇ ਤਰ੍ਹਾਂ ਉਹਨਾਂ ਦੀ ਮਨੋਵਿਰਤੀ ਵੀ ਰੱਬੀ ਹੋ ਗਈ। ਉਹਨਾਂ ਨੇ ਖ਼ਾਸ ਕਰਕੇ ਬਉਲੀ ਵਿਚ ਜੋ ਗੁਰੂ ਜੀ ਬਣਵਾ ਰਹੇ ਸਨ ਬੜੀ ਸੇਵਾ ਕੀਤੀ। ਉਹ ਆਪਣੇ ਸਿਰ ਤੇ ਮਿੱਟੀ ਦੀਆਂ ਟੋਕਰੀਆਂ ਢੋਣ ਵਿਚ ਕੋਈ ਸੰਕੋਚ ਨਾ ਕਰਦੇ। ਉਹ ਆਪਣੇ ਸਾਥੀਆਂ ਦੀਆਂ ਮਸ਼ਕਰੀਆਂ ਜਾਂ ਝਾੜਾਂ ਦੀ ਵੀ ਕੁਝ ਪਰਵਾਹ ਨਾ ਕਰਦੇ। ਗੁਰੂ ਜੀ ਉਹਨਾਂ ਦੇ ਵਿਹਾਰ ਦਾ ਉਚੇਚਾ ਧਿਆਨ ਰੱਖਦੇ ਤੇ ਉਸ ਤੇ ਆਪਣੀ ਖ਼ਾਸ ਮਿਹਰਬਾਨੀ ਕਰਦੇ।

ਬੀਬੀ ਭਾਨੀ ਗੁਰੂ ਅਮਰਦਾਸ ਜੀ ਨੂੰ ਸਿਰਫ ਆਪਣਾ ਪਿਤਾ ਹੀ ਨਹੀਂ ਸਮਝਦੀ ਸੀ ਸਗੋਂ ਆਪਣਾ ਗੁਰੂ ਵੀ ਸਮਝਦੀ ਸੀ, ਗੁਰੂ ਨਾਨਕ ਦੇਵ ਜੀ ਦਾ ਹੀ ਰੂਪ। ਇਸੇ ਤਰ੍ਹਾਂ ਉਹ ਜੇਠਾ ਜੀ ਦੀ ਵੀ ਸਿਰਫ ਪਤੀ ਕਰਕੇ ਹੀ ਸੇਵਾ ਨਹੀਂ ਕਰਦੀ ਸੀ ਪਰ ਇਕ ਸੰਤ ਸਮਝ ਕੇ ਵੀ। ਅੱਸੂ ਦੇ ਮਹੀਨੇ ਸੰਮਤ 1614 ਵਿਚ ਉਹਨਾਂ ਦੀ ਸ਼ਾਦੀ ਤੋਂ ਇਕ ਪੁੱਤਰ ਪ੍ਰਿਥੀ ਚੰਦ ਪੈਦਾ ਹੋਇਆ। ਤਿੰਨ ਸਾਲ ਬਾਅਦ ਹਾੜ ਦੇ ਮਹੀਨੇ ਵਿਚ ਦੂਸਰਾ ਪੁੱਤਰ ਮਹਾਦੇਵ ਨੇ ਜਨਮ ਲਿਆ। ਮੰਗਲਵਾਰ, ਵਿਸਾਖ ਦੀ ਮੱਸਿਆ ਤੋਂ ਸੱਤਵੇਂ ਦਿਨ ਸੰਮਤ 1620 ਵਿਚ ਜੇਠਾ ਤੇ ਭਾਨੀ ਦੇ ਘਰ ਤੀਸਰਾ ਲੜਕਾ ਅਰਜਨ ਪੈਦਾ ਹੋਇਆ ਜਿਸ ਦੇ ਹੋਣ ਤੇ ਖਾਸ ਖੁਸ਼ੀਆਂ ਮਨਾਈਆਂ ਗਈਆਂ।

## ਕਾਂਡ ਸੱਤਵਾਂ

ਇਕ ਬੈਰਾਗੀ ਮਾਈ ਦਾਸ ਸੀ ਜੋ ਭਗਵਾਨ ਕ੍ਰਿਸ਼ਨ ਦਾ ਬੜਾ ਸ਼ਰਧਾਵਾਨ ਭਗਤ ਸੀ। ਵੈਸ਼ਨਵ ਮੱਤ ਦੀਆਂ ਰਿਵਾਇਤਾਂ ਨੂੰ ਬੜੀ ਕੱਟੜਤਾ ਨਾਲ ਮੰਨਦਾ ਤੇ ਉਹ ਸਿਰਫ ਆਪਣੇ ਹੱਥ ਦਾ ਪਕਾਇਆ ਹੋਇਆ ਖਾਣਾ ਹੀ ਖਾਂਦਾ। ਉਸ ਦੀ ਵੱਡੀ ਇੱਛਾ ਇਹੋ ਸੀ ਕਿ ਉਹ ਪੀਲੇ ਵਸਤਰਾਂ ਵਾਲੇ ਮੋਰ ਪੰਖੀ ਤਾਜ ਵਾਲੇ ਭਗਵਾਨ ਦੇ ਦਰਸ਼ਨ ਸਰੀਰਕ ਰੂਪ ਵਿਚ ਕਰ ਸਕੇ। ਇਸ ਕੰਮ ਲਈ ਸਹਾਇਤਾ ਲੈਣ ਦੀ ਭਾਵਨਾ ਨਾਲ ਉਹ ਗੁਰੂ ਜੀ ਕੋਲ ਗੋਇੰਦਵਾਲ ਗਿਆ, ਜਿਨ੍ਹਾਂ ਦੀ ਮਹਿਮਾ ਉਸ ਨੇ ਸੁਣ ਰੱਖੀ ਸੀ। ਉਥੇ ਪਹੁੰਚ ਕੇ ਉਸ ਨੂੰ ਪਤਾ ਲੱਗਾ ਕਿ ਉਹ ਉਤਨੀ ਦੇਰ ਗੁਰੂ ਜੀ ਨੂੰ ਨਹੀਂ ਮਿਲ ਸਕਦਾ ਜਿੰਨੀ ਦੇਰ ਉਸ ਨੇ ਉਹਨਾਂ ਦੇ ਲੰਗਰ ਵਿਚੋਂ ਭੋਜਨ ਨਹੀਂ ਕੀਤਾ। ਉਸ ਨੇ ਫੈਸਲਾ ਕੀਤਾ ਕਿ ਕਿਉਂਕਿ ਉਹ ਕੱਟੜ ਵੈਸ਼ਨਵ ਹੈ ਇਸ ਕਰਕੇ ਉਹ ਲੰਗਰ ਨਹੀਂ ਖਾ ਸਕਦਾ ਅਤੇ ਇਸ ਕਰਕੇ ਉਹ ਵਾਪਸ ਚਲਾ ਗਿਆ। ਰਸਤੇ ਵਿਚ ਉਹ ਆਪਣੇ ਆਪ ਨੂੰ ਕਹਿ ਰਿਹਾ ਸੀ, "ਇਹ ਫੈਸਲਾ ਕਰਨ ਵਿਚ ਤਾਂ ਮੇਰੀ ਕਿਸਮਤ ਚੰਗੀ ਸੀ ਕਿ ਮੈਂ ਗੁਰੂ ਜੀ ਨੂੰ ਮਿਲਣ ਗਿਆ ਪਰ ਉਹਨਾਂ ਨੂੰ ਬਿਨਾਂ ਮਿਲਿਆਂ ਆਉਣ ਵਿਚ ਮੇਰੀ ਕਿਸਮਤ ਚੰਗੀ ਨਹੀਂ। ਮੈਂ ਆਪਣੇ ਦਿਲ ਨੂੰ ਤਸੱਲੀ ਦੇਣ ਲਈ ਹੁਣ ਦਵਾਰਕਾ ਜੀ ਕ੍ਰਿਸ਼ਨ ਜੀ ਦੇ ਦਰਸ਼ਨ ਨੂੰ ਜਾਵਾਂਗਾ।" ਇਸ ਕਰਕੇ ਉਸ ਨੇ ਦਵਾਰਕਾ ਜਾਣ ਲਈ ਲੰਬਾ ਸਫਰ ਕੀਤਾ ਅਤੇ ਨਾਲ ਲਗਦੇ ਜੰਗਲ ਵਿਚ ਟਿਕਾਣਾ ਕੀਤਾ। ਰਾਤ ਦਾ ਸਮਾਂ ਹੋਣ ਵੇਲੇ ਉਹ ਚੰਦਰਮਾ ਦੀ ਗਿਆਰ੍ਹਵੀਂ ਦਾ ਵਰਤ ਰੱਖ ਰਿਹਾ ਸੀ, ਜਿਸ ਵਿਚ ਉਹ ਸਿਰਫ ਫਲ ਖਾ ਸਕਦਾ ਸੀ ਪਰ ਉਸ ਵੇਲੇ ਸਰਦੀ ਹੋਣ ਕਰਕੇ ਫਲ ਨਹੀਂ ਮਿਲ ਸਕਦੇ ਸਨ, ਠੰਢੀ ਹਵਾ ਚਲ ਰਹੀ ਸੀ ਤੇ ਮੋਹਲੇਧਾਰ ਮੀਂਹ ਪੈ ਰਿਹਾ ਸੀ, ਬਿਜਲੀ ਚਮਕ ਰਹੀ ਸੀ ਅਤੇ ਘੋਰ ਕਾਲੀ ਰਾਤ ਸੀ। ਉਸ ਨੇ ਆਪਣੇ ਦੇਵਤਿਆਂ ਨੂੰ ਪੁਕਾਰਿਆ, "ਹੇ ਵਾਸੂਦੇਵ, ਹੇ ਕ੍ਰਿਸ਼ਨ, ਹੇ ਗਿਰਧਾਰੀ, ਮੇਰਾ ਤੇਰੇ ਤੋਂ ਬਿਨਾਂ ਕੋਈ ਆਸਰਾ ਨਹੀਂ।" ਅਖੀਰ ਵਿਚ ਉਸ ਦੀ

ਅਤਿਅੰਤ ਲੋੜ ਵਿਚ ਉਸ ਨੂੰ ਅਚਾਨਕ ਇਕ ਖੁੰਦਰ ਵਾਲਾ ਦਰੱਖਤ ਮਿਲਿਆ ਜਿਸ ਵਿਚ ਉਸ ਨੇ ਰਾਤ ਲਈ ਆਪਣਾ ਸਿਰ ਲੁਕਾਇਆ।

ਦੂਸਰੇ ਦਿਨ, ਸਵੇਰ ਨਿਕਲਣ ਤੇ ਉਸ ਨੇ ਸਾਰਾ ਜੰਗਲ ਛਾਣ ਮਾਰਿਆ ਪਰ ਉਸ ਨੂੰ ਕੁਝ ਖਾਣ ਵਾਸਤੇ ਨਾ ਮਿਲਿਆ। ਆਪਣੀਆਂ ਅੱਖਾਂ ਬੰਦ ਕਰਕੇ ਅਤੇ ਰੱਬ ਦਾ ਚਿੰਤਨ ਕਰਕੇ ਉਸਨੇ ਬਚਾਅ ਲਈ ਪ੍ਰਾਰਥਨਾ ਕੀਤੀ। ਇਕ ਉੱਤਮ ਜੋਗੀ ਉਸ ਦੀ ਭਗਤੀ ਵੇਖ ਕੇ ਦਾਲ ਤੇ ਚਾਵਲ ਦੀ ਇਕ ਥਾਲੀ ਲੈ ਆਇਆ ਅਤੇ ਉਸ ਦੇ ਅੱਗੇ ਰੱਖ ਕੇ ਚਲਾ ਗਿਆ। ਮਾਈ ਦਾਸ ਨੇ ਜਦੋਂ ਅੱਖਾ ਖੋਲ੍ਹੀਆਂ ਤਾਂ ਆਪਣੇ ਅੱਗੇ ਪਕਿਆ ਹੋਇਆ ਖਾਣਾ ਵੇਖ ਕੇ ਹੈਰਾਨ ਰਹਿ ਗਿਆ। ਉਸ ਨੇ ਸੋਚਿਆ, "ਇਹ ਖਾਣਾ ਜੋ ਪਾਣੀ ਵਿਚ ਪਕਾਇਆ ਗਿਆ ਹੈ, ਇਹ ਅਪਵਿੱਤਰ ਹੈ। ਜੇ ਮੈਂ ਇਸ ਨੂੰ ਖਾਵਾਂਗਾ ਤਾਂ ਮੈਂ ਜਾਤ ਤੋਂ ਛੇਕਿਆ ਜਾਵਾਂਗਾ, ਜੇ ਮੈਂ ਨਹੀਂ ਖਾਵਾਂਗਾ ਤਾਂ ਮੈਂ ਮਰ ਜਾਵਾਂਗਾ। ਚਲੋ ਮਰਨਾ ਤਾਂ ਮੈਂ ਹੈ ਹੀ ਇਸ ਤਰ੍ਹਾਂ ਮਰਨਾ ਹੀ ਠੀਕ ਹੈ ਪਰ ਮੈਂ ਆਪਣੇ ਅਸੂਲ ਨਹੀਂ ਤੋੜਾਂਗਾ।"

ਉੱਤਮ ਜੋਗੀ ਉਸ ਦਾ ਦ੍ਰਿੜ੍ਹ ਵਿਸਵਾਸ ਜਾਣ ਕੇ ਉਸ ਦੇ ਅੱਗੇ ਬਿਨਾਂ ਉਸ ਦੇ ਸਾਹਮਣੇ ਆਇਆਂ, ਇਕ ਮਠਿਆਈ ਦੀ ਥਾਲੀ ਰੱਖ ਗਿਆ। ਮਠਿਆਈ ਕਿਉਂਕਿ ਘਿਉ ਵਿਚ ਬਣਦੀ ਹੈ ਇਸ ਕਰਕੇ ਪੱਕਾ ਹਿੰਦੂ ਵੀ ਉਸ ਨੂੰ ਦੂਸਰੇ ਦੇ ਹੱਥੋਂ ਬਿਨਾਂ ਭਿਟਿਆਂ ਖਾ ਸਕਦਾ ਹੈ। ਮਾਈ ਦਾਸ ਸੋਚਣ ਲੱਗ ਗਿਆ, "ਇਸ ਵਿਰਾਨ ਜੰਗਲ ਵਿਚ ਕੋਈ ਆਦਮੀ ਮਠਿਆਈ ਕਿਸ ਤਰ੍ਹਾਂ ਲਿਆ ਸਕਦਾ ਹੈ, ਨਾ ਹੀ ਮੈਂ ਕਿਸੇ ਨੂੰ ਆਉਂਦਿਆਂ ਜਾਂ ਜਾਂਦਿਆਂ ਵੇਖਿਆ ਹੈ। ਪਹਿਲੇ ਮੇਰੇ ਅੱਗੇ ਅਪਵਿੱਤਰ ਖਾਣਾ ਲਿਆਂਦਾ ਗਿਆ ਅਤੇ ਜਦੋਂ ਮੈਂ ਖਾਣ ਤੋਂ ਇਨਕਾਰ ਕਰ ਦਿੱਤਾ ਤਾਂ ਮੈਨੂੰ ਪਵਿੱਤਰ ਖਾਣਾ ਮਿਲ ਗਿਆ। ਇਹ ਜ਼ਰੂਰ ਭਗਵਾਨ ਸੀ ਜੋ ਮੇਰੇ ਕੋਲ ਆਏ ਸਨ ਪਰ ਮੇਰੀ ਬਦਕਿਸਮਤੀ ਕਿ ਮੈਂ ਉਹਨਾਂ ਨੂੰ ਵੇਖ ਨਹੀਂ ਸਕਿਆ।" ਮਾਈ ਦਾਸ ਨੇ ਸਾਰੇ ਪਾਸੇ ਭਾਲ ਕੀਤੀ ਅਤੇ ਫਿਰ ਆਪਣੇ ਭਗਵਾਨ ਨੂੰ ਬੁਲਾਉਣ ਲੱਗ ਗਿਆ, "ਹੇ ਕ੍ਰਿਸ਼ਨ, ਹੇ ਗਿਰਧਾਰੀ, ਹੇ ਮੁਰਾਰੀ, ਮੇਰੇ ਪਾਪ ਬਖ਼ਸ਼ ਦਿਉ।" ਭਗਤੀ ਭਾਵ ਨਾਲ ਭਰਪੂਰ ਉਹ ਰੋਂਦਾ ਵਿਲਕਦਾ ਜੰਗਲ ਵਿਚ ਭਟਕਦਾ ਰਿਹਾ। ਇਹ ਕਿਹਾ ਜਾਂਦਾ ਹੈ ਕਿ ਉਸੇ ਵੇਲੇ ਇਕ ਅਵਾਜ਼ ਸੁਣੀ, "ਤੂੰ ਅਮਰਦਾਸ ਦੇ ਲੰਗਰ ਦਾ ਭੋਜਨ ਨਹੀਂ ਕੀਤਾ ਤੇ ਉਸ ਦੇ ਦਰਸ਼ਨ ਨਹੀਂ ਕੀਤੇ; ਇਸ ਕਰਕੇ ਤੈਨੂੰ ਪੂਰਨਤਾ ਨਹੀਂ ਮਿਲੇਗੀ। ਜੇ ਤੂੰ ਇਹ ਪਾਉਣਾ ਚਾਹੁੰਦਾ ਹੈ ਤਾਂ ਪਹਿਲਾਂ ਅਮਰਦਾਸ ਜੀ ਦੇ ਦਰਸ਼ਨ ਕਰ।"

ਇਹ ਸੁਣ ਕੇ ਮਾਈਦਾਸ ਗੋਇੰਦਵਾਲ ਵਾਪਸ ਚਲਾ ਗਿਆ। ਆਪਣੇ ਕ੍ਰਿਸ਼ਨ ਭਗਵਾਨ ਦਾ ਚਿੰਤਨ ਕਰਕੇ ਉਸ ਨੇ ਗੁਰੂ ਜੀ ਦੇ ਲੰਗਰ ਵਿਚੋਂ ਭੋਜਨ ਕੀਤਾ ਤੇ ਫਿਰ ਉਸ ਨੂੰ ਗੁਰੂ ਜੀ ਨੂੰ ਮਿਲਣ ਦੀ ਆਗਿਆ ਮਿਲੀ। ਉਸ ਨੂੰ ਗੁਰੂ ਜੀ ਦੇ ਦਰਬਾਰ ਵਿਚ ਬੈਠ ਕੇ ਉਹਨਾਂ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ ਜੋ ਉਸ ਦਾ ਮੰਤਵ ਸੀ ਤੇ ਜੋ ਉਸਦੇ ਖਿਆਲਾਂ ਵਿਚ ਬੜੀ ਦੇਰ ਤੋਂ ਸੀ। ਗੁਰੂ ਜੀ ਨੇ ਉਸ ਨੂੰ ਕਿਹਾ, "ਮਾਈ ਦਾਸ, ਮੇਰੇ ਕੋਲ ਆ, ਤੂੰ ਰੱਬ ਦਾ ਖਾਸ ਸੰਤ ਹੈ।" ਮਾਈ ਦਾਸ ਨੇ ਧੰਨਵਾਦੀ ਹੋ ਕੇ ਕਿਹਾ ਕਿ ਉਹ ਗੁਰੂ ਦਾ ਸੇਵਕ ਬਣ ਜਾਵੇ ਤਾਂ ਕਿ ਉਹ ਹਮੇਸ਼ਾਂ ਉਹਨਾਂ ਦੇ ਦਰਸ਼ਨ ਕਰਦਾ ਰਵ੍ਹੇ। ਗੁਰੂ ਜੀ ਨੇ ਕਿਹਾ, "ਮੇਰੇ ਨਾਲ ਅੱਠ ਦਿਨ ਰਹਿ ਤੇ ਮੇਰੇ ਸੰਤਾਂ ਦੀ ਸੰਗਤ ਕਰ ਤੇ ਫਿਰ ਮੈਂ ਤੈਨੂੰ ਤੇਰਾ ਆਤਮਿਕ ਗੁਰੂ ਦੱਸਾਂਗਾ।"

ਇਸ ਦੌਰਾਨ ਸਿੱਖ ਬੜੇ ਜ਼ੋਰ-ਸ਼ੋਰ ਅਤੇ ਭਗਤੀ ਨਾਲ ਬਾਉਲੀ ਦੀ ਖੁਦਾਈ ਕਰਦੇ ਰਹੇ ਸਨ। ਬੜਾ ਡੂੰਘਾ ਪੁੱਟਣ ਤੋਂ ਬਾਅਦ ਉਹਨਾਂ ਨੇ ਵੇਖਿਆ ਕਿ ਵੱਡੇ ਪੱਥਰ ਹੋਰ ਪੁਟਾਈ ਵਿਚ

ਰੁਕਾਵਟ ਪਾ ਰਹੇ ਹਨ। ਸਿੱਖਾਂ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਰੁਕਾਵਟ ਨੂੰ ਦੂਰ ਕਰ ਦੇਣ। ਉਹਨਾਂ ਨੇ ਕਿਹਾ ਕਿ ਸਭ ਸਮੇਂ ਸਿਰ ਠੀਕ ਹੋ ਜਾਵੇਗਾ। ਇਸ ਲਈ ਉਹ ਧੀਰਜ ਰੱਖਣ।

ਕਾਫੀ ਡੂੰਘਾ ਪੁੱਟਣ ਤੋਂ ਬਾਅਦ ਜਦੋਂ ਬਾਉਲੀ ਵਿਚ ਪਾਣੀ ਨਹੀਂ ਆ ਰਿਹਾ ਸੀ ਤਾਂ ਗੁਰੂ ਜੀ ਨੇ ਪੁੱਛਿਆ ਕਿ ਕੋਈ ਉਹਨਾਂ ਦੇ ਸਿੱਖਾਂ ਵਿਚੋਂ ਇਤਨਾ ਹੌਂਸਲੇ ਵਾਲਾ ਹੈ ਜੋ ਖੂਹ ਦੇ ਹੇਠਾਂ ਕਿੱਲਾ ਠੋਕ ਸਕੇ ਤਾਂ ਜੋ ਪਾਣੀ ਆਉਣ ਵਿਚ ਜੋ ਰੁਕਾਵਟ ਹੈ, ਦੂਰ ਹੋ ਸਕੇ। ਉਸੇ ਵੇਲੇ ਗੁਰੂ ਜੀ ਨੇ ਇਹ ਹਦਾਇਤ ਵੀ ਆਪਣੇ ਸੁਨਣ ਵਾਲਿਆਂ ਨੂੰ ਕਰ ਦਿੱਤੀ ਕਿ ਇਹ ਬੜੇ ਜੋਖਿਮ ਦਾ ਕੰਮ ਹੈ ਤੇ ਇਸ ਵਿਚ ਬੜਾ ਖ਼ਤਰਾ ਹੈ। ਜੋ ਵੀ ਆਦਮੀ ਇਸ ਨੂੰ ਕਰੇਗਾ ਉਹ ਪਾਣੀ ਦੀ ਧਾਰਾ ਨੂੰ ਝੱਲਣ ਦੇ ਸਮਰੱਥ ਹੋਣਾ ਚਾਹੀਦਾ ਹੈ, ਜੋ ਉਸ ਕਿੱਲੇ ਨਾਲ ਜੋ ਰਸਤਾ ਬਣੇਗਾ ਉਸ ਵਿਚੋਂ ਨਿਕਲੇਗੀ ਨਹੀਂ ਤੇ ਉਹ ਡੁੱਬ ਸਕਦਾ ਹੈ। ਸਾਰੇ ਸਿੱਖ ਚੁੱਪ ਰਹੇ ਅਤੇ ਕਿਸੇ ਨੇ ਏਨੇ ਖ਼ਤਰੇ ਵਾਲਾ ਕੰਮ ਕਰਨ ਲਈ ਆਪਣੇ ਆਪ ਨੂੰ ਅੱਗੇ ਨਹੀਂ ਕੀਤਾ। ਅਖ਼ੀਰ ਵਿਚ ਵੈਰੋਵਾਲ ਦਾ ਮਾਨਕਚੰਦ ਜੋ ਮੁੱਛਫੁੱਟਾ ਗੱਭਰੂ ਸੀ ਅਤੇ ਜੋ ਗੁਰੂ ਜੀ ਦੀ ਭਤੀਜੀ ਨਾਲ ਵਿਆਹਿਆ ਹੋਇਆ ਸੀ, ਉਸ ਨੇ ਆਪਣੇ ਆਪ ਨੂੰ ਗੁਰੂ ਜੀ ਦੀ ਸੇਵਾ ਲਈ ਪੇਸ਼ ਕੀਤਾ।

ਇਸ ਆਦਮੀ ਦਾ ਇਤਿਹਾਸ ਪਹਿਲੇ ਗੁਰੂ ਦੀਆਂ ਅਲੌਕਿਕ ਸ਼ਕਤੀਆਂ ਨਾਲ ਸੰਬੰਧਿਤ ਸੀ। ਜਦੋਂ ਗੁਰੂ ਨਾਨਕ ਦੇਵ ਜੀ ਥਥਾ ਗਏ ਤਾਂ ਹਰੀਚੰਦ ਜੋ ਬੇਔਲਾਦ ਸੀ ਉਹਨਾਂ ਕੋਲ ਦੁੱਧ ਲੈ ਕੇ ਗਿਆ ਤਾਂ ਜੋ ਉਸ ਨੂੰ ਆਪਣੀ ਇੱਛਾ ਦਾ ਵਰ ਪ੍ਰਾਪਤ ਹੋ ਸਕੇ। ਗੁਰੂ ਜੀ ਨੇ ਖ਼ੁਸ਼ ਹੋ ਕੇ ਕਿਹਾ, "ਤੇਰੇ ਹਾਰ ਵਿਚ ਇਕ ਮਾਨਕ ਲਟਕੇਗਾ।" ਇਕ ਸਾਲ ਵਿਚ ਹੀ ਉਸ ਦੇ ਘਰ ਇਕ ਪੁੱਤਰ ਨੇ ਜਨਮ ਲਿਆ। ਜਿਸ ਦਾ ਨਾਂ ਮਾਨਕ ਚੰਦ ਰੱਖਿਆ ਗਿਆ ਜੋ ਗੁਰੂ ਜੀ ਦੇ ਉਸ ਸ਼ਬਦ ਤੇ ਭਵਿੱਖਬਾਣੀ ਦੀ ਯਾਦ ਵਿਚ ਸੀ ਜੋ ਗੁਰੂ ਜੀ ਨੇ ਉਸ ਵੇਲੇ ਵਰਤਿਆ ਸੀ।

ਮਾਨਕ ਚੰਦ ਨੇ ਰੱਬ ਦਾ ਚਿੰਤਨ ਕਰਕੇ ਕਿੱਲਾ ਗੱਡਿਆ, ਜਿਸ ਨਾਲ ਤੁਰੰਤ ਹੀ ਪਾਣੀ ਦੀ ਧਾਰ ਵਗਣੀ ਸ਼ੁਰੂ ਹੋ ਗਈ, ਜਿਸ ਨਾਲ ਬਾਉਲੀ ਨੱਕੋ-ਨੱਕ ਭਰ ਗਈ। ਮਾਨਕ ਚਾਹੇ ਹੁਸ਼ਿਆਰ ਰਿਹਾ ਪਰ ਉਲਟ ਗਿਆ, ਉਸ ਨੇ ਬਾਹਰ ਨਿਕਲਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਡੁੱਬ ਗਿਆ। ਦੂਸਰੇ ਦਿਨ ਉਸ ਦੀ ਵਿਧਵਾ ਮਾਂ ਅਤੇ ਜਵਾਨ ਪਤਨੀ ਬਾਉਲੀ ਦੇ ਕਿਨਾਰੇ ਤੇ ਆ ਕੇ ਬੜੀ ਤਰਸਵਾਨ ਹਾਲਤ ਵਿਚ ਰੋਣ ਲੱਗ ਗਈਆਂ। "ਆਹ ! ਮਾਨਕ ਮੇਰੇ ਬੱਚੇ ਮੇਰੀ ਦੇਖ-ਭਾਲ ਹੁਣ ਕੌਣ ਕਰੇਗਾ। ਤੂੰ ਮੈਨੂੰ ਆਪਣੇ ਨਾਲ ਹੀ ਲੈ ਜਾਂਦਾ।" ਗੁਰੂ ਜੀ ਨੇ ਪੁੱਛਿਆ ਕਿ ਕੌਣ ਵਿਲਕ ਰਿਹਾ ਹੈ। ਸਿੱਖ ਬੁੱਢੀ ਔਰਤ ਨੂੰ ਉਹਨਾਂ ਕੋਲ ਲੈ ਗਏ ਅਤੇ ਉਸ ਨੇ ਉਹਨਾਂ ਦੇ ਚਰਨਾਂ ਤੇ ਮੱਥਾ ਟੇਕਿਆ। ਗੁਰੂ ਜੀ ਨੇ ਕਿਹਾ, "ਮਾਨਕ ਡੁੱਬਿਆ ਨਹੀਂ, ਉਹ ਹਾਲੇ ਬੜਿਆਂ ਨੂੰ ਬਚਾਏਗਾ। ਹੌਸਲਾ ਰੱਖ, ਉਹ ਤੇਰੇ ਕੋਲ ਆਏਗਾ।" ਗੁਰੂ ਜੀ ਗਏ ਅਤੇ ਬਉਲੀ ਕੋਲ ਖੜ੍ਹੇ ਹੋ ਗਏ ਤੇ ਉਹਨਾਂ ਨੇ ਅਵਾਜ਼ ਲਗਾਈ, "ਮਾਨਕ, ਵੇਖ ਤੇਰੀ ਮਾਂ ਤੇਰੇ ਲਈ ਰੋ ਰਹੀ ਹੈ, ਆ ਕੇ ਉਸ ਨੂੰ ਮਿਲ।" ਮਾਨਕ ਦਾ ਸਰੀਰ ਉਸੇ ਵੇਲੇ ਸਤਹ ਤੇ ਆ ਗਿਆ। ਗੁਰੂ ਜੀ ਨੇ ਪਰਮਾਤਮਾ ਦਾ ਧਿਆਨ ਕੀਤਾ ਅਤੇ ਗੱਭਰੂ ਦੇ ਸਰੀਰ ਨੂੰ ਪੈਰ ਨਾਲ ਛੁਹਿਆ, ਜਿਸ ਨਾਲ ਉਹ ਸਿੱਧਾ ਪਾਣੀ ਵਿਚੋਂ ਚਲ ਕੇ ਪੂਰੀ ਤਰ੍ਹਾਂ ਜ਼ਿੰਦਾ ਤੇ ਪੂਰੀ ਸ਼ਕਤੀ ਨਾਲ ਖੜ੍ਹਾ ਹੋ ਗਿਆ। ਗੁਰੂ ਜੀ ਨੇ ਉਸ ਨੂੰ ਕਿਹਾ, "ਤੂੰ ਮੇਰਾ ਜਿਉਂਦਾ-ਜੀਵਰ-ਪੁੱਤਰ ਹੈਂ ! ਤੇਰੇ ਪੁੱਤਰਾਂ ਨੂੰ ਜੀਵਰ ਦੇ ਪੁੱਤਰ ਕਿਹਾ ਜਾਵੇਗਾ। ਹੁਣ ਮਾਈ ਦਾਸ ਦਾ ਅਧਿਆਤਮਿਕ ਰਾਹਬਰ ਬਣ ਜਾ, ਘਰ ਜਾ, ਧਨ ਤੇ ਦੈਵੀ ਸ਼ਕਤੀਆਂ ਤੇਰੇ ਇਸ਼ਾਰਿਆਂ

ਤੇ ਚਲਣਗੀਆਂ।" ਇਸ ਤਰ੍ਹਾਂ ਗੁਰੂ ਜੀ ਦੀ ਕ੍ਰਿਪਾ ਸਦਕਾ ਜੀਵਰ ਤੇ ਉਸ ਦੇ ਵਾਰਸ ਅਗਲੀਆਂ ਪੁਸ਼ਤਾਂ ਤਕ ਸਤਿਕਾਰੇ ਜਾਂਦੇ ਰਹੇ।

ਇਸ ਸਮੇਂ ਤਕ ਮਾਈ ਦਾਸ ਦੇ ਅੱਠ ਦਿਨ ਵੀ ਪੂਰੇ ਹੋਣ ਵਾਲੇ ਸਨ। ਗੁਰੂ ਜੀ ਨੇ ਉਸ ਨੂੰ ਦੱਸਿਆ ਕਿ ਮਾਨਕ ਚੰਦ ਉਸ ਦਾ ਆਤਮਿਕ ਰਹਿਬਰ ਹੋਵੇਗਾ। ਗੁਰੂ ਜੀ ਨੇ ਉਸ ਨੂੰ ਸਭ ਲੋਕਾਂ ਨੂੰ ਸਿੱਖਿਆ ਦੇਣ ਦਾ ਹੁਕਮ ਦਿੱਤਾ ਤੇ ਇਸ ਤਰ੍ਹਾਂ ਕਿਹਾ, "ਤੂੰ ਵੀ ਲੋਕਾਂ ਨੂੰ ਸਿੱਖ ਬਣਾਵੇਗਾ ਤੇ ਮਸ਼ਹੂਰ ਸੰਤ ਬਣੇਗਾ। ਰੱਬ ਦਾ ਨਾਂ ਦੇ ਕੇ ਲੋਕਾਂ ਨੂੰ ਬਚਾਈਂ, ਗੁਰੂ ਦੇ ਸ਼ਬਦ ਪੜ੍ਹੀਂ ਤੇ ਸਾਰੀਆਂ ਬਖਸ਼ਿਸ਼ਾਂ ਤੇਰੇ ਪਿੱਛੇ ਹੋਣਗੀਆਂ।" ਮਾਈ ਦਾਸ ਮਾਨਕ ਚੰਦ ਕੋਲੋਂ ਆਤਮਿਕ ਤੇ ਸੰਸਾਰਕ ਬਖਸ਼ਿਸਾਂ ਲੈ ਕੇ ਆਪਣੇ ਪਿੰਡ ਵਾਪਸ ਚਲਾ ਗਿਆ। ਬਾਅਦ ਵਿਚ ਉਹ ਗੁਰੂ ਜੀ ਕੋਲ ਹਰ ਸਾਲ ਆਉਂਦਾ। ਉਸ ਨੂੰ ਮਨ ਦੀ ਸ਼ਾਂਤੀ ਮਿਲੀ। ਉਸ ਨੇ ਆਪਣੇ ਲਈ ਮੁਕਤੀ ਪਾ ਲਈ ਤੇ ਹੋਰਨਾਂ ਨੂੰ ਮੁਕਤੀ ਦੇਣ ਦੇ ਸਮਰੱਥ ਹੋ ਗਿਆ।

ਬਉਲੀ ਜਦੋਂ ਤਿਆਰ ਹੋ ਗਈ ਤਾਂ ਉਸ ਵਿਚੋਂ ਮਿੱਠਾ ਪੀਣ ਵਾਲਾ ਪਾਣੀ ਆਉਣ ਲੱਗ ਪਿਆ। ਸਿੱਖਾਂ ਨੇ ਆਪਣੀ ਘਾਲਣਾ ਦੀ ਸਫਲਤਾ ਤੇ ਬਹੁਤ ਖੁਸ਼ੀਆਂ ਮਨਾਈਆਂ। ਇਸ ਦੀਆਂ ਚੁਰਾਸੀ ਪੌੜੀਆਂ ਬਣੀਆਂ। ਗੁਰੂ ਜੀ ਦਾ ਇਹ ਫੁਰਮਾਨ ਸੀ ਕਿ ਜੋ ਵੀ ਧਿਆਨ ਲਗਾ ਕੇ ਤੇ ਸ਼ਰਧਾਪੂਰਵਕ ਜਪੁ ਜੀ ਦਾ ਪਾਠ ਹਰ ਪੌੜੀ ਤੇ ਕਰੇਗਾ ਉਹ ਚੌਰਾਸੀ ਲੱਖ ਜੂਨਾਂ ਵਿਚ ਭਟਕਣ ਤੋਂ ਬਚ ਜਾਵੇਗਾ। ਇਕ ਸਧਾਰਨ ਨਾਂ ਦੇ ਸਿੱਖ ਨੇ ਬਾਉਲੀ ਦੀਆਂ ਸੱਤ ਪੌੜੀਆਂ ਦਾ ਲੱਕੜ ਦਾ ਕੰਮ ਬੜੀ ਸ਼ਰਧਾਪੂਰਵਕ ਕੀਤਾ ਤੇ ਉਸ ਨੂੰ ਲੋਹੇ ਦੇ ਸ਼ਿਕਜੇ ਨਾਲ ਜੋੜ ਦਿੱਤਾ।

ਹੁਣ ਬਾਦਸ਼ਾਹ ਅਕਬਰ ਦਾ ਲਾਹੌਰ ਵੱਲ ਕਦੀ-ਕਦਾਈਂ ਆਉਣ ਦਾ ਸਮਾਂ ਸੀ। ਬਿਆਸ ਪਾਰ ਕਰਕੇ ਉਹ ਵਲਾ ਪਾ ਕੇ ਮੁਗਲ ਤੇ ਪਠਾਨ ਸਿਪਾਹੀਆਂ ਦੀ ਰਖਵਾਲੀ ਵਾਲੀ ਫੌਜ ਸਮੇਤ ਗੁਰੂ ਜੀ ਨੂੰ ਮਿਲਣ ਆਇਆ ਜਿਨ੍ਹਾਂ ਦੀ ਪਵਿੱਤਰਤਾ ਬਾਰੇ ਉਹ ਬਹੁਤ ਸਿਫ਼ਤਾਂ ਸੁਣ ਚੁੱਕਾ ਸੀ। ਉਸ ਨੇ ਗੁਰੂ ਜੀ ਨੂੰ ਹਰ ਤਰ੍ਹਾਂ ਦੇ ਬਹੁਤ ਕੀਮਤੀ ਤੋਹਫ਼ੇ ਭੇਟਾ ਕੀਤੇ। ਗੁਰੂ ਜੀ ਲਈ ਆਦਰ ਦੀ ਭਾਵਨਾ ਰੱਖਦੇ ਹੋਏ ਉਹ ਖਾਲੀ ਜ਼ਮੀਨ ਤੇ ਚੱਲ ਕੇ ਗੁਰੂ ਜੀ ਦੇ ਘਰ ਵੱਲ ਆਇਆ। ਉਸ ਨੂੰ ਪਤਾ ਲੱਗਾ ਕਿ ਉਹ ਗੁਰੂ ਜੀ ਨੂੰ ਓਨੀ ਦੇਰ ਨਹੀਂ ਮਿਲ ਸਕਦਾ ਜਦੋਂ ਤੱਕ ਉਹ ਉਹਨਾਂ ਦਾ ਲੰਗਰ ਵਿਚ ਭੋਜਨ ਨਹੀਂ ਛੱਕਦਾ। ਬਾਦਸ਼ਾਹ ਨੇ ਪੁੱਛਿਆ ਕਿ ਭੋਜਨ ਵਿਚ ਕੀ ਹੈ ਅਤੇ ਉਸ ਨੂੰ ਦੱਸਿਆ ਗਿਆ ਕਿ ਭੋਜਨ ਵਿਚ ਮੋਟੇ ਉਬਲੇ ਹੋਏ ਚਾਵਲ ਹਨ। ਉਸ ਨੇ ਥੋੜ੍ਹੇ ਜਿਹੇ ਖਾਣ ਵਾਸਤੇ ਮੰਗੇ ਅਤੇ ਇਸ ਤਰ੍ਹਾਂ ਖਾਧੇ ਜਿਵੇਂ ਅੰਮ੍ਰਿਤ ਹੋਵੇ। ਗੁਰੂ ਜੀ ਦੇ ਲੰਗਰ ਵਿਚੋਂ ਇਤਨੀ ਗਿਣਤੀ ਵਿਚ ਲੋਕਾਂ ਨੂੰ ਭੋਜਨ ਕਰਾਇਆ ਜਾਂਦਾ ਹੈ, ਇਹ ਵੇਖ ਕੇ ਉਸ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਉਹ ਉਸ ਦੀ ਸੇਵਾ ਨੂੰ ਭੇਟਾ ਸਮਝ ਕੇ ਸਵੀਕਾਰ ਕਰਨ। ਉਸ ਨੇ ਕਿਹਾ, "ਜਿੰਨੀ ਵੀ ਜ਼ਮੀਨ ਤੁਸੀਂ ਚਾਹੋ, ਮੈਂ ਤੁਹਾਨੂੰ ਪ੍ਰਦਾਨ ਕਰਦਾ ਹਾਂ ਅਤੇ ਹੋਰ ਵੀ ਜੋ ਤੁਹਾਨੂੰ ਚੰਗਾ ਲੱਗੇ ਮੈਂ ਤੁਹਾਡੇ ਲਈ ਕਰਨ ਨੂੰ ਤਿਆਰ ਹਾਂ। ਗੁਰੂ ਜੀ ਨੇ ਕਿਹਾ, "ਮੈਨੂੰ ਜ਼ਮੀਨਾਂ ਤੇ ਬਿਨਾਂ ਕਿਰਾਏ ਦੇ ਮਲਕੀਅਤਾਂ ਆਪਣੇ ਰਚਣਹਾਰ ਕੋਲੋਂ ਮਿਲੀਆਂ ਹੋਈਆਂ ਹਨ। ਉਹ ਜੋ ਸਭ ਨੂੰ ਪਾਲਦਾ ਹੈ, ਉਸ ਨੇ ਮੈਨੂੰ ਵੀ ਦਿੱਤਾ ਹੈ। ਮੇਰੇ ਸਿੱਖ ਮੈਨੂੰ ਸ਼ਰਧਾਪੂਰਵਕ ਲੋੜੀਂਦਾ ਧਨ ਮੇਰੇ ਲੰਗਰ ਲਈ ਦਿੰਦੇ ਹਨ। ਜੋ ਹਰ ਰੋਜ਼ ਮਿਲਦਾ ਹੈ ਉਹ ਹਰ ਰੋਜ਼ ਖ਼ਰਚ ਹੋ ਜਾਂਦਾ ਹੈ ਅਤੇ ਦੂਸਰੇ ਦਿਨ ਲਈ ਮੇਰਾ ਭਰੋਸਾ ਰੱਬ ਤੇ ਹੁੰਦਾ ਹੈ।" ਬਾਦਸ਼ਾਹ ਨੇ ਗੁਰੂ ਜੀ ਨੂੰ ਕਾਫੀ ਪਿੰਡ ਸਵੀਕਾਰ ਕਰਨ ਤੇ ਜ਼ੋਰ ਦਿੱਤਾ ਪਰ ਗੁਰੂ ਜੀ ਆਪਣੀ ਨਾਂਹ ਤੇ ਪੱਕੇ

ਸਨ। ਬਾਦਸ਼ਾਹ ਨੇ ਫਿਰ ਕਿਹਾ, "ਮੈਨੂੰ ਜਾਪਦਾ ਹੈ ਤੁਹਾਨੂੰ ਕਿਸੇ ਚੀਜ਼ ਦੀ ਇੱਛਾ ਨਹੀਂ। ਤੁਹਾਡੇ ਖਜ਼ਾਨੇ ਤੇ ਲੰਗਰ ਵਿਚੋਂ ਅਨੇਕਾਂ ਲੋਕੀਂ ਮਦਦ ਲੈਂਦੇ ਹਨ ਅਤੇ ਮੈਂ ਵੀ ਇਹੋ ਹੀ ਉਮੀਦ ਰੱਖਦਾ ਹਾਂ। ਜੋ ਪਿੰਡ ਤੁਸੀਂ ਲੈਣ ਤੋਂ ਇਨਕਾਰ ਕਰ ਰਹੇ ਹੋ ਉਹ ਮੈਂ ਤੁਹਾਡੀ ਲੜਕੀ ਬੀਬੀ ਭਾਨੀ ਨੂੰ ਦਿੰਦਾ ਹਾਂ।" ਇਹ ਕਹਿ ਕੇ ਬਾਦਸ਼ਾਹ ਨੇ ਉਸ ਦੇ ਨਾਂ ਤੇ ਪਿੰਡਾਂ ਦਾ ਪੱਟਾ ਪ੍ਰਵਾਨ ਕਰ ਦਿੱਤਾ। ਗੁਰੂ ਜੀ ਨੇ ਬਾਦਸ਼ਾਹ ਨੂੰ ਮਾਣ ਵਿਚ ਸਰੋਪਾ ਦਿੱਤਾ ਅਤੇ ਉਸ ਦੀ ਤੀਰਥ ਯਾਤਰਾ ਤੇ ਬੜੀ ਖੁਸ਼ੀ ਪ੍ਰਗਟ ਕੀਤੀ ਤੇ ਉਸ ਨੂੰ ਵਿਦਾਇਗੀ ਦਿੱਤੀ। ਜਿਨ੍ਹਾਂ ਪਿੰਡਾਂ ਨੂੰ ਬਾਦਸ਼ਾਹ ਨੇ ਪ੍ਰਦਾਨ ਕੀਤਾ ਸੀ ਉਹਨਾਂ ਦੇ ਮੁੱਖੀ ਆਪਣੀਆਂ ਭੇਟਾਵਾਂ ਲੈ ਕੇ ਗੁਰੂ ਜੀ ਕੋਲ ਗਏ ਪਰ ਗੁਰੂ ਜੀ ਨੇ ਉਹਨਾਂ ਨੂੰ ਜੇਠਾ ਜੀ ਕੋਲ ਭੇਜ ਦਿੱਤਾ ਜੋ ਕਿ ਜ਼ਮੀਨਾਂ ਦੀ ਮਾਲਕਣ ਦਾ ਪਤੀ ਸੀ। ਪਿੰਡਾਂ ਦਾ ਇੰਤਜ਼ਾਮ ਭਾਈ ਬੁੱਢਾ ਜੀ ਨੂੰ ਸੌਂਪਿਆ ਗਿਆ ਜੋ ਕਿ ਉਥੇ ਜੰਗਲ ਵਿਚ ਉਨ੍ਹਾਂ ਜ਼ਮੀਨਾਂ ਵਿਚ ਜਾ ਕੇ ਰਹਿਣ ਲੱਗੇ।

ਹਰ ਕੋਈ ਬਾਉਲੀ ਦੀ ਪ੍ਰਸਿੱਧੀ ਤੇ ਉਸ ਦੇ ਅਰੋਗਤਾ ਪ੍ਰਦਾਨ ਕਰਨ ਵਾਲੇ ਗੁਣਾਂ ਬਾਰੇ ਸੁਣ ਕੇ ਖੁਸ਼ ਹੁੰਦਾ ਸਵਾਏ ਇਕ ਤਪੇ ਤੋਂ ਜੋ ਗੋਇੰਦਵਾਲ ਵਿਚ ਆ ਕੇ ਰਹਿਣ ਲੱਗ ਗਿਆ ਸੀ। ਉਸ ਦੇ ਦਿਲ ਵਿਚ ਕੌੜ, ਤੁੰਮੇ ਦੀ ਤਰ੍ਹਾਂ ਸੀ ਪਰ ਲਫਜ਼ਾਂ ਵਿਚ ਅੰਬ ਦੀ ਤਰ੍ਹਾਂ ਮਿਠਾਸ। ਬਾਉਲੀ ਦੇ ਮੁਕੰਮਲ ਹੋਣ ਤੇ ਗੁਰੂ ਜੀ ਨੇ ਉਸ ਮਹੀਨੇ ਦੀ ਦਸਵੀਂ ਤਰੀਕ ਨੂੰ ਬਹੁਤ ਭਾਰੀ ਪ੍ਰੀਤੀ ਭੋਜਨ ਦਿੱਤਾ। ਚਾਹੇ ਤਪੇ ਨੂੰ ਬੁਲਾਇਆ ਗਿਆ ਸੀ ਪਰ ਉਸ ਨੇ ਆਉਣ ਤੋਂ ਇਨਕਾਰ ਕਰ ਦਿੱਤਾ। ਉਸ ਨੇ ਗੁਰੂ ਜੀ ਦੇ ਦੂਤ ਨੂੰ ਕਿਹਾ, "ਮੈਂ ਗੁਰੂ ਜੀ ਕੋਲੋਂ ਕੁਝ ਨਹੀਂ ਚਾਹੁੰਦਾ ਤੇ ਨਾ ਹੀ ਮੈਂ ਉਹਨਾਂ ਨੂੰ ਕੁਝ ਦੇਣਾ ਹੈ। ਮੈਂ ਉਸ ਦੇ ਬਦਲੇ ਸ਼ਹਿਰ ਦੇ ਮੁਖੀ ਦੇ ਘਰ ਖਾਣਾ ਖਾਣ ਜਾਵਾਂਗਾ। ਉਸ ਨੇ ਵੀ ਮੈਨੂੰ ਬੁਲਾਇਆ ਹੋਇਆ ਹੈ, ਉਸ ਕੋਲੋਂ ਮੈਨੂੰ ਸੋਨੇ ਦੀਆਂ ਮੋਹਰਾਂ ਉਪਹਾਰ ਵਿਚ ਮਿਲਣਗੀਆਂ।" ਤੱਪਾ ਮੁੱਖੀ ਕੋਲ ਜਾ ਕੇ ਗੁਰੂ ਜੀ ਦੀ ਨਿੰਦਾ ਕਰਨ ਲੱਗ ਪਿਆ, "ਹੇ ਦੀਵਾਨ! ਵੇਖੋ ਅਮਰਦਾਸ ਖੱਤਰੀ ਹੋ ਕੇ ਬ੍ਰਾਹਮਣਾਂ ਦੀ ਤਰ੍ਹਾਂ ਭੇਟਾ ਤੇ ਨਿਰਬਾਹ ਕਰਦਾ ਹੈ। ਉਹ ਚਾਰੇ ਜਾਤਾਂ ਦੇ ਲੋਕਾਂ ਨੂੰ ਇਕ ਕਤਾਰ ਵਿਚ ਬਿਠਾਉਂਦਾ ਹੈ ਅਤੇ ਉਹਨਾਂ ਨੂੰ ਇਕੱਠੇ ਭੋਜਨ ਕਰਾ ਕੇ, ਉਹਨਾਂ ਦਾ ਧਰਮ ਭ੍ਰਿਸ਼ਟ ਕਰਦਾ ਹੈ। ਮੈਂ ਇਸ ਕਰਕੇ ਉਸ ਨਾਲ ਖਾਣ ਤੋਂ ਇਨਕਾਰ ਕਰ ਦਿੱਤਾ ਹੈ ਅਤੇ ਤੁਹਾਡੇ ਕੋਲ ਤੁਹਾਡੀ ਕ੍ਰਿਪਾ ਦਾ ਪਾਤਰ ਬਣਨ ਆਇਆ ਹਾਂ।"

ਤਪੇ ਨੂੰ ਬੜੀ ਨਿਰਾਸਤਾ ਹੋਈ। ਉਸ ਨੂੰ ਮੁੱਖੀ ਕੋਲੋਂ ਭੈੜਾ ਖਾਣਾ ਤੇ ਸਿਰਫ ਇਕ ਰੁਪੱਈਆ ਮਿਲਿਆ। ਘਰ ਆ ਕੇ ਉਸ ਨੇ ਸੁਣਿਆ ਕਿ ਗੁਰੂ ਜੀ ਸਿਰਫ ਸ਼ਾਨਦਾਰ ਪ੍ਰੀਤੀ ਭੋਜ ਹੀ ਆਪਣੇ ਮਹਿਮਾਨਾਂ ਨੂੰ ਨਹੀਂ ਦੇ ਰਹੇ ਸਗੋਂ ਹਰ ਧਾਰਮਿਕ ਬੰਦੇ ਨੂੰ ਪੰਜ ਰੁਪਏ ਜਾਂ ਕਿਸੇ ਕਿਸੇ ਨੂੰ ਸੋਲਹ ਰੁਪਏ ਤਕ ਵੀ ਦੇ ਰਹੇ ਹਨ ਜੋ ਖਾਣਾ ਖਾਣ ਆਇਆ ਹੈ। ਇਹ ਸੁਣ ਕੇ ਤਪੇ ਨੂੰ ਪਛਤਾਵਾ ਹੋਇਆ। ਉਸ ਨੇ ਕਿਹਾ ਕਿ ਜੇ ਉਸ ਨੂੰ ਪਤਾ ਹੁੰਦਾ ਤਾਂ ਉਹ ਮੁਖੀ ਦੇ ਬਜਾਇ ਗੁਰੂ ਜੀ ਕੋਲ ਖਾਣਾ ਖਾਣ ਜਾਂਦਾ। ਉਹ ਗੁਰੂ ਜੀ ਅੱਗੇ ਵੀ ਚੰਗਾ ਬਣ ਜਾਂਦਾ ਅਤੇ ਚੰਗਾ ਖਾਣਾ ਤੇ ਘੱਟ ਤੋਂ ਘੱਟ ਪੰਜ ਰੁਪਏ ਤਾਂ ਮਿਲ ਜਾਂਦੇ। ਉਹ ਗੁਰੂ ਜੀ ਦੇ ਘਰ ਗਿਆ ਅਤੇ ਸਭ ਦੇ ਸਾਹਮਣੇ ਕਿਹਾ ਕਿ ਮੇਰਾ ਗੁਰੂ ਜੀ ਨਾਲ ਕੋਈ ਝਗੜਾ ਨਹੀਂ ਅਤੇ ਨਾ ਹੀ ਉਹ ਮਨ ਵਿਚ ਝਗੜੇ ਦੀ ਇੱਛਾ ਰੱਖਦਾ ਹੈ। ਗੁਰੂ ਜੀ ਦਾ ਦਰਵਾਜ਼ਾ ਉਸ ਵੇਲੇ ਬੰਦ ਸੀ ਕਿਉਂਕਿ ਪ੍ਰੀਤੀ ਭੋਜਨ ਹਾਲੇ ਚਲ ਰਿਹਾ ਸੀ। ਤਪੇ ਨੇ ਬਾਹਰੋਂ ਅਵਾਜ਼ ਲਗਾਈ ਪਰ ਕੋਈ ਜਵਾਬ ਨਾ ਆਇਆ। ਫਿਰ ਉਹ ਘਰ ਗਿਆ ਅਤੇ ਆਪਣੇ ਪੁੱਤਰ ਨੂੰ ਲੈ ਆਇਆ ਜਿਸ ਨੂੰ ਗੁਰੂ ਜੀ ਦੇ ਵਿਹੜੇ ਦੀ ਦੀਵਾਰ ਟਪਾਈ ਅਤੇ ਉਹ ਲੰਗਰ ਵਾਲੇ ਕਮਰੇ

ਵਿਚ ਚਲਾ ਗਿਆ। ਤਪੇ ਦੇ ਪੁੱਤਰ ਨੂੰ ਗੁਰੂ ਜੀ ਦੀ ਦਾਅਵਤ ਦਾ ਹਿੱਸਾ ਅਤੇ ਪੰਜ ਰੁਪਏ ਮਿਲ ਗਏ। ਇਸ ਦੇ ਬਾਵਜੂਦ ਤਪੇ ਨੇ ਸ਼ੇਖੀ ਮਾਰੀ ਕਿ ਉਹ ਗੁਰੂ ਜੀ ਦੇ ਲੰਗਰ ਵਿਚੋਂ ਖੁੱਲ੍ਹੇ ਵਰਤਾਏ ਗਏ ਪ੍ਰੀਤੀ ਭੋਜਨ ਵਿਚੋਂ ਕੋਈ ਨਜ਼ਰਾਨਾ ਜਾਂ ਹਿੱਸਾ ਨਹੀਂ ਚਾਹੁੰਦਾ ਸੀ। ਉਸ ਨੇ ਤਾਂ ਗੁਰੂ ਜੀ ਦੇ ਬਾਰ ਬਾਰ ਬੁਲਾਉਣ ਤੇ ਹੀ ਆਪਣਾ ਪੁੱਤਰ ਭੇਜਿਆ ਸੀ। ਪਰ ਤਪੇ ਨਾਲ ਇਸ ਕਾਰ-ਵਿਹਾਰ ਦੇ ਸੌਦੇ ਵਿਚ ਬਹੁਤ ਬੁਰੀ ਹੋਈ। ਉਸ ਦੇ ਪੁੱਤਰ ਦੀ ਲੱਤ ਕੰਧ ਟੱਪਣ ਨਾਲ ਫੱਟੜ ਹੋ ਗਈ ਅਤੇ ਗੁਰੂ ਜੀ ਬਾਰੇ ਬੇ-ਅਦਬੀ ਨਾਲ ਬੋਲਣ ਕਰਕੇ ਤਪੇ ਦੀ ਸ਼ਿਕਾਇਤ ਸ਼ਹਿਰ ਦੇ ਲੋਕਾਂ ਨੇ ਸ਼ਹਿਰ ਦੇ ਮੁਖੀ ਅੱਗੇ ਰੱਖੀ। ਸ਼ਹਿਰ ਦੇ ਲੋਕਾਂ ਨੇ ਆਪਸ ਵਿਚ ਵਿਚਾਰ-ਵਟਾਂਦਰਾ ਕਰਨ ਤੋਂ ਬਾਅਦ ਸੋਚਿਆ ਕਿ ਤਪੇ ਦਾ ਘਰ ਜਾ ਕੇ ਵੇਖਿਆ ਜਾਵੇ ਕਿ ਉਹ ਕਿਵੇਂ ਆਪਣਾ ਸਮਾਂ ਗੁਜ਼ਾਰਦਾ ਹੈ ? ਉਹ ਉਸ ਦੇ ਘਰ ਬਿਨਾਂ ਇਤਲਾਹ ਦਿੱਤੇ ਅੰਦਰ ਚਲੇ ਗਏ ਅਤੇ ਉਸ ਨੂੰ ਮਾਲਕ ਮਕਾਨ ਦੀ ਪਤਨੀ ਨਾਲ ਨਜਾਇਜ਼ ਸੰਬੰਧ ਕਰਦੇ ਹੋਏ ਫੜ ਲਿਆ। ਉਹਨਾਂ ਨੇ ਉਸ ਨੂੰ ਪਕੜ ਕੇ ਮਾਲਕ ਮਕਾਨ ਦੇ ਹਵਾਲੇ ਕਰ ਦਿੱਤਾ ਜਿਸ ਨੂੰ ਹੁਣ ਆਪਣੀ ਇੱਜ਼ਤ ਬਚਾਉਣ ਦਾ ਫਿਕਰ ਸੀ। ਇਹੋ ਜਿਹੇ ਜੁਰਮਾਂ ਨੂੰ ਮਿਸਾਲ ਵਜੋਂ ਤੇ ਬਹੁਤ ਸਖ਼ਤਾਈ ਨਾਲ ਨਿਪਟਾਇਆ ਜਾਂਦਾ ਸੀ। ਤਪੇ ਨੂੰ ਤਸੀਹੇ ਦੇ ਕੇ ਮਾਰਿਆ ਗਿਆ। ਇਸ ਮੌਕੇ ਤੇ ਸ੍ਰੀ ਗੁਰੂ ਰਾਮ ਦਾਸ ਜੀ (ਜੇਠਾ ਜੀ) ਨੇ ਇਸ ਸ਼ਬਦ ਦੀ ਰਚਨਾ ਕੀਤੀ :

ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੫)*

ਤੀਸਰੇ ਗੁਰੂ ਨੇ ਇਸ ਸ਼ਬਦ ਨਾਲ ਆਪਣੀਆਂ ਹਦਾਇਤਾਂ ਜੋੜੀਆਂ, "ਤਪਾ ਜਾ ਪਸ਼ਚਾਤਾਪੀ ਉਹ ਹੈ ਜੋ ਤਪ ਕਰੇ, ਜੋ ਨਿੰਦਾ, ਝੂਠ, ਈਰਖਾ ਅਤੇ ਦਵੈਖ ਭਾਵਨਾ ਨੂੰ ਤਿਆਗੇ ਅਤੇ ਜੋ ਦੁੱਖ ਤੇ ਸੁੱਖ ਵਿਚ ਇਕੋ ਜਿਹਾ ਰਹੇ। ਜਦੋਂ ਧੋਖੇਬਾਜ਼ ਤੇ ਭੈੜੇ ਚਰਿੱਤਰ ਦਾ ਆਦਮੀ ਆਪਣੇ ਆਪ ਨੂੰ ਤਪਾ ਕਹੇ ਤਾਂ ਉਸ ਦੀ ਨਕਲੀ ਝਲਕ ਛੇਤੀ ਹੀ ਪਕੜੀ ਜਾਂਦੀ ਹੈ। ਇਸ ਕਰਕੇ ਇਹ ਹੀ ਚੰਗਾ ਹੈ ਕਿ ਭੈੜੇ ਕੰਮਾਂ, ਝੂਠ ਅਤੇ ਫਰੇਬ ਨੂੰ ਤਿਆਗੋ।" ਗੁਰੂ ਜੀ ਨੇ ਫਿਰ ਇਹ ਤੁਕਾਂ ਜੋੜੀਆਂ :

ਮਨ ਕਾ ਝੂਠਾ ਝੂਠੁ ਕਮਾਵੈ।
ਮਾਇਆ ਨੋ ਫਿਰੈ ਤਪਾ ਸਦਾਵੈ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੮)*

## ਕਾਂਡ ਅੱਠਵਾਂ

ਇਕ ਸ਼ਾਹੂਕਾਰ ਬੜਾ ਜ਼ਿਆਦਾ ਚੜ੍ਹਾਵਾ ਲੈ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਗਿਆ। ਚੜ੍ਹਾਵੇ ਵਿਚ ਇਕ ਮੋਤੀਆਂ ਤੇ ਕੀਮਤੀ ਪੱਥਰਾਂ ਦਾ ਹਾਰ ਸੀ। ਉਹ ਗੁਰੂ ਜੀ ਨੂੰ ਹਾਰ ਪਾਉਣਾ ਚਾਹੁੰਦਾ ਸੀ ਪਰ ਗੁਰੂ ਜੀ ਨੇ ਕਿਹਾ ਕਿ ਉਹ ਇਹੋ ਜਿਹੇ ਗਹਿਣਿਆਂ ਲਈ ਬਹੁਤ ਬੁੱਢੇ ਹਨ। ਸ਼ਾਹੂਕਾਰ ਚਾਹੇ ਉਸ ਦੇ ਗਲੇ ਵਿਚ ਇਹ ਹਾਰ ਪਾ ਦੇਵੇ ਜੋ ਗੁਰੂ ਜੀ ਨੂੰ ਆਪਣੇ ਜੀਵਨ ਤੋਂ ਵੀ ਪਿਆਰਾ ਹੋਵੇ ਤੇ ਜੋ ਗੁਰੂ ਦਾ ਅਕਸ਼ ਹੋਵੇ। ਇਸ ਤਰ੍ਹਾਂ ਸ਼ਾਹੂਕਾਰ ਦੀਆਂ ਇੱਛਾਵਾਂ ਵੀ ਪੂਰੀਆਂ ਹੋ ਜਾਣਗੀਆਂ। ਸ਼ਾਹੂਕਾਰ ਨੇ ਉੱਤਰ ਦਿੱਤਾ ਕਿ ਗੁਰੂ ਜੀ ਜਿਸਨੂੰ ਵੀ ਚਾਹੁਣ ਇਹ ਹਾਰ ਪਾ ਦੇਣ। ਸਿੱਖ ਇਹ

ਅੰਦਾਜ਼ਾ ਲਗਾਉਣ ਲੱਗ ਪਏ ਕਿ ਗੁਰੂ ਜੀ ਦਾ ਇਸ਼ਾਰਾ ਕਿਸ ਵੱਲ ਹੋ ਸਕਦਾ ਹੈ। ਕੋਈ ਮੋਹਰੀ ਦਾ ਨਾਂ ਲੈਣ ਲੱਗ ਪਏ ਤੇ ਕਈ ਮੋਹਨ ਦਾ। ਜੋ ਗੁਰੂ ਜੀ ਦੇ ਦੋਵੇਂ ਪੁੱਤਰ ਸਨ ਤੇ ਕਈ ਗੁਰੂ ਜੀ ਦੇ ਹੋਰ ਵਫ਼ਾਦਾਰ ਤੇ ਆਗਿਆਕਾਰ ਸਿੱਖਾਂ ਦਾ ਨਾਂ ਸੋਚਣ ਲੱਗ ਪਏ। ਗੁਰੂ ਜੀ ਨੇ ਉਹ ਚਮਕਦਾਰ ਤੇ ਸੁੰਦਰ ਹਾਰ ਭਾਈ ਜੇਠੇ ਦੇ ਗਲੇ ਵਿਚ ਪਾ ਦਿੱਤਾ ਤੇ ਸਭ ਦੇ ਅੰਦਾਜ਼ੇ ਗਲਤ ਸਿੱਧ ਕਰ ਦਿੱਤੇ।

ਕਦੀ ਕਦੀ ਦੁਪਹਿਰ ਵੇਲੇ ਗੁਰੂ ਜੀ ਆਪਣੇ ਸਿੱਖਾਂ ਨੂੰ ਨਾਲ ਲੈ ਕੇ ਬਿਆਸ ਦਰਿਆ ਤੇ ਜਾਇਆ ਕਰਦੇ ਸਨ। ਰਸਤੇ ਵਿਚ ਇਕ ਗੰਦਾ ਨੰਗਾ ਮੁਸਲਮਾਨ ਫ਼ਕੀਰ ਜੋ ਕਿ ਹਮੇਸ਼ਾਂ ਨਸ਼ਿਆਂ ਦੇ ਅਸਰ ਵਿਚ ਰਹਿੰਦਾ ਸੀ, ਖੜ੍ਹਾ ਹੋ ਜਾਂਦਾ ਸੀ। ਉਹ ਉੱਚੀ ਅਵਾਜ਼ ਵਿਚ ਬੋਲਦਾ ਜੋ ਕਿ ਗੁਰੂ ਜੀ ਨੂੰ ਲੰਘਦਿਆਂ ਸੁਣਾਈ ਦਿੰਦਾ ਸੀ, "ਇਹ ਸਾਰੀ ਦੁਨੀਆਂ ਦਾ ਧਨ ਲੈਂਦਾ ਹੈ। ਇਹ ਜਿੰਨਾ ਬੁੱਢਾ ਹੋ ਰਿਹਾ ਹੈ ਉਤਨਾ ਹੀ ਜਿਆਦਾ ਕੰਜੂਸ ਬਣ ਰਿਹਾ ਹੈ। ਇਹ ਉਹਨਾਂ ਨੂੰ ਹੀ ਉਪਹਾਰ ਦਿੰਦਾ ਹੈ ਜਿਨ੍ਹਾਂ ਤੋਂ ਇਸ ਨੂੰ ਵਾਪਸ ਕੁਝ ਮਿਲਣ ਦੀ ਇੱਛਾ ਹੁੰਦੀ ਹੈ। ਇਹ ਫਕੀਰਾਂ ਦਾ ਕੋਈ ਧਿਆਨ ਨਹੀਂ ਰੱਖਦਾ ਅਤੇ ਇਸ ਨੇ ਮੈਨੂੰ ਕਦੀ ਯਾਦ ਨਹੀਂ ਕੀਤਾ ਜੋ ਕਿ ਦੂਸਰਿਆਂ ਦੀ ਤਰ੍ਹਾਂ ਹੀ ਭਿਖਾਰੀ ਹੈ। ਮੈਂ ਪੋਸਤ ਤੇ ਭੰਗ ਲੈਂਦਾ ਹਾਂ। ਪਰ ਇਸ ਨੇ ਮੈਨੂੰ ਕਦੀ ਇਹ ਨਹੀਂ ਦਿੱਤੀ, ਇਸ ਨੂੰ ਗਰੀਬਾਂ ਦਾ ਵੀ ਕਦੀ ਸੋਚਣਾ ਚਾਹੀਦਾ ਹੈ। ਕੋਈ ਰਾਜਾ ਹੋਵੇ ਜਾਂ ਬਾਦਸ਼ਾਹ ਮੈਂ ਕਿਸੇ ਦੀ ਪਰਵਾਹ ਨਹੀਂ ਕਰਦਾ ਤੇ ਸੱਚ ਉਸ ਦੇ ਮੂੰਹ ਤੇ ਕਹਿ ਦਿੰਦਾ ਹਾਂ। ਜਦੋਂ ਕੋਈ ਆਦਮੀ ਮੈਨੂੰ ਕੁਝ ਦਿੰਦਾ ਹੈ ਤਾਂ ਮੈਂ ਉਸ ਦੀ ਸਲਾਮਤੀ ਲਈ ਦੁਆ ਕਰਦਾ ਹਾਂ।"

ਇਹ ਫਕੀਰ ਅਕਸਰ ਗੁਰੂ ਜੀ ਵਾਸਤੇ ਇਸ ਤਰ੍ਹਾਂ ਦੀ ਬੇ-ਅਦਬੀ ਵਾਲੀ ਭਾਸ਼ਾ ਬੋਲਦਾ ਰਹਿੰਦਾ। ਗੁਰੂ ਜੀ ਜੋ ਸਬਰ ਦੀ ਮੂਰਤੀ ਸਨ, ਚੁੱਪ ਰਹਿੰਦੇ ਤੇ ਅੱਗੇ ਲੰਘ ਜਾਂਦੇ। ਇਕ ਦਿਨ ਗੁਰੂ ਜੀ ਨਾਲ ਜੇਠਾ ਜੀ ਗਏ ਅਤੇ ਦੁਸ਼ਟ ਫ਼ਕੀਰ ਦੀ ਬਕਵਾਸ ਜੋ ਉਹ ਭੰਗ ਦੇ ਨਸ਼ੇ ਵਿਚ ਬੋਲ ਰਿਹਾ ਸੀ, ਸੁਣ ਕੇ ਕਿਹਾ, "ਸੱਚੇ ਗੁਰੂ ਦੀ ਨਿੰਦਾ ਕਰਕੇ ਤੂੰ ਪਾਪ ਦਾ ਭਾਗੀ ਕਿਉਂ ਬਣ ਰਿਹਾ ਹੈ?" ਫ਼ਕੀਰ ਨੇ ਜਵਾਬ ਦਿੱਤਾ, "ਮੈਂ ਕਿਉਂ ਨਾ ਕਰਾਂ, ਇਸ ਨੇ ਮੈਨੂੰ ਕਦੀ ਭਿਖਿਆ ਨਹੀਂ ਦਿੱਤੀ। ਮੈਨੂੰ ਆਪਣਾ ਹਾਰ ਦੇ ਦੇ ਜੋ ਤੂੰ ਪਹਿਨਿਆ ਹੋਇਆ ਹੈ।" ਇਹ ਸੁਣ ਕੇ ਜੇਠਾ ਜੀ ਨੇ ਆਪਣਾ ਸ਼ਾਨਦਾਰ ਹਾਰ ਲਾਹ ਕੇ ਫ਼ਕੀਰ ਦੇ ਗਲੇ ਵਿਚ ਪਾ ਦਿੱਤਾ ਇਸ ਉਪਰੰਤ ਫ਼ਕੀਰ ਉੱਚੀ-ਉੱਚੀ ਗੁਰੂ ਜੀ ਦੀ ਉਪਮਾ ਵਿਚ ਗਾਉਣ ਲੱਗ ਪਿਆ। "ਤੂੰ ਤਾਂ ਰਾਜਾ ਹਰੀਸ਼ ਚੰਦਰ ਤੋਂ ਵੀ ਉਦਾਰ ਚਿੱਤ ਹੈਂ, ਰਾਜਾ ਕਰਣ ਤੋਂ ਵੀ ਤੇ ਰਾਜਾ ਵਿਕਰਮਾਦਿੱਤ ਤੋਂ ਵੀ।" ਜਿਉਂ ਹੀ ਸਭ ਜਣੇ ਸ਼ਾਮ ਨੂੰ ਦਰਿਆ ਤੋਂ ਵਾਪਸ ਆਏ ਅਤੇ ਜਦੋਂ ਗੁਰੂ ਜੀ ਹਾਲੇ ਦੂਰ ਹੀ ਸਨ ਤਾਂ ਫਕੀਰ ਗੁਰੂ ਜੀ ਦੀਆਂ ਸਿਫ਼ਤਾਂ ਕਰਨ ਲੱਗ ਪਿਆ ਤੇ ਦੁਆਵਾਂ ਦੇਣ ਲੱਗ ਪਿਆ। "ਤੂੰ ਦੁਨੀਆਂ ਨੂੰ ਬਚਾਇਆ ਹੈ ਤੇਰੇ ਪੁੱਤਰ ਤੇ ਪੋਤਰੇ ਖੁਸ਼ਹਾਲ ਹੋਣ।" ਗੁਰੂ ਜੀ ਨੇ ਇਹ ਸੁਣ ਕੇ ਕਿਹਾ ਕਿ ਜ਼ਰੂਰ ਇਸ ਫ਼ਕੀਰ ਨੂੰ ਕਿਸੇ ਨੇ ਖੁੱਲ੍ਹੇ ਦਿਲ ਨਾਲ ਦਿੱਤਾ ਹੈ ਨਹੀਂ ਤੇ ਇਸ ਦੀ ਬੋਲੀ ਤੇ ਜ਼ਬਾਨ ਏਨੀ ਜਲਦੀ ਨਹੀਂ ਬਦਲ ਸਕਦੀ। ਪੁਛ-ਤਾਛ ਕਰਨ ਤੇ ਗੁਰੂ ਜੀ ਨੂੰ ਸਾਰੀ ਘਟਨਾ ਦਾ ਪਤਾ ਲੱਗਾ। ਜੇਠਾ ਜੀ ਨੇ ਮੰਨ ਲਿਆ, "ਗੁਰੂ ਜੀ, ਮੈਂ ਆਪਣਾ ਹਾਰ ਫਕੀਰ ਨੂੰ ਦੇ ਦਿੱਤਾ ਹੈ। ਤੁਸੀਂ ਮੈਨੂੰ ਰੱਬ ਦੇ ਨਾਮ ਦਾ ਹਾਰ ਦਿੱਤਾ ਹੈ ਜੋ ਮੈਂ ਆਪਣੇ ਕੋਲ ਰੱਖਦਾ ਹਾਂ। ਇਹ ਨਾਸ਼ਵਾਨ ਹਾਰ ਮੈਂ ਤੁਹਾਡੇ ਨਾਂ ਤੇ ਭੇਟਾ ਕਰ ਦਿੱਤਾ ਹੈ। ਇਹ ਸੁਣ ਕੇ ਗੁਰੂ ਜੀ ਨੇ ਜੇਠਾ ਜੀ ਨੂੰ ਆਸ਼ੀਰਵਾਦ ਦਿੱਤਾ, "ਤੇਰੀ ਅੰਸ਼ ਕਦੀ ਖਤਮ ਨਹੀਂ ਹੋਏਗੀ ਅਤੇ ਤੇਰੀ ਆਮਦਨ ਤੇ ਖ਼ਰਚ ਕਦੀ ਮੁਕਣਗੇ ਨਹੀਂ।" ਹਿੰਦੂਆਂ ਦੀ ਦੁਸ਼ਮਣੀ ਹੁਣ

ਪਹਿਲੇ ਨਾਲੋਂ ਵੀ ਜ਼ਿਆਦਾ ਆਕ੍ਰਮਣਿਕ ਢੰਗ ਨਾਲ ਜ਼ੋਰ ਪਕੜਣ ਲੱਗ ਪਈ। ਜੋ ਸਿੱਖ ਗੋਇੰਦਵਾਲ ਤੋਂ ਲੈ ਕੇ ਵਾਪਸ ਆਪਣੇ ਘਰਾਂ ਨੂੰ ਜਾਂਦੇ ਉਹ ਇਸ ਤਰ੍ਹਾਂ ਕਹਿੰਦੇ, "ਗੁਰੂ ਜੀ ਨੇ ਇਕ ਨਵੇਂ ਧਰਮ ਦੀ ਘੋਸ਼ਣਾ ਕੀਤੀ ਹੈ ਅਤੇ ਜਾਤ-ਪਾਤ ਦਾ ਫਰਕ ਮਿਟਾ ਦਿੱਤਾ ਹੈ। ਉਹਨਾਂ ਨਾਲ ਚਾਰ ਵੱਡੀਆਂ ਜਾਤਾਂ ਦੇ ਲੋਕ ਇਕੋ ਭਾਂਡੇ ਵਿਚੋਂ ਖਾਂਦੇ ਹਨ ਅਤੇ ਬੜੀ ਮਹਾਨ ਭਗਤੀ ਭਾਵਨਾ ਨਾਲ ਇਕੋ ਜਿਹੀ ਪੂਜਾ ਕਰਦੇ ਹਨ। ਉਹ ਆਪਣੇ ਸਿੱਖਾਂ ਨੂੰ ਆਪਣੇ ਚਰਨ ਧੋ ਕੇ ਪਾਣੀ ਪੀਣ ਲਈ ਦਿੰਦੇ ਹਨ ਅਤੇ ਗਾਇਤ੍ਰੀ ਦੀ ਥਾਂ ਵਾਹਿਗੁਰੂ ਦਾ ਜਾਪ ਬੜੇ ਅਦਬ ਨਾਲ ਕਰਨਾ ਸਿਖਾਉਂਦੇ ਹਨ।"

ਖੱਤਰੀ ਤੇ ਬ੍ਰਾਹਮਣ ਜੋ ਅਤਿਅੰਤ ਅਣਜਾਣ ਅਧਰਮੀ ਤੇ ਆਪਣੀ ਜਾਤ ਦੇ ਘਮੰਡ ਵਿਚ ਸਨ ਉਹਨਾਂ ਨੇ ਇਹ ਗੱਲਾਂ ਸੁਣੀਆਂ ਤਾਂ ਉਹ ਗੁਰੂ ਜੀ ਦੀ ਉਪਮਾ ਨੂੰ ਸਹਿਣ ਨਾ ਕਰ ਸਕੇ ਅਤੇ ਕਹਿਣ ਲੱਗੇ, "ਕਿੰਨੀ ਧੋਖੇਬਾਜ਼ੀ ਦਾ ਪ੍ਰਚਾਰ ਉਹ ਕਰ ਰਿਹਾ ਹੈ।" ਉਹ ਸਾਰੇ ਇਕ ਦਿਨ ਇਕੱਠੇ ਹੋਏ ਤੇ ਇਸ ਫੈਸਲੇ ਤੇ ਪਹੁੰਚੇ, "ਇਹ ਜੋ ਗੁਰੂ ਜੀ ਨੇ ਨਵੀਆਂ ਗੱਲਾਂ ਸ਼ੁਰੂ ਕੀਤੀਆਂ ਹਨ ਉਹ ਮਾੜੀਆਂ ਹਨ। ਹੁਣ ਕੋਈ ਬ੍ਰਾਹਮਣ ਦਾ ਸਤਿਕਾਰ ਨਹੀਂ ਕਰੇਗਾ ਅਤੇ ਖੱਤਰੀਆਂ ਦਾ ਧਰਮ ਤਾਂ ਹੁਣ ਖਤਮ ਹੀ ਹੋ ਗਿਆ ਹੈ। ਗੁਰੂ ਜੀ ਨੇ ਚਾਰ ਜਾਤਾਂ ਨੂੰ ਇਕ ਜਾਤ ਬਣਾ ਦਿੱਤਾ ਹੈ ਤੇ ਜਿਸ ਦੇ ਨਤੀਜੇ ਵਜੋਂ ਹਰ ਇਕ ਆਪਣੇ ਧਰਮ ਨੂੰ ਛੱਡ ਬੈਠਾ ਹੈ ਤੇ ਉਸ ਤੋਂ ਡਿੱਗ ਗਿਆ ਹੈ। ਸਾਰੇ ਆਦਮੀ ਇਕੱਠੇ ਖਾਂਦੇ ਹਨ। ਦੇਵਤਿਆਂ ਤੇ ਪੁਰਖਾਂ ਦੀ ਪੂਜਾ ਬੰਦ ਹੋ ਗਈ ਅਤੇ ਸਾਰੀਆਂ ਪ੍ਰਚੱਲਿਤ ਰਵਾਇਤਾਂ ਭੰਗ ਹੋ ਗਈਆਂ ਹਨ। ਹੁਣ ਸਾਡੇ ਕੋਲ ਇਕ ਹੀ ਚਾਰਾ ਰਹਿ ਗਿਆ ਹੈ ਕਿ ਬਾਦਸ਼ਾਹ ਅੱਗੇ ਅਰਜ਼ੋਈ ਕਰੀਏ ਤਾਂ ਕਿ ਉਹ ਇਹ ਨਵੇਂ ਖਤਰਨਾਕ ਪ੍ਰਚਲਨ ਬੰਦ ਕਰਵਾਏ।"

ਗੁਰੂ ਜੀ ਦੇ ਵਿਰੋਧ ਵਿਚ ਹਿੰਦੂਆਂ ਨਾਲ ਇਕ ਮਰਵਾਹਾ ਖੱਤਰੀ ਵੀ ਆ ਕੇ ਮਿਲ ਗਿਆ ਜਿਸ ਦਾ ਸੁਆਰਥ ਆਪਣੇ ਧੰਦੇ ਤੇ ਸ਼ਾਹੂਕਾਰੇ ਲੈਣ-ਦੇਣ ਕਰਕੇ ਪੁਰਾਤਨ ਵਹਿਮਾਂ-ਭਰਮਾਂ ਨੂੰ ਬਣਾਏ ਰੱਖਣ ਵਿਚ ਸੀ। ਉਸ ਵੇਲੇ ਗੁਰੂ ਜੀ ਕੋਲ ਤਾਕਤਵਰ ਸਾਥੀ ਘੱਟ ਸਨ। ਉਹਨਾਂ ਦਾ ਪੁਰਾਣਾ ਮਿੱਤਰ ਅਤੇ ਚੇਲਾ ਗੋਵਿੰਦ ਹੁਣ ਮਰ ਚੁੱਕਾ ਸੀ ਅਤੇ ਉਸ ਦਾ ਪੁੱਤਰ ਭੈੜੀ ਸੰਗਤ ਵਿਚ ਭ੍ਰਿਸ਼ਟਣ ਕਰਕੇ ਉਹਨਾਂ ਦੇ ਦੁਸ਼ਮਣਾਂ ਨਾਲ ਮਿਲ ਗਿਆ ਸੀ। ਇਥੋਂ ਤਕ ਕਿ ਜਿਨ੍ਹਾਂ ਆਦਮੀਆਂ ਕੋਲੋਂ ਗੁਰੂ ਜੀ ਨੇ ਬਾਉਲੀ ਲਈ ਜ਼ਮੀਨ ਖਰੀਦੀ ਸੀ ਉਹ ਵੀ ਉਹਨਾਂ ਦੇ ਵਿਰੋਧ ਵਿਚ ਹੋ ਗਏ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹਨਾਂ ਨੂੰ ਵੀ ਬ੍ਰਾਹਮਣਾਂ ਨੇ ਹੀ ਭੜਕਾਇਆ ਸੀ ਅਤੇ ਉਹਨਾਂ ਨੇ ਇਹ ਸ਼ਿਕਾਇਤ ਕੀਤੀ ਕਿ ਗੁਰੂ ਜੀ ਨੇ ਉਹਨਾਂ ਨੂੰ ਜ਼ਮੀਨ ਦੀ ਮਿਥੀ ਹੋਈ ਕੀਮਤ ਨਹੀਂ ਦਿੱਤੀ। ਇਸ ਦੇ ਇਲਾਵਾ ਉਹਨਾਂ ਨੇ ਗੈਰ-ਕਾਨੂੰਨੀ ਕਬਜ਼ਾ ਲੈ ਲਿਆ ਤੇ ਉਹਨਾਂ ਨੂੰ ਘਰਾਂ ਤੋਂ ਬਾਹਰ ਕੱਢ ਦਿੱਤਾ। ਮਰਵਾਹਾ ਨੇ ਇਕ ਨੌਕਰ ਰੱਖ ਲਿਆ ਜੋ ਆਪਣਾ ਮੂੰਹ ਕਾਲਾ ਕਰਕੇ ਤੇ ਗੰਦੇ ਫੱਟੇ ਹੋਏ ਕੱਪੜੇ ਪਾ ਕੇ ਇਸ ਗੱਲ ਬਾਰੇ ਸ਼ਿਕਾਇਤ ਲੈ ਕੇ ਬਾਦਸ਼ਾਹ ਕੋਲ ਗਿਆ। ਮਰਵਾਹਾ ਤੇ ਉਸ ਦਾ ਨੌਕਰ ਜਿਉਂ ਹੀ ਸ਼ਿਕਾਇਤ ਲੈ ਕੇ ਆਪਣੇ ਰਸਤੇ ਪਏ, ਉਹਨਾਂ ਦੀਆਂ ਕਈ ਕੋਸ਼ਿਸ਼ਾਂ ਦੇ ਬਾਵਜੂਦ ਉਹ ਗੁਰੂ ਜੀ ਦੀ ਤੌਹੀਨ ਨਹੀਂ ਕਰ ਸਕੇ। ਬੜੇ ਲੋਕਾਂ, ਜਿਨ੍ਹਾਂ ਨੇ ਗੁਰੂ ਜੀ ਦੇ ਗੁਣਾਂ ਤੇ ਅਲੌਕਿਕ ਸ਼ਕਤੀਆਂ ਬਾਰੇ ਸੁਣਿਆ ਹੋਇਆ ਸੀ ਉਹ ਉਹਨਾਂ ਨੂੰ ਆਪਣੇ ਪਿੰਡਾਂ ਵਿਚ ਆਸਰਾ ਨਹੀਂ ਦਿੰਦੇ ਸਨ।

ਜਦੋਂ ਉਹ ਬਾਦਸ਼ਾਹ ਦੇ ਦਰਬਾਰ ਵਿਚ ਪਹੁੰਚੇ ਤਾਂ ਬਾਦਸ਼ਾਹ ਅੱਗੇ ਗੁਰੂ ਜੀ ਦੀ ਸ਼ਿਕਾਇਤ

ਪੜ੍ਹ ਕੇ ਸੁਣਾਈ ਗਈ। ਗੁਰੂ ਜੀ ਦੇ ਇਕ ਪਠਾਨ ਮਿੱਤਰ ਨੇ ਦਰਬਾਰ ਵਿਚ ਇਸ ਗੱਲ ਦਾ ਸਪੱਸ਼ਟੀਕਰਨ ਕੀਤਾ ਕਿ ਇਹ ਸ਼ਿਕਾਇਤ ਗੁਰੂ ਜੀ ਦੇ ਵਿਰੁੱਧ ਝੂਠੀ ਹੈ। ਬਾਦਸ਼ਾਹ ਨੂੰ ਇਸ ਤੇ ਵਿਸ਼ਵਾਸ ਦਿਵਾਉਣ ਲਈ ਉਸ ਨੇ ਕਈ ਪਰਿਸਥਿਤੀਆਂ ਯਾਦ ਕਰਵਾਈਆਂ। ਬਾਦਸ਼ਾਹ ਨੇ ਫਿਰ ਆਪਣਾ ਫੈਸਲਾ ਸੁਣਾਇਆ, "ਮੈਂ ਇਹ ਪਹਿਲੇ ਕਦੀ ਨਹੀਂ ਸੁਣਿਆ ਕਿ ਗੁਰੂ ਕਿਸੇ ਤੇ ਕੋਈ ਜ਼ੁਲਮ ਕਰਦਾ ਹੋਏ ਜਾਂ ਕਿਸੇ ਦੀ ਜਾਇਦਾਦ ਦਾ ਲੋਭੀ ਹੋਵੇ। ਉਹਨਾਂ ਦੇ ਲੰਗਰ ਦੇ ਰਾਸ਼ਨ ਲਈ ਮੈਂ ਬੜੀ ਮੁਸ਼ਕਲ ਨਾਲ ਉਹਨਾਂ ਨੂੰ ਪਿੰਡ ਲੈਣ ਲਈ ਮਜਬੂਰ ਕੀਤਾ ਸੀ ਅਤੇ ਮੈਂ ਇਹ ਵਿਸ਼ਵਾਸ ਰੱਖਦਾ ਹਾਂ ਕਿ ਸ਼ਿਕਾਇਤ ਕਰਨ ਵਾਲੇ ਤੇ ਉਹਨਾਂ ਦੇ ਨੁਮਾਇੰਦੇ ਝੂਠੇ ਹਨ। ਇਹਨਾਂ ਨੂੰ ਮੇਰੀਆਂ ਨਜ਼ਰਾਂ ਤੋਂ ਦੂਰ ਕਰ ਦਿਓ।"

ਮਰਵਾਹਾ ਤੇ ਉਸ ਦੇ ਨੌਕਰ ਦੇ ਬਿਨਾਂ ਆਪਣਾ ਮਕਸਦ ਪੂਰਾ ਕੀਤਿਆਂ ਵਾਪਸ ਆਉਣ ਤੇ ਜੇਠਾ ਜੀ ਨੇ ਇਹ ਰਚਨਾ ਕੀਤੀ :

ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ
ਤਿਨਿ ਵੇਮੁਖਿ ਵੇਮੁਖੈ ਨੋ ਪਾਇਆ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੬)*

ਬ੍ਰਾਹਮਣਾਂ ਨੇ ਫਿਰ ਗੁਰੂ ਜੀ ਦੇ ਵਿਰੁੱਧ ਆਪ ਇਕ ਖ਼ਾਸ ਸ਼ਿਕਾਇਤ ਬਣਾਈ ਉਹ ਇਸ ਤਰ੍ਹਾਂ ਦੀ ਸੀ, "ਸਾਡਾ ਬਾਦਸ਼ਾਹ ਸਾਡੀਆਂ ਰਵਾਇਤਾਂ ਦਾ ਰਖਵਾਲਾ ਹੈ ਤੇ ਸਾਡੀਆਂ ਗਲਤੀਆਂ ਨੂੰ ਸੁਧਾਰਨ ਵਾਲਾ ਹੈ। ਹਰ ਇਕ ਦਾ ਧਰਮ ਉਸ ਨੂੰ ਪਿਆਰਾ ਹੁੰਦਾ ਹੈ। ਗੋਇੰਦਵਾਲ ਦੇ ਗੁਰੂ ਅਮਰਦਾਸ ਨੇ ਧਾਰਮਿਕ ਤੇ ਸਮਾਜਿਕ ਰੀਤੀ ਰਿਵਾਜਾਂ ਨੂੰ ਖਤਮ ਕਰ ਦਿੱਤਾ ਹੈ ਅਤੇ ਚਾਰ ਜਾਤਾਂ ਦੇ ਭੇਦ-ਭਾਵ ਨੂੰ ਮਿਟਾ ਦਿੱਤਾ ਹੈ। ਇਹੋ ਜਿਹਾ ਉਲਟਾ ਮੱਤ ਕਦੀ ਚਾਰ ਯੁੱਗਾਂ ਵਿਚ ਨਹੀਂ ਸੁਣਿਆ ਗਿਆ। ਹੁਣ ਕੋਈ ਸੰਧਿਆ ਦੀ ਪ੍ਰਾਰਥਨਾ ਨਹੀਂ ਹੁੰਦੀ, ਗਾਇਤਰੀ, ਪੁਰਖਾਂ ਨੂੰ ਪਾਣੀ ਦੀ ਭੇਟਾ, ਤੀਰਥ, ਅੰਤਿਮ ਕਿਰਿਆ-ਕ੍ਰਮ ਤੇ ਦੇਵਤਿਆਂ ਦੀ ਪੂਜਾ ਵੀ ਨਹੀਂ ਹੁੰਦੀ। ਗੁਰੂ ਨੇ ਸਭ ਕੁਝ ਖਤਮ ਕਰ ਦਿੱਤਾ ਹੈ ਅਤੇ ਰਾਮ ਦੀ ਜਗ੍ਹਾ ਵਾਹਿਗੁਰੂ ਦਾ ਜਾਪ ਸ਼ੁਰੂ ਕਰ ਦਿੱਤਾ ਹੈ। ਹੁਣ ਕੋਈ ਵੇਦ ਜਾਂ ਸਿਮਰਤੀਆਂ ਦੇ ਅਨੁਸਾਰ ਕੰਮ ਨਹੀਂ ਕਰਦੇ। ਗੁਰੂ ਜੋਗੀ, ਜਤੀਆਂ ਜਾਂ ਬ੍ਰਾਹਮਣਾਂ ਦਾ ਸਤਿਕਾਰ ਨਹੀਂ ਕਰਦਾ। ਉਹ ਕਿਸੇ ਦੇਵੀ-ਦੇਵਤਿਆਂ ਦੀ ਪੂਜਾ ਨਹੀਂ ਕਰਦਾ ਅਤੇ ਉਹ ਆਪਣੇ ਸਿੱਖਾਂ ਨੂੰ ਵੀ ਹਦਾਇਤ ਕਰਦਾ ਹੈ ਕਿ ਇਸ ਤਰ੍ਹਾਂ ਕਰਨ ਤੋਂ ਹਮੇਸ਼ਾਂ ਦੂਰ ਰਵ੍ਹੋ। ਉਹ ਆਪਣੇ ਅਨੁਯਾਈਆਂ ਨੂੰ ਇਕ ਕਤਾਰ ਵਿਚ ਬਿਠਾਉਂਦਾ ਹੈ। ਜਾਤ-ਪਾਤ ਚਾਹੇ ਉਹ ਜੱਟ, ਟੱਪਰੀਵਾਸ, ਭੰਡ, ਮੁਸਲਮਾਨ, ਬ੍ਰਾਹਮਣ, ਖੱਤਰੀ, ਬਾਣੀਏ, ਭੰਗੀ, ਨਾਈ, ਧੋਬੀ, ਮਾਛੀ ਜਾਂ ਤਰਖਾਣ ਹੋਣ ਤੇ ਉਹਨਾਂ ਨੂੰ ਬਿਨਾਂ ਕਿਸੇ ਜਾਤ-ਪਾਤ ਦੇ ਭੇਦ-ਭਾਵ ਤੋਂ ਆਪਣੇ ਲੰਗਰ ਵਿਚੋਂ ਇਕੱਠਿਆਂ ਨੂੰ ਖਾਣਾ ਖੁਆਉਂਦਾ ਹੈ। ਅਸੀਂ ਤੁਹਾਡੇ ਅੱਗੇ ਪ੍ਰਾਰਥਨਾ ਕਰਦੇ ਹਾਂ ਕਿ ਹੁਣ ਉਸ ਨੂੰ ਰੋਕੋ ਨਹੀਂ ਤਾਂ ਬਾਅਦ ਵਿਚ ਬਹੁਤ ਮੁਸ਼ਕਲ ਹੋ ਜਾਵੇਗੀ। ਤੁਹਾਡਾ ਧਰਮ ਤੇ ਰਾਜ ਸਾਰੀ ਦੁਨੀਆਂ ਵਿਚ ਫੈਲੇ ਇਹ ਸਾਡੀ ਦੁਆ ਹੈ।"

ਇਹ ਸੁਣ ਕੇ ਬਾਦਸ਼ਾਹ ਨੇ ਫੈਸਲਾ ਕੀਤਾ ਕਿ ਉਹ ਗੁਰੂ ਜੀ ਨੂੰ ਬੁਲਾਵੇਗਾ ਤੇ ਉਹਨਾਂ ਤੇ ਤੁਹਮਤ ਲਾਉਣ ਵਾਲਿਆਂ ਨੂੰ ਉਹਨਾਂ ਦੇ ਸਾਹਮਣੇ ਕਰੇਗਾ। ਇਸ ਅਨੁਸਾਰ ਉਸ ਨੇ ਗੁਰੂ ਜੀ ਨੂੰ ਹਾਜ਼ਰ ਹੋਣ ਦੀ ਬੇਨਤੀ ਕਰਨ ਲਈ ਉਚ ਅਫਸਰ ਗੋਇੰਦਵਾਲ ਭੇਜ ਦਿੱਤਾ। ਬਾਦਸ਼ਾਹ ਦਾ

ਬੁਲਾਵਾ ਕੋਈ ਅੱਜ ਕੱਲ੍ਹ ਦੀ ਅਦਾਲਤ ਵਾਂਗ ਕਠੋਰ ਹੁਕਮ ਨਹੀਂ ਸੀ, "ਕ੍ਰਿਪਾ ਕਰਕੇ ਮੈਨੂੰ ਆਪਣੇ ਦਰਸ਼ਨ ਦਿਓ, ਨਿਰਾਸ਼ ਨਾ ਕਰਨਾ।" ਅਫ਼ਸਰ ਨੇ ਗੁਰੂ ਜੀ ਨੂੰ ਉਹਨਾਂ ਦੇ ਵਿਰੁੱਧ ਖੱਤਰੀਆਂ ਤੇ ਬ੍ਰਾਹਮਣਾਂ ਦੀਆਂ ਸ਼ਿਕਾਇਤਾਂ ਬਾਰੇ ਦੱਸਿਆ। ਗੁਰੂ ਜੀ ਨੇ ਜਵਾਬ ਵਿਚ ਕਿਹਾ, "ਮੈਂ ਹੁਣ ਕਿਧਰੇ ਜਾਣ ਲਈ ਬਹੁਤ ਬਿਰਧ ਹਾਂ। ਮੇਰਾ ਪੁੱਤਰ ਮੋਹਨ ਰੱਬ ਦੀ ਭਗਤੀ ਵਿਚ ਲੀਨ ਹੈ ਅਤੇ ਦੂਸਰਾ ਪੁੱਤਰ ਮੋਹਰੀ ਕਹਿੰਦਾ ਹੈ ਕਿ ਉਸ ਨੇ ਕਦੀ ਦਰਬਾਰ ਘਰ ਨਹੀਂ ਵੇਖਿਆ। ਜੇਠਾ ਹੈ ਜੋ ਬਾਦਸ਼ਾਹ ਦੀ ਹਜ਼ੂਰੀ ਵਿਚ ਚਲਾ ਜਾਵੇਗਾ।" ਇਸ ਉਪਰੰਤ ਗੁਰੂ ਜੀ ਨੇ ਜੇਠਾ ਜੀ ਨੂੰ ਉਹਨਾਂ ਦੀ ਨੁਮਾਇੰਦਗੀ ਕਰਨ ਲਈ ਜਾਣ ਦੀਆਂ ਹਦਾਇਤਾਂ ਦਿੱਤੀਆਂ। ਗੱਲਵਕੜੀ ਵਿਚ ਲੈ ਕੇ ਉਹਨਾਂ ਨੇ ਇੰਝ ਕਿਹਾ, "ਤੂੰ ਮੇਰਾ ਸਰੂਪ ਹੈਂ, ਗੁਰੂ ਨਾਨਕ ਤੇਰੇ ਨਾਲ ਹੋਵੇਗਾ ਅਤੇ ਤੇਰੇ ਵਿਰੁੱਧ ਕੋਈ ਵੀ ਹਾਵੀ ਨਹੀਂ ਹੋਵੇਗਾ। ਖੱਤਰੀ ਤੇ ਬ੍ਰਾਹਮਣ ਜਿਨ੍ਹਾਂ ਨੇ ਸ਼ਿਕਾਇਤ ਕੀਤੀ ਹੈ ਉਹ ਅਗਿਆਨੀ ਤੇ ਝੂਠੇ ਹਨ। ਜੋ ਸਵਾਲ ਤੈਨੂੰ ਪੁੱਛੇ ਜਾਣ ਉਹਨਾਂ ਦਾ ਸੱਚ-ਸੱਚ ਜਵਾਬ ਦਈਂ। ਕਿਸੀ ਤੋਂ ਸ਼ਰਮਾਈਂ ਨਾ ਤੇ ਨਾ ਹੀ ਕਿਸੇ ਤੋਂ ਡਰੀ। ਜੇ ਕੋਈ ਮੁਸ਼ਕਲ ਸਵਾਲ ਤੈਨੂੰ ਪੁੱਛਿਆ ਗਿਆ ਤੇ ਤੈਨੂੰ ਉਸ ਦਾ ਜਵਾਬ ਨਾ ਸੁਝਿਆ ਤਾਂ ਤੂੰ ਗੁਰੂ ਵੱਲ ਧਿਆਨ ਕਰੀਂ ਤੇ ਤੂੰ ਉਸ ਦਾ ਅਨੁਕੂਲ ਜਵਾਬ ਦੇ ਪਾਏਂਗਾ। ਦਰਬਾਰ ਅੱਗੇ ਗੁਰੂ ਨਾਨਕ ਦੀਆਂ ਸੱਚੀਆਂ ਸਿਖਿਆਵਾਂ ਦਾ ਪੁਸ਼ਟੀਕਰਨ ਕਰੀਂ। ਝੂਠ ਸੱਚ ਅੱਗੇ ਨਹੀਂ ਟਿਕ ਸਕਦਾ। ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ :

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੩)*

ਇਹ ਹਦਾਇਤਾਂ ਲੈਣ ਤੋਂ ਬਾਅਦ ਜੇਠਾ ਜੀ ਗੁਰੂ ਜੀ ਦੇ ਚਰਨਾਂ ਤੇ ਡਿਗ ਗਏ ਅਤੇ ਕਿਹਾ, "ਮੇਰੇ ਸੁਆਮੀ, ਮੈਨੂੰ ਆਪਣੇ ਆਪ ਨੂੰ ਕੁਝ ਨਹੀਂ ਆਉਂਦਾ। ਤੁਹਾਡੀ ਇਕ ਝਲਕ ਹੀ ਸਿਰਫ ਮੇਰੀ ਸਵੇਰ ਅਤੇ ਸੰਧਿਆ ਦੀ ਪ੍ਰਾਰਥਨਾ ਹੈ। ਮੇਰਾ ਧਿਆਨ ਹਮੇਸ਼ਾਂ ਗੁਰੂ ਵੱਲ ਹੋਵੇਗਾ ਅਤੇ ਜੋ ਤੁਸੀਂ ਹੁਕਮ ਕਰੋਗੇ ਮੈਂ ਉਹ ਹੀ ਕਰਾਂਗਾ। ਗੁਰੂ ਜੀ ਨੇ ਫਿਰ ਉਹਨਾਂ ਨੂੰ ਪਿਆਰ ਨਾਲ ਥਾਪੀ ਦਿੱਤੀ ਅਤੇ ਪੰਜ ਭਰੋਸੇਯੋਗ ਸਿੱਖ ਉਹਨਾਂ ਦੀ ਹਿਫਾਜ਼ਤ ਲਈ ਦੇ ਕੇ ਉਹਨਾਂ ਨੂੰ ਸਫਰ ਲਈ ਰਵਾਨਾ ਕੀਤਾ।

## ਕਾਂਡ ਨੌਂਵਾਂ

ਬਾਦਸ਼ਾਹ ਜੇਠਾ ਜੀ ਨੂੰ ਬੜੇ ਆਦਰ ਨਾਲ ਮਿਲਿਆ ਅਤੇ ਗੁਰੂ ਜੀ ਦੀ ਸਿਹਤ ਬਾਰੇ ਪੁੱਛਿਆ। ਆਪਣੇ ਨੁਮਾਇੰਦਿਆਂ ਨੂੰ ਆਪਣੀਆਂ ਸ਼ਿਕਾਇਤਾਂ ਜ਼ੋਰ ਨਾਲ ਪੇਸ਼ ਕਰਨ ਦੇ ਅਸਮੱਰਥ ਸਮਝ ਕੇ ਬ੍ਰਾਹਮਣਾਂ ਤੇ ਖੱਤਰੀਆਂ ਨੇ ਸੋਚ-ਵਿਚਾਰ ਕਰਕੇ ਬਾਦਸ਼ਾਹ ਅੱਗੇ ਆਪ ਹਾਜ਼ਰ ਹੋਣ ਦਾ ਫੈਸਲਾ ਕੀਤਾ। ਉਹਨਾਂ ਨੇ ਪਹੁੰਚ ਕੇ ਆਪਣੀਆਂ ਸ਼ਿਕਾਇਤਾਂ ਜ਼ਬਾਨੀ ਦੁਹਰਾਈਆਂ ਜੋ ਕਿ ਉਹ ਗੁਰੂ ਜੀ ਦੇ ਵਿਰੁੱਧ ਪਹਿਲੇ ਲਿਖਤੀ ਦੇ ਚੁੱਕੇ ਸਨ। ਉਹਨਾਂ ਨੇ ਆਪਣੀਆਂ ਸ਼ਿਕਾਇਤਾਂ ਨੂੰ ਹੋਰ ਰੁੱਖ ਦੇਣ ਦੀ ਖੁੱਲ੍ਹ ਲੈ ਲਈ। ਉਹਨਾਂ ਨੇ ਕਿਹਾ ਕਿ ਪੁਰਾਣੇ ਮੱਤ ਤੋਂ ਲੋਕਾਂ ਨੂੰ ਹਟਾਉਣ ਦਾ ਜੋ ਗੁਰੂ ਜੀ ਦਾ ਵਿਹਾਰ ਹੈ ਉਹ ਰਾਜਨੀਤਕ ਅਸ਼ਾਂਤੀ ਜਾਂ ਬਗਾਵਤ ਪੈਦਾ ਕਰ ਸਕਦਾ ਹੈ। ਬਾਦਸ਼ਾਹ ਨੇ ਫਿਰ ਗੁਰੂ ਜੀ ਤੇ ਲਗਾਏ ਗਏ ਦੂਸ਼ਨਾਂ ਦਾ ਜਵਾਬ ਦੇਣ ਲਈ ਜੇਠਾ ਜੀ ਨੂੰ ਬੁਲਾਇਆ।

ਜੇਠਾ ਜੀ ਨੇ ਕਿਹਾ, "ਹੇ ਬਾਦਸ਼ਾਹ! ਸਤਿਯੁੱਗ, ਤਰੇਤਾ, ਦੁਆਪਰ ਤੇ ਕਲਿਯੁੱਗ ਵਿਚ ਰੱਬ ਨੂੰ ਕ੍ਰਮਵਾਰ ਵਾਸਦੇਵ, ਹਰੀ, ਗੋਬਿੰਦ ਤੇ ਰਾਮ ਦੇ ਨਾਂ ਨਾਲ ਪੂਜਿਆ ਜਾਂਦਾ ਸੀ। ਗੁਰੂ ਜੀ ਨੇ ਇਹਨਾਂ ਸਾਰਿਆਂ ਨਾਵਾਂ ਦੇ ਪਹਿਲੇ ਅੱਖਰਾਂ ਤੋਂ ਵਾਹਿਗੁਰੂ ਸ਼ਬਦ ਬਣਾਇਆ ਹੈ ਜੋ ਕਿ ਰੱਬ ਦੀ ਤੇ ਗੁਰੂ ਦੀ ਉਸਤਤ ਹੈ। ਰਿਖੀ, ਜਿਨ੍ਹਾਂ ਨੇ ਸ਼ਾਸਤਰ ਰਚੇ ਹਨ, ਉਹਨਾਂ ਨੇ ਲਿਖਿਆ ਹੈ ਕਿ ਜਿਥੇ ਸੰਤ ਮਿਲ ਕੇ ਰੱਬ ਦਾ ਨਾਮ ਜਪਦੇ ਹਨ ਤੇ ਉਸ ਦੀ ਉਸਤਤ ਕਰਦੇ ਹਨ ਉਥੇ ਗੰਗਾ, ਜਮਨਾ, ਸਰਸਵਤੀ ਅਤੇ ਗੋਦਾਵਰੀ ਤੇ ਹੋਰ ਹਿੰਦੂਆਂ ਦੇ ਤੀਰਥਾਂ ਦੀਆਂ ਨਦੀਆਂ ਹੁੰਦੀਆਂ ਹਨ। ਇਹ ਸੱਚ ਹੈ ਕਿ ਇਹਨਾਂ ਵਿਚ ਨਹਾ ਕੇ ਸਰੀਰ ਸਾਫ ਹੁੰਦਾ ਹੈ ਪਰ ਸੰਤਾਂ ਨਾਲ ਮਿਲ ਕੇ ਰੱਬ ਦਾ ਨਾਮ ਜਪਣ ਨਾਲ ਹੀ ਮਨ ਪਵਿੱਤਰ ਹੁੰਦਾ ਹੈ। ਬੁੱਤਾਂ ਦੀ ਪੂਜਾ ਕਰਨ ਨਾਲੋਂ ਰੱਬ ਦੀ ਕਿਰਨ ਨੂੰ ਹਰ ਇਕ ਵਿਚ ਪਹਿਚਾਨਣਾ ਤੇ ਕਿਸੇ ਦੀ ਆਤਮਾ ਨੂੰ ਦੁੱਖ ਨਾ ਪਹੁੰਚਾਉਣਾ ਕਿਤੇ ਹੀ ਜ਼ਿਆਦਾ ਚੰਗਾ ਹੈ; ਕਿਹੜਾ ਤੀਰਥ ਅਸਥਾਨ ਦਇਆ ਭਾਵਨਾ ਦੇ ਤੁਲ ਹੈ? ਕਿਸੇ ਨਾਲ ਦੁਸ਼ਮਣੀ ਦੀ ਭਾਵਨਾ ਨਾ ਰੱਖਣਾ ਵਰਤ ਰੱਖਣ ਦੇ ਬਰਾਬਰ ਹੈ। ਪਾਖੰਡ ਨੂੰ ਤਿਆਗਣਾ ਤੇ ਨਾਮ ਜਪਣਾ ਹੀ ਸਾਡੇ ਧਰਮ ਦੇ ਮੂਲ ਅੰਸ਼ ਹਨ। ਸੱਚਾ ਗੁਰੂ ਸਭ ਨੂੰ ਇੱਜ਼ਤ ਦਿੰਦਾ ਹੈ ਤੇ ਆਪ ਨਿਮਰਤਾ ਵਿਚ ਰਹਿੰਦਾ ਹੈ। ਬ੍ਰਾਹਮਣ ਆਪਣੇ ਆਪ ਨੂੰ ਰੱਬ ਦੇ ਬਰਾਬਰ ਸਮਝਦੇ ਹਨ। ਗੁਰੂ ਇਹੋ ਜਿਹਾ ਕੋਈ ਦਿਖਾਵਾ ਨਹੀਂ ਕਰਦਾ ਕਿਉਂਕਿ ਉਹ ਚੰਗੀ ਤਰ੍ਹਾਂ ਜਾਣਦਾ ਹੈ ਕਿ ਉਹ ਰੱਬ ਦਾ ਸੇਵਕ ਹੈ। ਸਵਾਰਥੀ ਤੇ ਅਭਿਲਾਸ਼ੀ ਮਨੁੱਖ ਧਨ ਦੇ ਪਿੱਛੇ ਫਿਰਦੇ ਤੇ ਭਟਕਦੇ ਹਨ ਪਰ ਗੁਰੂ ਨੂੰ ਕੋਈ ਦੁਨਿਆਵੀ ਇੱਛਾਵਾਂ ਨਹੀਂ ਹਨ। ਕਿਉਂਕਿ ਗੁਰੂ ਇਹ ਜਾਣਦਾ ਹੈ ਕਿ ਰੱਬ ਹਰ ਇਕ ਜੀਅ ਵਿਚ ਤੇ ਹਰ ਥਾਂ ਤੇ ਫੈਲਿਆ ਹੋਇਆ ਹੈ ਇਸ ਕਰਕੇ ਉਹਨਾਂ ਦਾ ਵਿਸ਼ਵਾਸ ਪੱਕਾ ਹੈ, ਉਹਨਾਂ ਨੂੰ ਕੋਈ ਸ਼ੰਕਾ ਨਹੀਂ ਤੇ ਉਹਨਾਂ ਵਹਿਮਾਂ-ਭਰਮਾਂ ਨੂੰ ਤਿਆਗਿਆ ਹੋਇਆ ਹੈ।" ਜੇਠਾ ਜੀ ਨੇ ਫਿਰ ਇਹ ਆਪਣੀ ਰਚਨਾ ਦੁਹਰਾਈ :

ਰਾਮ ਨਾਮੁ ਨਿਧਾਨੁ ਹਰਿ ਗੁਰਮਤਿ ਰਖੁ ਉਰ ਧਾਰਿ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੨)*

ਜੇਠਾ ਜੀ ਨੇ ਫਿਰ ਕਿਹਾ, "ਜੇ ਮੇਰੀ ਸ਼ਿਕਾਇਤ ਕਰਨ ਵਾਲੇ ਮੇਰੇ ਗਿਆਨ ਦੀ ਪਰਖ ਕਰਨਾ ਚਾਹੁੰਦੇ ਹਨ ਤਾਂ ਮੈਂ ਉਹਨਾਂ ਨੂੰ ਗਾਇਤਰੀ ਦੀ ਵਿਆਖਿਆ ਕਰਕੇ ਦੱਸਦਾ ਹਾਂ ਚਾਹੇ ਮੈਨੂੰ ਉਸ ਦੀ ਪ੍ਰਭਾਵਕਤਾ ਤੇ ਕੋਈ ਵਿਸ਼ਵਾਸ ਨਹੀਂ ਹੈ।" ਇਸ ਗੱਲ ਤੇ ਜੇਠਾ ਜੀ ਨੂੰ ਆਪਣਾ ਵਚਨ ਪੂਰਾ ਕਰਨ ਲਈ ਕਿਹਾ ਗਿਆ। ਬ੍ਰਾਹਮਣ ਤੇ ਖੱਤਰੀ ਜੋ ਸ਼ਿਕਾਇਤ ਲੈ ਕੇ ਆਏ ਹੋਏ ਸਨ ਜੇਠਾ ਜੀ ਦੀ ਪ੍ਰਸਿੱਧ ਹਿੰਦੂ ਰਚਨਾ ਦੀ ਵਿਆਖਿਆ ਸੁਣ ਕੇ ਉਹਨਾਂ ਦੇ ਗਿਆਨ ਤੇ ਉਹਨਾਂ ਦੀ ਹਿੰਦੂ ਧਰਮ ਬਾਰੇ ਇਤਨੀ ਪਹਿਚਾਣ ਵੇਖ ਕੇ ਹੈਰਾਨ ਰਹਿ ਗਏ। ਉਹ ਬਾਦਸ਼ਾਹ ਅੱਗੇ ਸ਼ਰਮਿੰਦੇ ਹੋ ਗਏ, ਜਦਕਿ ਸਿੱਖ ਜੋ ਜੇਠਾ ਜੀ ਨਾਲ ਆਏ ਹੋਏ ਸਨ ਇਸ ਤਰ੍ਹਾਂ ਖੁਸ਼ ਹੋਏ ਜਿਵੇਂ ਕੰਵਲ ਦਾ ਫੁੱਲ ਸੂਰਜ ਨੂੰ ਵੇਖ ਕੇ ਖਿਲ ਜਾਂਦਾ ਹੈ।

ਬਾਦਸ਼ਾਹ ਨੇ ਫਿਰ ਆਪਣਾ ਫੈਸਲਾ ਦਿੱਤਾ, "ਮੈਂ ਇਸ ਆਦਮੀ ਵਿਚ ਹਿੰਦੂਆਂ ਬਾਰੇ ਕੋਈ ਦਵੈਸ਼ ਭਾਵ ਨਹੀਂ ਵੇਖਦਾ ਤੇ ਨਾ ਹੀ ਮੈਨੂੰ ਇਸ ਆਦਮੀ ਦੀਆਂ ਰਚਨਾਵਾਂ ਵਿਚ ਕੋਈ ਗਲਤ ਗੱਲ ਮਿਲੀ ਹੈ। ਗਾਇਤਰੀ ਦਾ ਜਾਪ ਕਰਨਾ ਜਾਂ ਨਾ ਕਰਨਾ ਉਸ ਦੀ ਆਪਣੀ ਮਰਜ਼ੀ ਹੈ। ਇਸ ਨਾਲ ਮੇਰਾ ਕੋਈ ਵਾਸਤਾ ਨਹੀਂ ਕਿ ਗਾਇਤਰੀ ਦਾ ਜਾਪ ਜਾਂ ਸੰਧਿਆਂ ਦੀ ਪੂਜਾ ਕਰਵਾਈ

ਜਾਵੇ। ਜੇਠਾ ਦੇ ਸ਼ਬਦ ਇਹ ਦਰਸਾਉਂਦੇ ਹਨ ਕਿ ਮਨ ਨੂੰ ਕਿਸ ਤਰ੍ਹਾਂ ਪਵਿੱਤਰ ਕਰਨਾ ਹੈ ਤੇ ਪਖੰਡ ਨੂੰ ਕਿਸ ਤਰ੍ਹਾਂ ਤਿਆਗਣਾ ਹੈ। ਅੱਲ੍ਹਾ ਵਿਚ ਤੇ ਉਸ ਦੇ ਦਰਵੇਸ਼ਾਂ ਵਿਚ ਕੋਈ ਫ਼ਰਕ ਨਹੀਂ ਹੈ। ਕੋਈ ਆਦਮੀ ਕਿਸੇ ਨਾਲ ਮੁਕਾਬਲਾ ਨਹੀਂ ਕਰ ਸਕਦਾ। ਤੁਸੀਂ ਸ਼ਿਕਾਇਤ ਕਰਨ ਵਾਲੇ ਸੱਚ ਦੇ ਦੁਸ਼ਮਣ ਹੋ ਅਤੇ ਸਿਰਫ ਬੇਲੋੜੀ ਨਰਾਜ਼ਗੀ ਪੈਦਾ ਕਰ ਰਹੇ ਹੋ। ਜੇ ਤੁਸੀਂ ਜੇਠਾ ਦਾ ਜਵਾਬ ਦੇ ਸਕਦੇ ਹੋ ਤਾਂ ਦਿਉ ਨਹੀਂ ਤਾਂ ਉਸ ਤੋਂ ਮੁਆਫੀ ਮੰਗੋ।" ਬ੍ਰਾਹਮਣ ਕੋਈ ਜਵਾਬ ਨਾ ਦੇ ਸਕੇ ਅਤੇ ਦਰਬਾਰ ਵਿਚੋਂ ਬੁਰੀ ਤਰ੍ਹਾਂ ਨਿਰਾਸ਼ ਹੋ ਕੇ ਚਲੇ ਗਏ। ਇਸ ਗੱਲ ਉਪਰੰਤ ਬਾਦਸ਼ਾਹ ਨੇ ਜੇਠਾ ਜੀ ਨੂੰ ਇਕ ਪਾਸੇ ਲਿਜਾ ਕੇ ਕਿਹਾ ਕਿ ਉਹ ਗੁਰੂ ਅਮਰਦਾਸ ਜੀ ਨੂੰ ਬੇਨਤੀ ਕਰਨ ਕਿ ਜਿਸ ਤਰ੍ਹਾਂ ਉਹ ਸਿੱਖ ਬਨਣ ਤੋਂ ਪਹਿਲਾਂ ਹਰ ਸਾਲ ਗੰਗਾ ਦੇ ਤੀਰਥ ਲਈ ਜਾਇਆ ਕਰਦੇ ਸਨ ਉਸੇ ਤਰ੍ਹਾਂ ਹੁਣ ਵੀ ਇਕ ਹੋਰ ਤੀਰਥ ਯਾਤਰਾ ਕਰਨ ਤਾਂ ਕਿ ਹਿੰਦੂਆਂ ਦਾ ਕ੍ਰੋਧ ਹੱਟ ਜਾਏ। ਬਾਦਸ਼ਾਹ ਨੇ ਨਾਲ ਇਹ ਵੀ ਕਿਹਾ ਕਿ ਉਹ ਇਕ ਫਰਮਾਨ ਜਾਰੀ ਕਰ ਦੇਵੇਗਾ ਤਾਂ ਕਿ ਗੁਰੂ ਜੀ ਨਾਲ ਜੋ ਵੀ ਜਾਏਗਾ ਉਸ ਉੱਤੇ ਟੈਕਸ ਨਹੀਂ ਲੱਗੇਗਾ।

ਗੋਵਿੰਦ ਦੇ ਪੁੱਤਰ ਨੇ ਮਰਵਾਹਾ ਵਾਲੇ ਜ਼ਮੀਨ ਦੇ ਮੁਕੱਦਮੇ ਦੀ ਹਾਰ ਨੂੰ ਇਤਨਾ ਦਿਲ ਤੇ ਲਗਾ ਲਿਆ ਕਿ ਉਹ ਧੁੱਖ ਧੁੱਖ ਕੇ ਮਰ ਗਿਆ। ਉਸ ਦੀ ਮਾਂ ਦਾ ਵਿਸ਼ਵਾਸ ਸੀ ਕਿ ਉਸ ਦੀ ਮੌਤ ਉਸ ਦੀ ਗੁਰੂ ਜੀ ਨਾਲ ਦੁਸ਼ਮਣੀ ਕਰਕੇ ਹੋਈ ਹੈ। ਇਸ ਕਰਕੇ ਆਪਣੇ ਪਰਿਵਾਰ ਨੂੰ ਨਸ਼ਟ ਹੋਣ ਤੋਂ ਬਚਾਉਣ ਲਈ ਉਹ ਦੂਸਰੇ ਪੁੱਤਰ ਜੋ ਉਸ ਵੇਲੇ ਬੱਚਾ ਹੀ ਸੀ, ਨੂੰ ਗੁਰੂ ਜੀ ਕੋਲ ਲੈ ਆਈ ਅਤੇ ਉਸ ਦੀ ਰੱਖਿਆ ਕਰਨ ਦੀ ਅਰਜ਼ੋਈ ਕੀਤੀ। ਗੁਰੂ ਜੀ ਨੇ ਦਿਆਲੂ ਹੋ ਕੇ ਕਿਹਾ, "ਇਹ ਪੁੱਤਰ ਗੁਰੂ ਨਾਲ ਜੁੜਿਆ ਰਹੇਗਾ ਅਤੇ ਇਸ ਦੀ ਅੰਸ਼ ਵਿਚੋਂ ਕਈ ਪੁੱਤਰ ਹੋਣਗੇ।" ਉਹਨਾਂ ਦੀ ਇਹ ਭਵਿੱਖਬਾਣੀ ਬਾਦ ਵਿਚ ਪੂਰੀ ਹੋਈ।

ਧਰਮ ਦੇ ਪ੍ਰਚਾਰ ਦਾ ਅਵਸਰ ਦੇਖ ਕੇ ਗੁਰੂ ਜੀ ਹਰਦਵਾਰ ਵੱਲ ਚੱਲ ਪਏ। ਬਹੁਤ ਸਾਰੀ ਸੰਗਤ ਉਹਨਾਂ ਨਾਲ ਜਾਣ ਲਈ ਇਕੱਠੀ ਹੋ ਗਈ। ਇਸ ਤਰ੍ਹਾਂ ਕਰਨ ਨਾਲ ਉਹ ਗੁਰੂ ਜੀ ਦੇ ਦਰਸ਼ਨ ਕਰ ਲੈਣਗੇ, ਤੀਰਥ ਯਾਤਰਾ ਕੀਰਤਨ ਕਰਦਿਆਂ ਹੋ ਜਾਵੇਗੀ। ਗੁਰੂ ਜੀ ਕਈ ਵਾਰੀ ਸੋਟੀ ਨਾਲ ਚਲਦੇ ਪਰ ਜ਼ਿਆਦਾ ਤੌਰ ਤੇ ਵਡੇਰੀ ਉਮਰ ਕਰਕੇ ਘੋੜੇ ਤੇ ਚੜ੍ਹ ਕੇ ਸਫਰ ਕਰਦੇ। ਸਤਲੁਜ ਪਾਰ ਕਰਕੇ ਉਹ ਪਹੋਵਾ ਪਹੁੰਚੇ ਜੋ ਕਿ ਥਾਨੇਸਰ ਜਾਂ ਕੁਰੂਕਸ਼ੇਤਰ ਦੇ ਕੋਲ ਇਕ ਤੀਰਥ ਅਸਥਾਨ ਹੈ, ਜਿਥੇ ਬਹੁਤ ਦੇਰ ਪਹਿਲਾਂ ਸਰਸਵਤੀ ਦੇ ਕਿਨਾਰੇ ਰਿਸ਼ੀਆਂ ਤੇ ਮੁਨੀਆਂ ਨੇ ਬਹੁਤ ਕਠਨ ਜਪ-ਤੱਪ ਕੀਤਾ ਸੀ। ਉਥੋਂ ਦੇ ਪੰਡਿਤ ਤੇ ਬ੍ਰਾਹਮਣ ਗੁਰੂ ਜੀ ਨੂੰ ਵੇਖ ਕੇ ਬਹੁਤ ਖੁਸ਼ ਹੋਏ ਅਤੇ ਜਾ ਕੇ ਉਹਨਾਂ ਦੇ ਦਰਬਾਰ ਵਿਚ ਬੈਠੇ। ਫਿਰ ਉਹ ਸ਼ਿਵਾ ਜੋ ਜੀਵਾਂ ਨੂੰ ਨਾਸ ਕਰਦਾ ਹੈ, ਦੀ ਬਹੁਤ ਸੁੰਦਰ ਜਗ੍ਹਾ ਥਾਨੇਸਰ ਵੱਲ ਗਏ। ਗੁਰੂ ਜੀ ਨੂੰ ਪੁੱਛਿਆ ਗਿਆ ਕਿ ਉਹਨਾਂ ਨੇ ਸੰਸਕ੍ਰਿਤ ਭਾਸ਼ਾ, ਜੋ ਦੇਵਤਿਆਂ ਦੀ ਭਾਸ਼ਾ ਹੈ, ਨੂੰ ਛੱਡ ਕੇ ਗਵਾਰਾਂ ਦੀ ਭਾਸ਼ਾ ਵਿਚ ਆਪਣੇ ਸ਼ਬਦ ਕਿਉਂ ਰਚੇ ਹਨ। ਗੁਰੂ ਜੀ ਨੇ ਜਵਾਬ ਦਿੱਤਾ, "ਖੂਹ ਦਾ ਪਾਣੀ ਸਿਰਫ ਆਪਣੇ ਨਾਲ ਲਗਦੀ ਜ਼ਮੀਨ ਦੀ ਹੀ ਸਿੰਚਾਈ ਕਰ ਸਕਦਾ ਹੈ ਪਰ ਮੀਂਹ ਦਾ ਪਾਣੀ ਸਾਰੀ ਦੁਨੀਆਂ ਦੀ ਸਿੰਚਾਈ ਕਰ ਸਕਦਾ ਹੈ। ਇਸ ਕਰਕੇ ਗੁਰੂ ਨੇ ਆਪਣੇ ਸ਼ਬਦ ਲੋਕ ਬੋਲੀ ਵਿਚ ਲਿਖੇ ਹਨ ਤੇ ਉਹਨਾਂ ਨੂੰ ਗੁਰਮੁਖੀ ਅੱਖਰਾਂ ਦਾ ਦਰਜਾ ਦਿੱਤਾ ਹੈ ਤਾਂ ਕਿ ਹਰ ਜਾਤ ਤੇ ਅਮੀਰ ਗਰੀਬ ਆਦਮੀ ਔਰਤਾਂ ਉਹਨਾਂ ਨੂੰ ਪੜ੍ਹ ਸਕਣ।" ਬ੍ਰਾਹਮਣ ਨੇ ਉੱਤਰ ਦਿੱਤਾ, "ਬੱਦਲ ਧਰਤੀ ਤੇ ਵਰਖਾ ਕਰਦੇ ਹਨ ਪਰ ਕੀ ਧਰਤੀ ਤੇ ਪਹਿਲੇ

ਕਾਫੀ ਪਾਣੀ ਨਹੀਂ ਹੈ ?" ਗੁਰੂ ਜੀ ਨੇ ਇਸ ਤਰ੍ਹਾਂ ਜਵਾਬ ਕੀਤਾ :

ਜੈਸੀ ਧਰਤੀ ਊਪਰਿ ਮੇਘਲਾ ਬਰਸਤੁ ਹੈ
ਕਿਆ ਧਰਤੀ ਮਧੇ ਪਾਣੀ ਨਾਹੀ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੨)*

ਪੰਡਿਤਾਂ ਨੇ ਕਿਹਾ ਕਿ ਧਾਰਮਿਕ ਸਿੱਖਿਆ ਸਾਰਿਆਂ ਨੂੰ ਨਹੀਂ ਦਿੱਤੀ ਜਾਣੀ ਚਾਹੀਦੀ ਕਿਉਂਕਿ ਸ਼ੂਦਰਾਂ ਤੇ ਔਰਤਾਂ ਨੂੰ ਪਵਿੱਤਰ ਮੱਤਾਂ ਦੀ ਸਿੱਖਿਆ ਦੇਣ ਦੀ ਮਨਾਹੀ ਹੈ। ਗੁਰੂ ਜੀ ਨੇ ਜਵਾਬ ਦਿੱਤਾ :

ਬਾਬਾ ਤੂੰ ਐਸੇ ਭਰਮੁ ਚੁਕਾਈ ।। ਜੋ ਕਿਛੁ ਕਰਤੁ ਹੈ ਸੋ ਕੋਈ ਹੈ ਰੇ ਤੈਸੇ ਜਾਇ ਸਮਾਹੀ

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੨)*

ਗੁਰੂ ਜੀ ਜਮਨਾ ਦਰਿਆ ਵੱਲ ਰਵਾਨਾ ਹੋ ਗਏ ਤੇ ਉਸ ਦੀਆਂ ਗੂੜ੍ਹੀਆਂ ਲਹਿਰਾਂ ਨੂੰ ਵੇਖ ਕੇ ਉਹਨਾਂ ਦੀਆਂ ਅੱਖਾਂ ਆਨੰਦਿਤ ਹੋ ਗਈਆਂ। ਉਥੇ ਅਚਾਨਕ ਥੋੜ੍ਹੀ ਜਿਹੀ ਪਰੇਸ਼ਾਨੀ ਹੋ ਗਈ। ਹਰ ਤੀਰਥ ਯਾਤਰੀ ਦੀ ਇਹ ਕੋਸ਼ਿਸ਼ ਸੀ ਕਿ ਉਹ ਇਹ ਕਹਿ ਕੇ ਕਿ ਉਹ ਗੁਰੂ ਦਾ ਚੇਲਾ ਤੇ ਸਿੱਖ ਹੈ, ਕਰ ਦੇਣ ਤੋਂ ਬਚ ਜਾਵੇ। ਕਰ ਲੈਣ ਵਾਲਿਆਂ ਨੇ ਗੁਰੂ ਜੀ ਨੂੰ ਮਿਲਣ ਦੀ ਆਗਿਆ ਮੰਗੀ ਤੇ ਬੇਨਤੀ ਕੀਤੀ ਕਿ ਉਹ ਆਪਣੇ ਨਾਲ ਆਏ ਅਨੁਯਾਈਆਂ ਦੇ ਨਾਮ ਦੱਸਣ ਜੋ ਕਰ ਤੋਂ ਬਿਨਾਂ ਜਾ ਸਕਣ ਤੇ ਬਾਕੀ ਸਾਰਿਆਂ ਨੂੰ ਕਰ ਦੇਣਾ ਪਵੇਗਾ। ਗੁਰੂ ਜੀ ਨੇ ਜਵਾਬ ਵਿਚ ਕਿਹਾ, "ਜੇ ਤੁਹਾਨੂੰ ਕਰ ਚਾਹੀਦਾ ਹੈ ਤਾਂ ਮੈਂ ਤੁਹਾਨੂੰ ਜੋ ਪੈਸਾ ਚਾਹੀਦਾ ਹੈ ਉਹ ਦੇਵਾਂਗਾ ਪਰ ਮੇਰੇ ਸਿੱਖਾਂ ਤੇ ਕਰ ਨਹੀਂ ਲੱਗੇਗਾ ਤਾਂ ਉਹਨਾਂ ਦੀ ਪਹਿਚਾਨ ਇਹ ਹੈ ਕਿ ਹਰ ਸਿੱਖ ਆਪਣੇ ਮੂੰਹੋਂ 'ਸਤਿਨਾਮ! ਵਾਹਿਗੁਰੂ!' ਬੋਲੇਗਾ। ਕਿਸੇ ਨੂੰ ਵੀ ਗੁਰੂ ਦੀ ਸੰਗਤ ਤੋਂ ਵਾਂਝਿਆ ਨਾ ਕੀਤਾ ਜਾਵੇ; ਜੋ ਵੀ ਮਿੱਤਰ ਬਣ ਕੇ ਆਉਣਾ ਚਾਹੁੰਦਾ ਹੈ ਉਹ ਹਮੇਸ਼ਾਂ ਸਤਿਕਾਰਯੋਗ ਹੈ।" ਜਦੋਂ ਗੁਰੂ ਜੀ ਜਮਨਾ ਪਾਰ ਕਰ ਰਹੇ ਸਨ ਤਾਂ ਹਜ਼ਾਰਾਂ ਲੋਕ ਜੋ ਸਿੱਖ ਨਹੀਂ ਸਨ, ਉਹਨਾਂ ਨਾਲ 'ਸਤਿਨਾਮ ! ਵਾਹਿਗੁਰੂ' ਦਾ ਜਾਪ ਕਰਕੇ ਕਰ ਤੋਂ ਬਿਨਾਂ ਲੰਘ ਆਏ।

ਜਮਨਾ ਤੇ ਗੁਰੂ ਜੀ ਨੇ ਆਪਣੀ ਸਿੱਖਿਆ ਦਿੱਤੀ ਤੇ ਫਿਰ ਹਰਿਦੁਆਰ ਵੱਲ ਨੂੰ ਰਵਾਨਾ ਹੋ ਗਏ। ਰਸਤੇ ਵਿਚ ਉਹਨਾਂ ਨੇ ਕੰਖਲ ਨਾਂ ਦੀ ਜਗ੍ਹਾ ਤੇ ਇਕ ਦਰੱਖਤ ਦੇ ਹੇਠਾਂ ਅਰਾਮ ਕੀਤਾ, ਜੋ ਕਿ ਹਿੰਦੂਆਂ ਦੀ ਭਗਤੀ ਤੇ ਹੈਜ਼ੇ ਦੇ ਸੋਮੇ—ਹਰਿਦੁਆਰ ਤੋਂ ਤਿੰਨ ਮੀਲ ਦੱਖਣ ਵਿਚ ਹੈ। ਜਿਉਂ ਹੀ ਉਹ ਹਰਿਦੁਆਰ ਦੇ ਨੇੜੇ ਪੁੱਜੇ ਤਾਂ ਉਹਨਾਂ ਦੇ ਆਲੇ-ਦੁਆਲੇ ਇਕੱਠੀ ਹੋਈ ਲੋਕਾਂ ਦੀ ਭੀੜ ਨੇ ਹੋਰ ਵੱਡਾ ਰੂਪ ਧਾਰਨ ਕਰ ਲਿਆ। ਜਦੋਂ ਕਰ ਲੈਣ ਵਾਲਿਆਂ ਨੇ ਕਿਸੇ ਤੇ ਵੀ ਕਰ ਲਾਉਣਾ ਚਾਹਿਆ ਤਾਂ ਉਹਨਾਂ ਨੂੰ ਸਭ ਨੇ ਗੁੱਸੇ ਵਿਚ ਇਹ ਕਿਹਾ ਕਿ "ਮੈਂ ਵਾਹਿਗੁਰੂ ਨਹੀਂ ਕਿਹਾ ? ਕੀ ਮੈਂ ਗੁਰੂ ਦਾ ਸਿੱਖ ਨਹੀਂ ਹਾਂ ?" ਇਸ ਤਰ੍ਹਾਂ ਉਹਨਾਂ ਦੀਆਂ ਗੋਲਕਾਂ ਵਿਚ ਇਕ ਦਮੜੀ ਵੀ ਨਾ ਪਈ ਅਤੇ ਉਹ ਵਾਪਸ ਆਪਣੇ ਘਰਾਂ ਨੂੰ ਬਿਨਾਂ ਕੁਝ ਲਏ ਚਲੇ ਗਏ।

ਗੁਰੂ ਜੀ ਨੇ ਇਸ ਅਵਸਰ ਤੇ ਆਪਣੇ ਸਿੱਖਾਂ ਨੂੰ ਇਹ ਸਿੱਖਿਆ ਦਿੱਤੀ, "ਜਿਸ ਤਰ੍ਹਾਂ ਕਰ ਲੈਣ ਵਾਲਿਆਂ ਦੀ ਤੁਹਾਡੇ ਅੱਗੇ ਕੋਈ ਪੇਸ਼ ਨਹੀਂ ਗਈ। ਸੋ ਇਸੇ ਤਰ੍ਹਾਂ ਮੌਤ ਜੋ ਹੋਰ ਕਰ ਲੈਣ ਵਾਲਾ ਹੈ ਉਸ ਦੀ ਉਹਨਾਂ ਸਾਹਮਣੇ ਕੋਈ ਸ਼ਕਤੀ ਨਹੀਂ ਹੋਵੇਗੀ ਜੋ 'ਸਤਿਨਾਮ! ਵਾਹਿਗੁਰੂ!' ਦਾ ਜਾਪ ਕਰਦੇ ਹਨ। ਇਹ ਸਾਡੇ ਸਾਹਮਣੇ ਇਕ ਉਦਾਹਰਨ ਹੈ ਜੋ ਮੌਤ ਤੋਂ ਬਚਾਉਣ ਦੇ ਰਸਤੇ ਤੇ

ਲਿਜਾ ਸਕਦੀ ਹੈ।"

## ਕਾਂਡ ਦਸਵਾਂ

ਗੁਰੂ ਜੀ ਹਰਿਦੁਆਰ ਕਾਫੀ ਸਾਲਾਂ ਦੇ ਬਾਅਦ ਆਏ ਸਨ ਇਸ ਕਰਕੇ ਜੋਗੀਆਂ, ਬੈਰਾਗੀਆਂ, ਸੰਨਿਆਸੀਆਂ, ਬ੍ਰਹਮਚਾਰੀਆਂ ਤੇ ਪੰਡਿਤਾਂ ਨੇ ਉਹਨਾਂ ਦਾ ਬੜਾ ਸਤਿਕਾਰ ਕੀਤਾ ਤੇ ਬੜੀ ਮਿਤਰਤਾ ਜਤਾਈ। ਉਹਨਾਂ ਨੇ ਗੁਰੂ ਜੀ ਅੱਗੇ ਆਪਣੀਆਂ ਆਤਮਿਕ ਸ਼ੰਕਾਵਾਂ ਤੇ ਮੁਸ਼ਕਲਾਂ ਦੱਸੀਆਂ ਜੋ ਗੁਰੂ ਜੀ ਨੇ ਸਭ ਸੁਲਝਾ ਦਿੱਤੀਆਂ। ਬਾਅਦ ਵਿਚ ਜਦੋਂ ਗੁਰੂ ਜੀ ਨੂੰ ਚੌਧਰੀ ਤੇ ਹੋਰ ਹਰਿਦੁਆਰ ਦੀ ਆਮ ਜਨਤਾ ਦੇ ਮੁਖੀ ਮਿਲਣ ਆਏ, ਉਹਨਾਂ ਨੇ ਪੁੱਛਿਆ ਕਿ ਉਹ ਹਿੰਦੂਆਂ ਦੀਆਂ ਚਾਰ ਜਾਤਾਂ ਕੋਲੋਂ ਕਿਉਂ ਮੱਥਾ ਟਿਕਾਂਦੇ ਹਨ ਜਦ ਕਿ ਉਹ ਆਪ ਕਿਸੇ ਅੱਗੇ ਮੱਥਾ ਨਹੀਂ ਟੇਕਦੇ। ਉਹਨਾਂ ਨੇ ਉੱਤਰ ਦਿੱਤਾ ਕਿ ਬ੍ਰਾਹਮਣ ਤਾਂ ਪਹਿਲੇ ਹੀ ਬੜੇ ਹੰਕਾਰ ਵਿਚ ਹਨ ਤੇ ਜੇ ਉਹ ਉਹਨਾਂ ਨੂੰ ਮੱਥਾ ਟੇਕਣ ਤਾਂ ਉਹਨਾਂ ਦਾ ਹੰਕਾਰ ਹੋਰ ਵੱਧ ਜਾਵੇਗਾ। ਇਸ ਸਵਾਲ ਦੇ ਜਵਾਬ ਵਿਚ ਕਿ ਉਹਨਾਂ ਨੂੰ ਚਾਰੇ ਜਾਤਾਂ ਬੰਦਨਾ ਕਰਦੀਆਂ ਹਨ, ਉਹਨਾਂ ਨੇ ਕਿਹਾ ਕਿ ਨਾ ਹੀ ਉਹਨਾਂ ਨੂੰ ਤੇ ਨਾ ਹੀ ਉਹਨਾਂ ਦੇ ਪੂਰਵਜ ਅਧਿਕਾਰੀਆਂ ਨੂੰ ਕਿਸੇ ਤੋਂ ਮੱਥਾ ਟਿਕਾਉਣ ਦੀ ਲੋੜ ਸੀ। ਜਦੋਂ ਧਰਤੀ ਉਤੇ ਪਾਪ ਦਾ ਭਾਰ ਬਹੁਤ ਵੱਧ ਗਿਆ ਤਾਂ ਕੁਦਰਤ ਅੱਗੇ ਇਸ ਦਾ ਰੋਸ ਪ੍ਰਗਟ ਹੋਇਆ ਤਾਂ ਇਸ ਕਰਕੇ ਗੁਰੂ ਨਾਨਕ ਦੇਵ ਜੀ ਮੁਕਤੀ ਦਾ ਸੌਖਾ ਰਸਤਾ ਦੱਸਣ ਲਈ ਪ੍ਰਗਟ ਹੋਏ ਨਾ ਕਿ ਲੋਕਾਂ ਦੀ ਸਿਫਤ ਜਾਂ ਬੰਦਨਾ ਹਾਸਲ ਕਰਨ ਲਈ।

ਜਦੋਂ ਗੁਰੂ ਜੀ ਤੇ ਉਹਨਾਂ ਦੇ ਸਾਥੀ ਸਭ ਗੋਇੰਦਵਾਲ ਵਾਪਸ ਆ ਗਏ ਤਾਂ ਕਈ ਲੋਕਾਂ ਨੇ ਉਹਨਾਂ ਦੀ ਯਾਤਰਾ ਬਾਰੇ ਬਹੁਤ ਕੁਝ ਪੁੱਛਿਆ ਤੇ ਕਈ ਬੇਨਤੀਆਂ ਕੀਤੀਆਂ ਜਿਸ ਦੇ ਉਤਰ ਵਿਚ ਜੇਠਾ ਜੀ ਨੇ ਤੀਰਥ ਯਾਤਰਾ ਦਾ ਪੂਰਾ ਹਾਲ ਇਸ ਤਰ੍ਹਾਂ ਬਿਆਨ ਕੀਤਾ :

ਨਾਵਣ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੧੬)*

ਖੱਤਰੀਆਂ ਦੇ ਬੱਸੀ ਘਰਾਣੇ ਦਾ ਇਕ ਗੰਗੂ ਨਾਮ ਦਾ ਵਪਾਰੀ ਸੀ ਜੋ ਵਪਾਰ ਦੇ ਘਾਟਿਆਂ ਕਰਕੇ ਦਿਵਾਲੀਆ ਹੋ ਗਿਆ ਸੀ। ਉਸ ਦੇ ਪੁਰਾਣੇ ਮਿੱਤਰ, ਮੇਲ-ਜੋਲ ਵਾਲੇ ਤੇ ਸੰਬੰਧੀ ਸਭ ਉਸ ਨੂੰ ਛੱਡ ਗਏ ਤੇ ਉਸ ਦਾ ਮਖੌਲ ਉਡਾਉਂਦੇ। ਦਿਲੋਂ ਉਦਾਸ ਹੋ ਕੇ ਉਹ ਗੋਇੰਦਵਾਲ ਗੁਰੂ ਜੀ ਦੇ ਦਰਸ਼ਨਾਂ ਨੂੰ ਚਲ ਪਿਆ ਜਿਨ੍ਹਾਂ ਦੀ ਪ੍ਰਸਿੱਧੀ ਉਸ ਨੇ ਸੁਣੀ ਹੋਈ ਸੀ। ਆਪਣੇ ਪੂਰੇ ਵਿਸ਼ਵਾਸ ਨਾਲ ਉਸ ਨੇ ਗੁਰੂ ਜੀ ਦੇ ਲੰਗਰ ਤੋਂ ਭੋਜਨ ਕੀਤਾ ਤੇ ਫਿਰ ਗੁਰੂ ਜੀ ਨੂੰ ਬੰਦਨਾ ਕਰਨ ਚਲਾ ਗਿਆ। ਉਹ ਸਿਰਫ ਇਕ ਪੈਸੇ ਦੇ ਭਾਰ ਜਿੰਨਾ ਸੀਰਾ ਭੇਟਾ ਵਿਚ ਦੇ ਸਕਿਆ। ਉਸ ਨੇ ਗੁਰੂ ਜੀ ਨੂੰ ਦੱਸਿਆ ਕਿ ਚਾਹੇ ਉਹ ਦੁਨਿਆਵੀ ਤੌਰ ਤੇ ਬਹੁਤ ਬਦਕਿਸਮਤ ਹੈ ਪਰ ਉਹਨਾਂ ਦੇ ਦਰਸ਼ਨ ਕਰਕੇ ਉਹ ਬਹੁਤ ਖੁਸ਼ ਹੋਇਆ ਹੈ। ਉਸ ਨੇ ਗੁਰੂ ਜੀ ਨੂੰ ਆਪਣੀ ਰੱਖਿਆ ਦੀ ਫਰਿਆਦ ਕੀਤੀ। ਗੁਰੂ ਜੀ ਨੇ ਸੀਰੇ ਨੂੰ ਆਪਣੇ ਹੱਥ ਤੇ ਲਿਆ ਤੇ ਪੁੱਛਿਆ ਕਿ ਉਸ ਨੂੰ ਕੀ ਦੁੱਖ ਹੈ। ਗੰਗੂ ਨੇ ਦੱਸਿਆ ਤੇ ਨਾਲ ਹੀ ਕਿਹਾ, "ਸਭ ਤੋਂ ਆਖਰੀ ਸਹਾਰਾ ਸਮਝ ਕੇ ਮੈਂ ਤੁਹਾਡੇ ਕੋਲ ਆਇਆ ਹਾਂ।" ਗੁਰੂ ਜੀ ਨੇ ਉਤਰ ਦਿੱਤਾ, "ਦਿੱਲੀ ਜਾ ਤੇ ਉਥੇ ਸ਼ਾਹੂਕਾਰੇ ਦਾ ਕੰਮ ਸ਼ੁਰੂ ਕਰ, ਸੇਵਾ ਕਰ ਤੇ ਜੋ ਸੰਤ ਤੇਰੇ ਘਰ ਆਉਣ ਉਹਨਾਂ ਦਾ ਸਤਿਕਾਰ ਕਰ, ਤੈਨੂੰ ਦਾਤੇ ਕੋਲੋਂ ਦੌਲਤ ਮਿਲੇਗੀ।" ਗੰਗੂ ਨੇ ਗੁਰੂ ਜੀ ਦੀ ਸਲਾਹ

ਮੁਤਾਬਕ ਦਿੱਲੀ ਵੱਡਾ ਦਫ਼ਤਰ ਖੋਲ੍ਹਿਆ ਤੇ ਬਾਅਦ ਵਿਚ ਲਾਹੌਰ ਵਿਚ ਉਸ ਦੀ ਇਕ ਸ਼ਾਖਾ ਖੋਲ੍ਹ ਲਈ। ਉਹ ਆਪਣੇ ਪੁੱਤਰਾਂ ਦੀ ਭਾਈਵਾਲੀ ਨਾਲ ਸ਼ਾਹੂਕਾਰੇ ਦਾ ਧੰਦਾ ਕਰਨ ਲੱਗ ਗਿਆ। ਉਸ ਵਿਚ ਲੋਕਾਂ ਦਾ ਵਿਸ਼ਵਾਸ ਫਿਰ ਤੋਂ ਬਣ ਗਿਆ। ਉਹ ਕਾਫੀ ਧਨਵਾਨ ਹੋ ਗਿਆ ਤੇ ਆਪਣੇ ਗਾਹਕਾਂ ਲਈ ਕਾਫੀ ਵੱਡੀਆਂ ਵੱਡੀਆਂ ਰਕਮਾਂ ਦੀਆਂ ਹੁੰਡੀਆਂ ਦੀ ਅਦਾਇਗੀ ਕਰਦਾ।

ਇਕ ਵਾਰੀ ਇਕ ਗਰੀਬ ਆਦਮੀ ਨੇ ਗੁਰੂ ਜੀ ਅੱਗੇ ਜਾ ਕੇ ਫਰਿਆਦ ਕੀਤੀ ਕਿ ਚਾਹੇ ਉਸ ਦੀ ਲੜਕੀ ਵਿਆਹੁਣਯੋਗ ਹੈ ਪਰ ਉਸ ਕੋਲ ਵਿਆਹ ਦੇ ਖਰਚ ਦਾ ਭੁਗਤਾਨ ਕਰਨ ਲਈ ਕੋਈ ਵਸੀਲਾ ਨਹੀਂ ਹੈ। ਗੁਰੂ ਜੀ ਨੇ ਉਸ ਨੂੰ ਕੁਝ ਨਹੀਂ ਪੁੱਛਿਆ। ਪਰ ਗੰਗੂ ਦੇ ਨਾਂ ਦੀ ਪੰਜਾਹ ਰੁਪਏ ਦੀ ਹੁੰਡੀ ਦੇ ਦਿੱਤੀ। ਗੰਗੂ ਨੇ ਆਪਣੇ ਆਪ ਵਿਚ ਸੋਚਿਆ, "ਜੇ ਮੈਂ ਇਸ ਹੁੰਡੀ ਤੇ ਪੈਸੇ ਦਿੰਦਾ ਹਾਂ ਤਾਂ ਗੁਰੂ ਮੈਨੂੰ ਫਿਰ ਤੰਗ ਕਰੇਗਾ।" ਇਸ ਕਰਕੇ ਉਸ ਨੇ ਉਸ ਆਦਮੀ ਜਾਂ ਉਸ ਦੀ ਹੁੰਡੀ ਦਾ ਕੋਈ ਖਿਆਲ ਨਾ ਕੀਤਾ। ਉਹ ਆਦਮੀ ਵਾਪਸ ਗੁਰੂ ਜੀ ਕੋਲ ਆ ਗਿਆ ਤੇ ਆਪਣੀ ਕਾਰਗੁਜ਼ਾਰੀ ਦਾ ਨਤੀਜਾ ਦੱਸਿਆ। ਗੁਰੂ ਜੀ ਨੇ ਹੁੰਡੀ ਦੇ ਪੈਸੇ ਆਪਣੀ ਜੇਬ ਵਿਚੋਂ ਦੇ ਦਿੱਤੇ ਤਾਂ ਕਿ ਉਹ ਆਪਣੀ ਲੜਕੀ ਦਾ ਵਿਆਹ ਕਰ ਸਕੇ, ਗੰਗੂ ਦੇ ਵਰਤਾਵੇ ਤੇ ਗੁਰੂ ਜੀ ਨੇ ਕਿਹਾ, "ਦੁਨਿਆਵੀ ਪਦਾਰਥਾਂ ਦਾ ਮੋਹ ਤੇ ਹੰਕਾਰ, ਪਿਆਰ ਤੇ ਵਿਸ਼ਵਾਸ ਨੂੰ ਨਸ਼ਟ ਕਰ ਦਿੰਦਾ ਹੈ। ਇਹਨਾਂ ਦੇ ਪ੍ਰਭਾਵ ਹੇਠਾਂ ਮਨੁੱਖ ਆਪਣੇ ਗੁਰੂ ਤੋਂ ਵੀ ਮੁੱਖ ਮੋੜ ਲੈਂਦਾ ਹੈ ਅਤੇ ਨਤੀਜੇ ਵਜੋਂ ਦੁੱਖ ਭੋਗਦਾ ਹੈ।"

ਭਾਣਾ ਇਸ ਤਰ੍ਹਾਂ ਵਰਤਿਆ ਕਿ ਥੋੜ੍ਹੀ ਦੇਰ ਬਾਅਦ ਹੀ ਵਪਾਰ ਦਾ ਪਾਸਾ ਪਲਟਿਆ ਤੇ ਗੰਗੂ ਫਿਰ ਦਿਵਾਲੀਆਂ ਹੋ ਗਿਆ। ਬਹੁਤ ਪਛਤਾਵੇ ਵਿਚ ਉਹ ਫਿਰ ਆਪਣੇ ਆਪ ਨੂੰ ਗੁਰੂ ਜੀ ਦੀ ਸ਼ਰਨ ਵਿਚ ਲੈ ਆਇਆ ਤੇ ਗੁਰੂ ਜੀ ਦੇ ਲੰਗਰ ਵਿਚ ਅਧੀਨਗੀ ਵਾਲਾ ਕੰਮ ਕਰਨ ਲੱਗ ਪਿਆ। ਦੁਨੀਆਂ ਦੀ ਇੱਜ਼ਤ ਤੇ ਪਰਿਵਾਰ ਦੀਆਂ ਰਸਮਾਂ ਦਾ ਧਿਆਨ ਉਸ ਨੇ ਬਿਲਕੁਲ ਛੱਡ ਦਿੱਤਾ। ਜੋ ਵੀ ਮੁਸ਼ੱਕਤ ਉਹ ਕਰਦਾ ਉਸ ਨੂੰ ਉਹ ਗੁਰੂ ਜੀ ਦੀ ਹੁੰਡੀ ਮੋੜਨ ਦਾ ਪਛਤਾਵਾ ਸਮਝ ਕੇ ਕਰਦਾ ਅਤੇ ਆਪਣੇ ਆਪ ਤੇ ਕੰਮ ਦੀ ਪਾਬੰਦੀ ਨੂੰ ਜਦੋਂ ਉਹ ਲਾਉਂਦਾ ਤਾਂ ਹਮੇਸ਼ਾਂ ਭਗਤੀ ਭਾਵ ਵਿਚ ਲੀਨ ਹੁੰਦਾ। ਥੋੜ੍ਹੀ ਦੇਰ ਬਾਅਦ ਗੁਰੂ ਜੀ ਨੇ ਉਸ ਨੂੰ ਬੁਲਾਉਣ ਲਈ ਭੇਜਿਆ। ਉਹ ਜਾ ਕੇ ਉਹਨਾਂ ਦੇ ਚਰਨਾਂ ਤੇ ਡਿੱਗ ਗਿਆ ਤੇ ਕਹਿਣ ਲੱਗਾ ਕਿ ਮਨੁੱਖ ਗਲਤੀਆਂ ਕਰਦਾ ਹੈ ਤੇ ਉਸ ਨੇ ਮਾਫ਼ੀ ਲਈ ਅਰਜ਼ੋਈ ਕੀਤੀ। ਗੁਰੂ ਜੀ ਨੇ ਮਾਫ਼ ਕਰ ਦਿੱਤਾ ਅਤੇ ਉਸ ਨੂੰ ਸਫੈਦ ਪੁਸ਼ਾਕ ਦਿੱਤੀ, ਸੱਚੇ ਨਾਮ ਦੀ ਦੀਖਿਆ ਦਿੱਤੀ, ਮੂਲ ਮੰਤਰ ਦਿੱਤਾ ਤੇ ਕਿਹਾ, "ਤੂੰ ਵੀ ਬੜਿਆਂ ਨੂੰ ਇਸ ਮੱਤ ਵਿਚ ਬਦਲੇਂਗਾ, ਤੇਰੇ ਬੋਲ ਸੱਚ ਹੋਣਗੇ ਤੇ ਧਨ ਤੇ ਦੈਵੀ ਸ਼ਕਤੀਆਂ ਇਸ਼ਾਰੇ ਤੇ ਚਲਣਗੀਆਂ।" ਗੰਗੂ ਦੀ ਸਮਾਧ ਦਾਊਂ ਨਾਂ ਦੇ ਪਿੰਡ ਵਿਚ ਹੁਣ ਵੀ ਹੈ ਜੋ ਅੰਬਾਲੇ ਜ਼ਿਲ੍ਹੇ ਦੇ ਖਰੜ ਕੋਲ ਹੈ। ਹੁਣ ਇਹ ਪਿੰਡ ਰੋਪੜ ਜ਼ਿਲ੍ਹੇ ਵਿਚ ਹੈ।

ਗੁਰੂ ਜੀ ਦੇ ਲੰਗਰ ਵਿਚੋਂ ਵਧੀਆ ਤੋਂ ਵਧੀਆ ਪਕਵਾਨ ਖੁਆਏ ਜਾਂਦੇ। ਮੁਸਾਫਰ ਪ੍ਰਦੇਸੀ, ਭਿਖਾਰੀ ਤੇ ਗੁਰੂ ਜੀ ਦੇ ਅਨੁਯਾਈ ਸਭ ਆਪਣੀ ਜੀਭ ਦੇ ਛੇ ਸੁਆਦ ਮਿੱਠਾ, ਲੂਣਾ, ਖੱਟਾ, ਕੌੜਾ, ਤੁਰਸ਼ ਤੇ ਤਿੱਖਾ ਜੋ ਭਾਰਤੀ ਖਾਣੇ ਦੇ ਹਨ, ਪੂਰੇ ਕਰ ਸਕਦੇ ਸਨ। ਜਦਕਿ ਗੁਰੂ ਜੀ ਆਪ ਪਹਿਲੇ ਦੀ ਤਰ੍ਹਾਂ ਬਿਨਾਂ ਕਿਸੇ ਮਸਾਲੇ ਦੇ ਓਗਰਾ ਜਾਂ ਦਲੀਏ ਉਤੇ ਹੀ ਨਿਰਬਾਹ ਕਰਦੇ। ਉਹਨਾਂ ਦਾ ਲੰਗਰ ਰਾਤ ਪੈਣ ਤੋਂ ਤਿੰਨ ਘੰਟੇ ਬਾਅਦ ਤਕ ਵੀ ਖੁੱਲ੍ਹਾ ਰਹਿੰਦਾ। ਮਹਿਮਾਨਾਂ ਦੇ ਖਾਣ

ਤੋਂ ਬਾਅਦ ਜੋ ਵੀ ਬਚ ਜਾਂਦਾ ਉਹ ਜਾਨਵਰਾਂ ਤੇ ਪੰਛੀਆਂ ਨੂੰ ਬੜੀ ਦਿਆਲਤਾ ਨਾਲ ਖੁਆਇਆ ਜਾਂਦਾ ਅਤੇ ਉਹਨਾਂ ਨੂੰ ਸੰਤੁਸ਼ਟ ਕਰਨ ਤੋਂ ਬਾਅਦ ਫਿਰ ਜੇ ਹੋਰ ਕੁਝ ਬਚ ਜਾਂਦਾ ਤਾਂ ਦਰਿਆ ਵਿਚ ਮੱਛੀਆਂ ਨੂੰ ਪਾ ਦਿੱਤਾ ਜਾਂਦਾ ਤਾਂ ਕਿ ਉਹ ਵੀ ਰੱਜ ਜਾਣ।

ਇਕ ਦਿਨ ਇਕ ਸਿੱਧ ਜੋਗੀ ਗੁਰੂ ਜੀ ਦੇ ਦਰਸ਼ਨਾਂ ਨੂੰ ਗਿਆ ਤੇ ਨਿਮਰਤਾ ਨਾਲ ਕਹਿਣ ਲੱਗਾ, "ਜਦੋਂ ਤੋਂ ਤੁਸੀਂ ਗੁਰੂ ਦੀ ਗੱਦੀ ਤੇ ਬੈਠੇ ਹੋ, ਮੇਰੇ ਮਨ ਵਿਚ ਤੁਹਾਡੇ ਦਰਸ਼ਨਾਂ ਦੀ ਲੋਚ ਸੀ। ਅੱਜ ਮੈਂ ਵਡਭਾਗੀ ਹਾਂ ਕਿ ਮੇਰੀ ਆਸ਼ਾ ਪੂਰੀ ਹੋਈ ਹੈ। ਮੈਂ ਹਰ ਤ੍ਰਾਂ ਦੀ ਤਪੱਸਿਆ ਕੀਤੀ ਹੈ ਪਰ ਸਭ ਨੂੰ ਵਿਅਰਥ ਪਾ ਕੇ ਹੁਣ ਮੈਂ ਤੁਹਾਡੇ ਕੋਲ ਆਇਆ ਹਾਂ। ਮੈਂ ਆਤਮਿਕ ਸ਼ਾਂਤੀ ਪਾਉਣਾ ਚਾਹੁੰਦਾ ਹਾਂ ਤੇ ਏਸ ਗੱਲ ਦੀ ਤਸੱਲੀ ਲੈਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਇਹ ਸਰੀਰ ਤਿਆਗਾਂ ਤਾਂ ਮੈਂ ਤੁਹਾਡੇ ਪਰਿਵਾਰ ਵਿਚ ਜਨਮ ਲਵਾਂ ਤਾਂ ਕਿ ਪ੍ਰਮਾਤਮਾ ਦੀ ਭਗਤੀ ਤੇ ਉਸ ਦੀਆਂ ਉਸਤਤਾਂ ਗਾ ਕੇ ਖੁਸ਼ ਹੋਵਾਂ।" ਗੁਰੂ ਜੀ ਨੇ ਉੱਤਰ ਵਿਚ ਕਿਹਾ, "ਪੂਰਨਤਾ ਤੇ ਖੁਸ਼ੀ ਆਪਣੇ ਆਪ ਨੂੰ ਸਿੱਧ ਕਹਾ ਕੇ ਤੇ ਬੜੇ ਚੇਲੇ ਬਣਾ ਕੇ ਨਹੀਂ ਮਿਲਦੀ। ਇਹ ਤਾਂ ਰੱਬ ਦੀ ਭਗਤੀ ਨਾਲ ਹੀ ਸੱਚੀ ਖੁਸ਼ੀ ਪ੍ਰਾਪਤ ਹੁੰਦੀ ਹੈ। ਜਿਸ ਤਰ੍ਹਾਂ ਤੂੰ ਮੇਰੇ ਪਰਿਵਾਰ ਵਿਚ ਪੈਦਾ ਹੋਣਾ ਚਾਹੁੰਦਾ ਹੈਂ, ਤੂੰ ਮੋਹਰੀ ਦਾ ਪੁੱਤਰ ਹੋਵੇਂਗਾ, ਤੇ ਮੇਰਾ ਪੋਤਰਾ।" ਜੋਗੀ ਆਪਣੀ ਭਗਤੀ ਨੂੰ ਜਾਰੀ ਰੱਖਣ ਲਈ ਬਿਆਸ ਦੇ ਕੰਢੇ ਤੇ ਗਿਆ ਅਤੇ ਉਥੇ ਉਸ ਨੇ ਆਪਣਾ ਸਰੀਰ ਤਿਆਗ ਦਿੱਤਾ।

ਇਹ ਤਾਂ ਯਾਦ ਹੀ ਹੋਵੇਗਾ ਕਿ ਗੁਰੂ ਜੀ ਦੇ ਦੋ ਪੁੱਤਰ ਸਨ ਮੋਹਨ ਤੇ ਮੋਹਰੀ। ਮੋਹਰੀ ਦਾ ਵੱਡਾ ਪੁੱਤਰ ਸੀ ਅਰਥ ਮੱਲ ਅਤੇ ਦੂਸਰਾ ਪੁੱਤਰ ਸੀ ਸਿੱਧ ਜੋਗੀ। ਜਦੋਂ ਗੁਰੂ ਜੀ ਨੇ ਜੋਗੀ ਦੇ ਪੁਨਰ-ਜਨਮ ਦੀ ਖਬਰ ਸੁਣੀ ਤਾਂ ਉਹਨਾਂ ਨੇ ਭਾਈ ਬਲੂ ਨੂੰ ਨਵ-ਜਨਮੇ ਬੱਚੇ ਨੂੰ ਲਿਆਉਣ ਲਈ ਕਿਹਾ। ਚਾਹੇ ਏਨੇ ਛੋਟੇ ਬੱਚੇ ਨੂੰ ਜਨਮ ਤੋਂ ਏਨੀ ਛੇਤੀ ਬਾਅਦ ਲਿਆਉਣਾ ਠੀਕ ਨਹੀਂ ਸਮਝਿਆ ਜਾਂਦਾ ਪਰ ਗੁਰੂ ਜੀ ਦੀ ਅਵੱਗਿਆ ਕੌਣ ਕਰ ਸਕਦਾ ਸੀ ? ਆਪਣੇ ਪੋਤਰੇ ਨੂੰ ਵੇਖ ਕੇ ਗੁਰੂ ਜੀ ਨੇ ਅਨੰਦ ਜਾਂ ਖੁਸ਼ੀ ਦੇ ਸਮੇਂ ਦੀ ਬਾਣੀ ਦੀ ਰਚਨਾ ਉਸੇ ਵੇਲੇ ਕੀਤੀ ਤੇ ਬੱਚੇ ਨੂੰ ਆਪਣੀ ਗੋਦ ਵਿਚ ਲੈ ਕੇ ਉਸ ਨੂੰ ਅਨੰਦ ਦਾ ਨਾਂ ਦਿੱਤਾ। ਭਾਈ ਬੱਲੂ ਨੇ ਫਿਰ ਘਰ ਦੀ ਛੱਤ ਤੇ ਚੜ੍ਹ ਕੇ ਢੋਲਕ ਨਾਲ ਲੋਕਾਂ ਨੂੰ ਇਕੱਠਾ ਕੀਤਾ ਤਾਂ ਕਿ ਉਹ ਉਸ ਨੂੰ ਸੁਣ ਸਕਣ ਤੇ ਫਿਰ ਸਾਰੀ ਰਚਨਾ ਗਾ ਕੇ ਸੁਣਾਈ। ਇਸ ਦਾ ਪਾਠ ਵਿਆਹਾਂ ਤੇ ਖੁਸ਼ੀ ਦੇ ਮੌਕਿਆਂ ਤੇ ਪ੍ਰੀਤੀ ਭੋਜਨ ਤੋਂ ਪਹਿਲਾਂ ਤੇ ਪਵਿੱਤਰ ਲੰਗਰ ਦੀ ਤਿਆਰੀ ਵਿਚ ਕੀਤਾ ਜਾਂਦਾ ਹੈ :

ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੧੭)*

ਜਿਨ੍ਹਾਂ ਸਭ ਨੇ ਅਨੰਦ ਸਾਹਿਬ ਸੁਣਿਆ ਉਹ ਪ੍ਰੇਮ ਤੇ ਭਗਤੀ ਨਾਲ ਭਰਪੂਰ ਹੋ ਗਏ। ਗੁਰੂ ਜੀ ਨੇ ਹੁਕਮ ਦਿੱਤਾ ਕਿ ਅੱਗੇ ਤੋਂ ਇਸ ਦਾ ਪਾਠ ਖੁਸ਼ੀ ਦੇ ਮੌਕਿਆਂ ਤੇ ਕੀਤਾ ਜਾਵੇ। ਸਿੱਖਾਂ ਦਾ ਇਹ ਵਿਸ਼ਵਾਸ ਹੈ ਕਿ ਜਦੋਂ ਵੀ ਕਿਸੇ ਕੰਮ ਦੇ ਸ਼ੁਰੂ ਹੋਣ ਲੱਗਿਆਂ ਅਨੰਦ ਸਾਹਿਬ ਦਾ ਪਾਠ ਕੀਤਾ ਜਾਵੇ ਤਾਂ ਉਹ ਕੰਮ ਸਫ਼ਲ ਹੁੰਦਾ ਹੈ ਅਤੇ ਜੇ ਸਵੇਰ ਵੇਲੇ ਇਹ ਪਾਠ ਕੀਤਾ ਜਾਵੇ ਤਾਂ ਦਿਨ ਖੁਸ਼ੀ ਵਿਚ ਨਿਕਲਦਾ ਹੈ।

ਮੋਹਰੀ ਦਾ ਤੀਸਰਾ ਪੁੱਤਰ ਜੰਮਿਆ ਜੋ ਜਨਮ ਦੇ ਵੇਲੇ ਹੀ ਮਰ ਗਿਆ। ਮੋਹਰੀ ਦੀ ਪਤਨੀ ਗੁਰੂ ਜੀ ਕੋਲ ਗਈ ਅਤੇ ਕਹਿਣ ਲੱਗੀ, "ਮੇਰਾ ਪੁੱਤਰ ਮਰ ਗਿਆ ਹੈ, ਮੈਂ ਤੁਹਾਡੇ ਅੱਗੇ

ਅਰਜੋਈ ਕਰਦੀ ਹਾਂ ਕਿ ਮੇਰੇ ਉੱਤੇ ਤਰਸ ਖਾਓ।" ਗੁਰੂ ਜੀ ਨੇ 'ਸਤਿਨਾਮ! ਸ੍ਰੀ ਵਾਹਿਗੁਰੂ!' ਕਹਿ ਕੇ ਬੱਚੇ ਨੂੰ ਆਪਣੇ ਪੈਰ ਨਾਲ ਛੋਹਿਆ ਅਤੇ ਕਿਹਾ, "ਅਰਜਨੀ, ਵਾਹਿਗੁਰੂ ਕਰੇ ਤੇਰੇ ਵਿਚ ਲੰਮੀ ਜ਼ਿੰਦਗੀ ਆ ਜਾਵੇ" ਇਸ ਉਪਰੰਤ ਬੱਚਾ ਜੀਵਿਤ ਹੋ ਗਿਆ।

## ਕਾਂਡ ਗਿਆਰ੍ਹਵਾਂ

ਇਕ ਦਿਨ ਗੁਰੂ ਜੀ ਨੇ ਆਪਣੇ ਵੱਡੇ ਪੁੱਤਰ ਨੂੰ ਇਸ ਤਰ੍ਹਾਂ ਕਹਿ ਕੇ ਬੁਲਾਇਆ, "ਝੱਲੇ ਮੋਹਨ, ਏਧਰ ਆ" ਉਸ ਵੇਲੇ ਤੋਂ ਆਪਣੇ ਪਿਤਾ ਦੇ ਸ਼ਬਦਾਂ ਨੂੰ ਪੂਰਾ ਕਰਨ ਲਈ ਮੋਹਨ ਨੇ ਦੁਨੀਆਂ ਨੂੰ ਛੱਡ ਕੇ ਆਪਣੇ ਆਪ ਨੂੰ ਇਕ ਘਰ ਵਿਚ ਬੰਦ ਕਰਕੇ ਆਪਣਾ ਧਿਆਨ ਰੱਬ ਵੱਲ ਲਾ ਗਿਆ। ਉਹ ਕਿਸੇ ਵੇਲੇ ਹਾਬੜਿਆਂ ਵਾਂਗ ਦੋਹਾਂ ਹੱਥਾਂ ਨਾਲ ਖਾਣ ਲੱਗ ਜਾਂਦਾ ਅਤੇ ਕਿਸੇ ਵੇਲੇ ਉਹ ਕਿਸੇ ਨਾਲ ਗੱਲ ਨਾ ਕਰਦਾ। ਉਸ ਦੀ ਸੁਦਾਈਆਂ ਵਰਗੀ ਇਹ ਹਾਲਤ ਵੇਖ ਕੇ ਉਸ ਦੀ ਮਾਂ ਨੇ ਗੁਰੂ ਜੀ ਨੂੰ ਕਿਹਾ, "ਮੇਰੇ ਸੁਆਮੀ ਤੁਹਾਡੀ ਇਕ ਦਿਆਲੂ ਨਜ਼ਰ ਨਾਲ ਤਾਂ ਮਰੇ ਵੀ ਜੀਵਿਤ ਹੋ ਜਾਂਦੇ ਹਨ। ਮੋਹਨ ਨੂੰ ਠੀਕ ਅਵਸਥਾ ਵਿਚ ਕਰਨ ਦੀ ਕ੍ਰਿਪਾ ਕਰੋ। ਜੇ ਮੈਨੂੰ ਪਤਾ ਹੁੰਦਾ ਕਿ ਉਹ ਇਸ ਤਰ੍ਹਾਂ ਹੋ ਜਾਵੇਗਾ ਤਾਂ ਮੈਂ ਉਸ ਦਾ ਵਿਆਹ ਹੀ ਨਾ ਕਰਦੀ। ਉਸ ਦੀ ਵਹੁਟੀ, ਤੁਹਾਡੀ ਨੂੰਹ ਉਦਾਸ ਬੈਠੀ ਹੈ ਤੇ ਹੌਕੇ ਲੈ ਰਹੀ ਹੈ। ਗੁਰੂ ਜੀ ਨੇ ਉਤਰ ਵਿਚ ਕਿਹਾ, "ਲੋਕਾਂ ਨੂੰ ਮੋਹਨ ਦੀ ਮਹਾਨਤਾ ਦਾ ਨਹੀਂ ਪਤਾ।"

ਉਸਦੀ ਪਤਨੀ ਨੂੰ ਕਹੋ ਕਿ ਉਹ ਸ਼ਿੰਗਾਰ ਕਰਕੇ ਆਪਣੇ ਪਤੀ ਦੇ ਪੈਰਾਂ ਤੇ ਮੱਥਾ ਟੇਕੇ ਅਤੇ ਉਸਦੇ ਪੁੱਤਰ ਹੋਵੇਗਾ।" ਉਸਦੀ ਪਤਨੀ ਨੇ ਉਸੇ ਤਰ੍ਹਾਂ ਆਪਣੇ ਆਪ ਨੂੰ ਸਜਾਇਆ ਅਤੇ ਆਪਣੇ ਪਤੀ ਨੂੰ ਬੰਦਨਾ ਕਰਨ ਉਸ ਕੋਲ ਗਈ ਜਦੋਂ ਉਹ ਆਪਣੇ ਕਮਰੇ ਵਿਚ ਇਕੱਲਾ ਸੀ। ਉਸਦੀ ਉਮੀਦ ਪੂਰੀ ਹੋਈ ਤੇ ਸਮੇਂ ਨਾਲ ਉਸਦੇ ਘਰ ਪੁੱਤਰ ਪੈਦਾ ਹੋਇਆ। ਜਦੋਂ ਗੁਰੂ ਜੀ ਨੇ ਬੱਚੇ ਦੇ ਜਨਮ ਬਾਰੇ ਸੁਣਿਆ ਤਾਂ ਉਹਨਾਂ ਨੇ ਕਿਹਾ ਕਿ ਇਹ ਇਕ ਤਿਆਗੀ ਸੰਤ ਹੋਵੇਗਾ ਜਿਸ ਨੂੰ ਸੰਤ ਰਾਮ ਕਿਹਾ ਜਾਵੇਗਾ। ਥੋੜ੍ਹੀ ਦੇਰ ਵਿਚ ਬੱਚੇ ਦੀ ਮਾਂ ਗੁਜ਼ਰ ਗਈ ਅਤੇ ਉਸ ਦੀ ਪਰਵਰਿਸ਼ ਗੁਰੂ ਜੀ ਦੀ ਨਿਗਰਾਨੀ ਹੇਠਾਂ ਹੋਈ। ਉਹ ਬੜਾ ਨਿਪੁੰਨ ਹੋ ਗਿਆ, ਗੁਰੂ ਜੀ ਦੇ ਸ਼ਬਦਾਂ ਨੂੰ ਉਸ ਨੇ ਪੂਰੀ ਤਰ੍ਹਾਂ ਕੰਠ ਕਰ ਲਿਆ ਅਤੇ ਬੜੇ ਜੋਸ਼ ਨਾਲ ਸੁਣਾਉਂਦਾ। ਉਸ ਨੇ ਗੁਰੂ ਅਮਰ ਦਾਸ ਜੀ ਦੇ ਸ਼ਬਦਾਂ ਨੂੰ ਇਕ ਕਿਤਾਬ ਵਿਚ ਇਕੱਤਰ ਕੀਤਾ ਜੋ ਕਿਹਾ ਜਾਂਦਾ ਹੈ ਕਿ ਹਾਲੀ ਵੀ ਮੌਜੂਦ ਹੈ।

ਇਕ ਖੱਤਰੀ ਦੀ ਬਹੁਤ ਦੇਰ ਬਾਅਦ ਆਸ ਪੂਰੀ ਹੋਈ ਤੇ ਉਸ ਦੇ ਘਰ ਪੁੱਤਰ ਹੋਇਆ ਜਿਸ ਦਾ ਨਾਂ ਪ੍ਰੇਮਾ ਰੱਖਿਆ ਗਿਆ। ਬੱਚੇ ਦੀ ਮਾਂ ਉਸ ਦੇ ਜਨਮ ਸਮੇਂ ਹੀ ਗੁਜ਼ਰ ਗਈ। ਫਿਰ ਉਸ ਦੇ ਪਿਤਾ ਦੀ ਮੌਤ ਹੋ ਗਈ। ਉਸ ਦੀ ਭੂਆ ਅਤੇ ਭੈਣਾਂ ਜੋ ਉਸ ਦੀ ਪਰਵਿਰਸ਼ ਕਰ ਰਹੀਆਂ ਸਨ ਉਹ ਵੀ ਨਾ ਰਹੀਆਂ। ਇਸੇ ਤਰ੍ਹਾਂ ਉਸ ਦੇ ਸਾਰੇ ਦਾਦਕੇ ਤੇ ਨਾਨਕੇ ਰਿਸ਼ਤੇਦਾਰ ਮਰ ਗਏ ਤੇ ਉਹ ਇਕੱਲਾ ਹੀ ਦੁਨੀਆਂ ਵਿਚ ਰਹਿ ਗਿਆ। ਉਸ ਦੀ ਜਾਇਦਾਦ ਵੀ ਚਲਾਕ ਲੋਕਾਂ ਨੇ ਮਾਰ ਲਈ। ਉਸ ਦੀਆਂ ਮੁਸੀਬਤਾਂ ਦਾ ਹਾਲੇ ਵੀ ਅੰਤ ਨਹੀਂ ਸੀ, ਉਹ ਕੋਹੜ ਵਰਗੇ ਘਾਤਕ ਰੋਗ ਦਾ ਸ਼ਿਕਾਰ ਬਣ ਗਿਆ। ਉਸ ਦੀਆਂ ਹੱਥਾਂ ਤੇ ਪੈਰਾਂ ਦੀਆਂ ਉਂਗਲੀਆਂ ਲੱਥ ਗਈਆਂ, ਉਸ ਦਾ ਸਰੀਰ ਢੱਲ੍ਹ ਗਿਆ, ਲਹੂ ਚੋਣ ਲੱਗ ਪਿਆ ਅਤੇ ਮੱਖੀਆਂ ਨੇ ਉਸ ਉਤੇ ਬੈਠ ਕੇ ਤੇ ਡੰਗ ਵੱਢ ਵੱਢ ਕੇ ਉਸ ਨੂੰ ਪੂਰੀ ਤਰ੍ਹਾਂ ਦੁਖਿਆਰਾ ਬਣਾ ਦਿੱਤਾ। ਕਿਸੇ ਦਿਆਲੂ ਆਦਮੀ ਨੇ ਉਸ ਦੇ ਗਲੇ ਦੁਆਲੇ ਛੋਟਾ

ਜਿਹਾ ਮਿੱਟੀ ਦਾ ਭਾਂਡਾ ਲਟਕਾ ਦਿੱਤਾ ਤਾਂ ਕਿ ਕੋਈ ਦਾਨੀ ਉਸ ਵਿਚ ਉਸ ਦੇ ਖਾਣੇ ਲਈ ਸ਼ਾਇਦ ਕੁਝ ਪਾ ਦੇਵੇ। ਜਦੋਂ ਵੀ ਉਹ ਆਪਣੀ ਜਗ੍ਹਾ ਬਦਲਦਾ ਤਾਂ ਉਹ ਰਿੜ ਕੇ ਜਾਂਦਾ ਪਰ ਕੋਈ ਆਦਮੀ ਉਸ ਨੂੰ ਆਪਣੇ ਕੋਲ ਨਹੀਂ ਆਉਣ ਦਿੰਦਾ ਸੀ। ਉਸਨੇ ਗੁਰੂ ਜੀ ਬਾਰੇ ਸੁਣਿਆ ਹੋਇਆ ਸੀ ਕਿ ਕਿਸ ਤਰ੍ਹਾਂ ਉਹ ਰੋਗੀਆਂ ਨੂੰ ਠੀਕ ਕਰਦੇ ਹਨ, ਕਿਸ ਤਰ੍ਹਾਂ ਉਹਨਾਂ ਨੇ ਕੋਹੜੀ ਨੂੰ ਠੀਕ ਕੀਤਾ, ਅੰਨੇ ਨੂੰ ਸੁਜਾਖਾ ਕੀਤਾ, ਬੋਲੇ ਨੂੰ ਠੀਕ ਕੀਤਾ, ਤੇ ਗੂੰਗੇ ਨੂੰ ਬੁਲਵਾਇਆ। ਇਸ ਤਰ੍ਹਾਂ ਉਸ ਦੇ ਮਨ ਵਿਚ ਇਹੋ ਜਿਹੇ ਅਚੰਭੇ ਕਰਨ ਵਾਲੇ ਦੇ ਦਰਸ਼ਨ ਕਰਨ ਦੀ ਤਾਂਘ ਉਮੜ ਰਹੀ ਸੀ। ਜ਼ਮੀਨ ਨਾਲ ਰਿੜ-ਰਿੜ ਕੇ ਉਹ ਬੜੀ ਦੇਰ ਨਾਲ ਤੇ ਮੁਸ਼ਕਲ ਨਾਲ ਗੋਇੰਦਵਾਲ ਪਹੁੰਚਿਆ। ਗੁਰੂ ਜੀ ਦੇ ਸ਼ਹਿਰ ਵਿਚ ਪ੍ਰਸੰਨਤਾ ਦਾ ਮਾਹੌਲ ਵੇਖ ਕੇ ਉਹਨਾਂ ਦੇ ਸਿੱਖਾਂ ਦੀ ਖਾਸ ਖੁਸ਼ੀ ਅਤੇ ਗੁਰੂ ਜੀ ਦੇ ਲੰਗਰ ਵਿਚੋਂ ਭੋਜਨ ਕਰਕੇ ਉਹ ਏਨਾ ਖੁਸ਼ ਹੋ ਗਿਆ ਕਿ ਉਸ ਨੇ ਆਪਣੇ ਸਰੀਰਕ ਰੋਗ ਵੱਲ ਸੰਕੇਤ ਕਰਕੇ ਇਕ ਗਾਣਾ ਰਚਿਆ ਅਤੇ ਉਸ ਨੂੰ ਭਗਤੀ ਭਾਵ ਨਾਲ ਬਾਰ ਬਾਰ ਗਾਉਂਦਾ..

'ਮੈਨੂੰ ਹੁਣ ਆਪਣਾ ਗੁਆਚਾ ਸਰੀਰ ਮਿਲ ਗਿਆ।'

ਉਸ ਦੇ ਆਲੇ-ਦੁਆਲੇ ਭੀੜ ਇਕੱਠੀ ਹੋ ਜਾਂਦੀ ਅਤੇ ਉਹ ਉਸ ਦੀ ਹਕਲਾਉਂਦੀ ਅਵਾਜ਼ ਨੂੰ ਸੁਣਦੀ ਤੇ ਦੁਬਾਰਾ ਸੁਨਣ ਲਈ ਫਰਮਾਇਸ਼ ਕਰਦੀ। ਕਈ ਲੋਕੀਂ ਉਸ ਦੇ ਗਲੇ ਵਿਚ ਲਟਕੇ ਹੋਏ ਭਾਂਡੇ ਵਿਚ ਦਾਣੇ ਪਾ ਦਿੰਦੇ ਤੇ ਕਈ ਪਾਣੀ। ਜਿਉਂ ਜਿਉਂ ਉਹ ਗੁਰਸਿੱਖਾਂ ਦੀ ਚਰਨ ਧੂੜੀ ਵਿਚ ਘਿਸਟਦਾ ਤਿਉਂ ਤਿਉਂ ਉਸ ਦਾ ਦਰਦ ਘਟਦਾ ਜਾਂਦਾ। ਉਹ ਸਿੱਖਾਂ ਅੱਗੇ ਬੇਨਤੀ ਕਰਦਾ ਕਿ ਉਸ ਨੂੰ ਦੱਸਣ ਕਿ ਉਹ ਗੁਰੂ ਜੀ ਦੇ ਦਰਸ਼ਨ ਕਿਸ ਤਰ੍ਹਾਂ ਕਰ ਸਕਦਾ ਹੈ। ਉਹਨਾਂ ਨੇ ਕਿਹਾ ਕਿ ਜਦੋਂ ਗੁਰੂ ਜੀ ਆਪਣੇ ਆਪ ਕੋਹੜੀਆਂ ਨੂੰ ਬੁਲਾਉਣਗੇ ਤਾਂ ਉਹ ਉਹਨਾਂ ਦੇ ਨਾਲ ਜਾ ਸਕਦਾ ਹੈ। ਉਹ ਹੁਣ ਇਹ ਸੋਚਣ ਲੱਗ ਗਿਆ ਕਿ ਉਸ ਦਾ ਆਉਣਾ ਵਿਅਰਥ ਗਿਆ ਅਤੇ ਜੇ ਉਸ ਨੂੰ ਗੁਰੂ ਜੀ ਦੇ ਪਵਿੱਤਰ ਘਰ ਦੀ ਸ਼ਰਨ ਨਾ ਮਿਲੀ ਤਾਂ ਉਹ ਕਿੱਥੇ ਜਾਵੇਗਾ ? ਇਸ ਕਰਕੇ ਉਹ ਸੋਚਣ ਲੱਗ ਪਿਆ ਕਿ ਇਸ ਤੋਂ ਚੰਗਾ ਤਾਂ ਉਹ ਜਿਥੇ ਸੀ ਉਥੇ ਹੀ ਰਹਿੰਦਾ ਤੇ ਮਰ ਜਾਂਦਾ। ਇਸ ਤਰ੍ਹਾਂ ਉਹ ਕਦੀ ਰੋਣ ਲਗ ਜਾਂਦਾ ਤੇ ਕਦੀ ਹੱਸਣ ਲੱਗ ਜਾਂਦਾ। ਉਹ ਆਪਣੇ ਪਿਛਲੇ ਜਨਮ ਦੇ ਪਾਪਾਂ ਨੂੰ ਦੋਸ਼ ਦਿੰਦਾ ਕਿਉਂਕਿ ਉਸ ਨੂੰ ਗੁਰੂ ਜੀ ਦੇ ਦਰਸ਼ਨ ਨਹੀਂ ਹੋਏ ਜੋ ਹਵਾ ਦੀ ਤਰ੍ਹਾਂ ਹਰ ਇਕ ਨੂੰ ਮੁਫਤ ਪ੍ਰਾਪਤ ਸਨ।

ਕੁਝ ਦਇਆਵਾਨ ਲੋਕਾਂ ਨੇ ਕੋਹੜੀ ਦੀ ਦਸ਼ਾ ਤੇ ਭਗਤੀ ਬਾਰੇ ਗੁਰੂ ਜੀ ਨੂੰ ਦੱਸਿਆ। ਗੁਰੂ ਜੀ ਨੇ ਕਿਹਾ, "ਉਹ ਸੱਚ ਬੋਲਦਾ ਹੈ। ਉਸ ਨੂੰ ਆਪਣਾ ਪਹਿਲਾਂ ਵਾਲਾ ਸਰੀਰ ਮਿਲ ਸਕਦਾ ਹੈ। ਕੱਲ੍ਹ ਉਸ ਨੂੰ ਮੇਰੇ ਨਹਾਉਣ ਵਾਲੇ ਪਾਣੀ ਨਾਲ ਇਸ਼ਨਾਨ ਕਰਾਓ ਅਤੇ ਸਿਰ ਤੋਂ ਪੈਰਾਂ ਤਕ ਲਪੇਟ ਕੇ ਮੇਰੇ ਕੋਲ ਲੈ ਕੇ ਆਓ।" ਸਿੱਖਾਂ ਨੇ ਉਸੇ ਤਰ੍ਹਾਂ ਹੀ ਕੀਤਾ। ਗੁਰੂ ਜੀ ਨੇ ਉਸ ਨੂੰ ਆਪਣੇ ਦਰਸ਼ਨ ਦਿੱਤੇ ਅਤੇ ਜਿਸ ਕੱਪੜੇ ਵਿਚ ਲਪੇਟਿਆ ਹੋਇਆ ਸੀ ਉਸ ਨੂੰ ਆਪਣੇ ਹੱਥਾਂ ਨਾਲ ਲਾਹ ਦਿੱਤਾ ਤੇ ਉਹ ਆਪਣੀ ਮਰਦਾਨਾ ਖੂਬਸੂਰਤੀ ਤੇ ਠੀਕ ਬਣਤਰ ਵਿਚ ਸਭ ਦੇ ਸਾਹਮਣੇ ਖੜ੍ਹਾ ਹੋ ਗਿਆ। ਗੁਰੂ ਜੀ ਨੇ ਉਸ ਨੂੰ ਨਵਾਂ ਨਾਂ ਦਿੱਤਾ, ਮੁਰਾਰੀ, ਜੋ ਕਿ ਕ੍ਰਿਸ਼ਨ ਜੀ ਦੇ ਨਾਵਾਂ ਵਿਚੋਂ ਹੈ।

ਇਕ ਦਿਨ ਗੁਰੂ ਜੀ ਨੇ ਸਾਰੇ ਲੋਕਾਂ ਦੇ ਇਕੱਠ ਵਿਚ ਕਿਹਾ, "ਕੋਈ ਗੁਰੂ ਦਾ ਪਿਆਰਾ ਹੈ ਜੋ ਆਪਣੀ ਲੜਕੀ ਦਾ ਵਿਆਹ ਮੁਰਾਰੀ ਨਾਲ ਕਰੇਗਾ।" ਇਕ ਆਦਮੀ ਜਿਸ ਦਾ ਨਾਂ ਸ਼ੀਹਾਂ ਉਪਲ ਸੀ, ਉਠ ਕੇ ਖੜ੍ਹਾ ਹੋ ਗਿਆ। ਉਹ ਮੁਰਾਰੀ ਨੂੰ ਆਪਣੇ ਘਰ ਲੈ ਗਿਆ ਅਤੇ ਆਪਣੀ

ਪਤਨੀ, ਜੋ ਬੜੇ ਗੁੱਸੇ ਵਾਲੀ ਸੀ, ਉਸ ਨੂੰ ਉਸ ਦੇ ਕਮਰੇ ਵਿਚ ਭੇਜ ਦਿੱਤਾ ਤਾਂ ਕਿ ਉਸ ਨੂੰ ਪਤਾ ਨਾ ਲੱਗੇ ਕਿ ਉਹ ਕੀ ਕਰ ਰਿਹਾ ਹੈ। ਸ਼ੀਹਾਂ ਉਪਲ ਨੇ ਵਿਆਹ ਦਾ ਸ਼ਾਮਿਆਨਾ ਤਿਆਰ ਕੀਤਾ ਅਤੇ ਵਿਆਹ ਵਾਲੇ ਜੋੜੇ ਨੂੰ ਰੀਤੀ ਅਨੁਸਾਰ ਫੇਰੇ ਦੁਆਏ ਅਤੇ ਠੀਕ ਤਰ੍ਹਾਂ ਵਿਆਹ ਦੀ ਰਸਮ ਪੂਰੀ ਕੀਤੀ।

ਜਦੋਂ ਸ਼ੀਹਾਂ ਉਪਲ ਦੀ ਪਤਨੀ ਨੇ ਵਿਆਹ ਬਾਰੇ ਸੁਣਿਆ ਤਾਂ ਉਹ ਰੋਂਦੀ ਕਲਪਦੀ ਗੁਰੂ ਜੀ ਕੋਲ ਗਈ, "ਬਹੁਤ ਹੀ ਗਲਤ ਗੱਲ ਹੋ ਗਈ ਹੈ। ਮੈਂ ਇਸ ਆਦਮੀ ਦਾ ਪਿਛੋਕੜ, ਇਸ ਦੀ ਜਾਤ ਜਾਂ ਮਾਂ-ਪਿਓ ਬਾਰੇ ਕੁਝ ਨਹੀਂ ਜਾਣਦੀ, ਇਸ ਦੇ ਬਾਵਜੂਦ ਮੇਰੇ ਘਰ ਵਾਲੇ ਨੇ ਇਸ ਨੂੰ ਮੇਰੀ ਧੀ ਦੇ ਦਿੱਤੀ ਹੈ।" ਗੁਰੂ ਜੀ ਨੇ ਕਿਹਾ, "ਮੈਂ ਇਸ ਦਾ ਮਾਂ ਤੇ ਪਿਓ ਹਾਂ, ਮੇਰੀ ਜਾਤ ਇਸ ਦੀ ਜਾਤ ਹੈ। ਤੇਰੀ ਧੀ ਦਾ ਨਾਂ ਮਥੋ ਹੈ ਤੇ ਮੇਰੇ ਪੁੱਤਰ ਦਾ ਨਾਂ ਮੁਰਾਰੀ ਹੈ। ਲੋਕੀਂ ਇਹਨਾਂ ਦਾ ਨਾਂ ਬਾਅਦ ਵਿਚ ਇਕੱਠਾ ਬੜੇ ਆਦਰ ਨਾਲ ਲਿਆ ਕਰਨਗੇ। ਜੋ ਗੁਰੂ ਨਾਨਕ ਦੀ ਸ਼ਰਨ ਵਿਚ ਆ ਜਾਂਦੇ ਹਨ ਉਹ ਬੜੇ ਵੱਡਭਾਗੀ ਹੁੰਦੇ ਹਨ।" ਇਸ ਤੋਂ ਬਾਅਦ ਗੁਸੈਲੀ ਮਾਂ ਦਾ ਗੁੱਸਾ ਠੰਢਾ ਹੋਇਆ ਅਤੇ ਉਸ ਨੇ ਆਪਣੀ ਧੀ ਨੂੰ ਦਾਜ ਦੀਆਂ ਚੀਜ਼ਾਂ ਦਿੱਤੀਆਂ। ਗੁਰੂ ਜੀ ਨੇ ਮੁਰਾਰੀ ਨੂੰ ਕਿਹਾ, "ਹੁਣ ਘਰ ਜਾ, ਤੇ ਖੁਸ਼ਹਾਲ ਰਹਿ। ਮਨੁੱਖਾਂ ਨੂੰ ਸੱਚ ਨਾਮ ਦੇ ਕੇ ਉਹਨਾਂ ਦੀ ਰੱਖਿਆ ਕਰ। ਤੂੰ ਵੀ ਬੜਿਆਂ ਨੂੰ ਸਿੱਖ ਮੱਤ ਵਿਚ ਮਿਲਾਵੇਂਗਾ, ਧਨ ਤੇ ਦੈਵੀ ਸ਼ਕਤੀਆਂ ਤੇਰੇ ਹੁਕਮ ਦੀਆਂ ਪਾਬੰਦ ਹੋਣਗੀਆਂ।"

ਇਕ ਬ੍ਰਾਹਮਣ ਸੀ ਜਿਸ ਦਾ ਨਾਂ ਖੇਦਾ ਸੀ। ਉਹ ਦੁਰਗਾ ਦੇਵੀ ਦਾ ਏਨਾ ਪੱਕਾ ਭਗਤ ਸੀ ਕਿ ਹਰ ਵੇਲੇ ਉਸ ਦੀ ਉਸਤਤ ਵਿਚ ਗਾਉਂਦਾ ਰਹਿੰਦਾ ਸੀ। ਉਹ ਸਾਲ ਵਿਚ ਦੋ ਵਾਰੀ ਦੇਵੀ ਨੂੰ ਜਵਾਲਾ ਵਿਚ ਸਜੇ ਹੋਏ ਦੇਖਣ ਜਵਾਲਾ ਮੁਖੀ ਜਾਂਦਾ ਸੀ। ਇਕ ਵਾਰੀ ਗੋਇੰਦਵਾਲ ਵਿਚੋਂ ਲੰਘਦਿਆਂ ਉਸ ਨੂੰ ਗੁਰੂ ਜੀ ਦੇ ਦਰਸ਼ਨਾਂ ਦੀ ਜਗਿਆਸਾ ਹੋਈ ਤੇ ਉਹ ਗੋਇੰਦਵਾਲ ਠਹਿਰ ਗਿਆ। ਸਿੱਖਾਂ ਨੇ ਗੁਰੂ ਜੀ ਨੂੰ ਇਕ ਅਣਜਾਣ ਬੰਦੇ ਦੇ ਆਉਣ ਬਾਰੇ ਦੱਸਿਆ, ਪਰ ਉਹਨਾਂ ਨੇ ਹਮੇਸ਼ਾਂ ਦੀ ਤਰ੍ਹਾਂ ਕਿਹਾ ਕਿ ਉਹ ਖੇਦਾ ਨੂੰ ਮਿਲਣ ਲਈ ਤਾਂ ਹੀ ਇਜਾਜ਼ਤ ਦੇਣਗੇ ਜਦੋਂ ਉਹ ਲੰਗਰ ਵਿਚੋਂ ਭੋਜਨ ਕਰ ਚੁੱਕੇਗਾ। ਖੇਦਾ ਨੇ ਸੋਚਿਆ ਕਿ ਉਹ ਬ੍ਰਾਹਮਣ ਹੈ ਤੇ ਸਿਰਫ ਆਪਣੇ ਸੁੱਚੇ ਚੌਕੇ ਵਿਚ ਆਪਣਾ ਬਣਾਇਆ ਹੋਇਆ ਖਾਣਾ ਹੀ ਖਾ ਸਕਦਾ ਹੈ। ਉਹ ਉਸ ਲੰਗਰ ਵਿਚੋਂ ਕਿਸ ਤਰ੍ਹਾਂ ਭੋਜਨ ਕਰੇ, ਜਿਥੋਂ ਚਾਰਾਂ ਜਾਤਾਂ ਨੂੰ ਬਿਨਾਂ ਭੇਦ-ਭੇਵ ਦੇ ਖਾਣਾ ਖੁਆਇਆ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਉਸ ਨੂੰ ਆਪਣਾ ਮੁਕਤੀ ਦਾ ਰਾਹ ਛੱਡਣਾ ਪਏਗਾ। ਇਸ ਕਰਕੇ ਉਹ ਵਾਪਸ ਆਪਣੇ ਸਾਥੀਆਂ ਨਾਲ ਮਿਲ ਗਿਆ ਅਤੇ ਆਪਣਾ ਸਫਰ ਜਾਰੀ ਰੱਖਣ ਦਾ ਫੈਸਲਾ ਕੀਤਾ। ਇਹ ਤਹਿ ਕੀਤਾ ਗਿਆ ਕਿ ਉਹ ਸਾਰੇ ਦੂਸਰੇ ਦਿਨ ਅੱਗੇ ਰਵਾਨਾ ਹੋਣਗੇ।

ਰਾਤ ਨੂੰ ਉਸ ਨੇ ਆਪਣੀ ਪੂਜ ਦੇਵੀ ਨੂੰ ਬੜੇ ਭਿਆਨਕ ਰੂਪ ਵਿਚ ਆਪਣੇ ਸਾਹਮਣੇ ਵੇਖਿਆ। ਉਹ ਉਚੀ ਸਾਰੀ ਬੋਲਿਆ, "ਓ ਦੁਰਗਾ ਮਾਂ, ਮੈਨੂੰ ਬਚਾ ਲੈ, ਮੈਂ ਕਿਹੜੀ ਅਵੱਗਿਆ ਕੀਤੀ ਹੈ?" ਉਸ ਨੇ ਜਵਾਬ ਦਿੱਤਾ, "ਗੁਰੂ ਨਾਨਕ ਇਸ ਦੁਨੀਆਂ ਨੂੰ ਬਚਾਉਣ ਇਸ ਦੁਨੀਆਂ ਤੇ ਆਇਆ ਸੀ। ਗੁਰੂ ਅਮਰਦਾਸ ਉਹਨਾਂ ਦਾ ਸਰੂਪ ਹੁਣ ਗੁਰੂ ਦੀ ਗੱਦੀ ਤੇ ਹੈ। ਉਸ ਤੋਂ ਮੂੰਹ ਮੋੜ ਕੇ ਤੂੰ ਗੋਇੰਦਵਾਲ ਛੱਡ ਰਿਹਾ ਹੈਂ। ਇਸ ਕਰਕੇ ਮੈਂ ਤੇਰੇ ਸਾਹਮਣੇ ਆਈ ਹਾਂ। ਹੁਣ ਜਾ ਕੇ ਗੁਰੂ ਦੇ ਦਰਸ਼ਨ ਕਰ।" ਖੇਦਾ ਵਾਪਸ ਗਿਆ, ਗੁਰੂ ਜੀ ਦੇ ਲੰਗਰ ਤੋਂ ਭੋਜਨ ਕੀਤਾ ਤੇ ਫਿਰ ਉਸ ਨੂੰ ਗੁਰੂ

ਜੀ ਦੇ ਚਰਨਾਂ ਤੇ ਮੱਥਾ ਟੇਕਣ ਦੀ ਇਜਾਜ਼ਤ ਮਿਲੀ। ਗੁਰੂ ਜੀ ਦੇ ਪੁੱਛਣ ਤੇ ਉਸ ਨੇ ਆਪਣੀ ਸਾਰੀ ਵਿਥਿਆ ਸੁਣਾਈ। ਗੁਰੂ ਜੀ ਉਸ ਨੂੰ ਮਿਲ ਕੇ ਬਹੁਤ ਖ਼ੁਸ਼ ਹੋਏ ਅਤੇ ਉਸ ਨੂੰ ਹਰ ਤਰ੍ਹਾਂ ਦੀ ਹੌਸਲਾ ਅਫ਼ਜ਼ਾਈ ਦਿੱਤੀ। ਉਹਨਾਂ ਨੇ ਉਸ ਨੂੰ ਮੂਲ ਮੰਤਰ ਦਿੱਤਾ ਅਤੇ ਸਿੱਖੀ ਪ੍ਰਦਾਨ ਕੀਤੀ, ਮੁਕਤੀ ਦਿੱਤੀ ਅਤੇ ਦੂਸਰਿਆਂ ਨੂੰ ਮੁਕਤੀ ਦੇਣ ਦੀ ਸ਼ਕਤੀ ਦਿੱਤੀ। ਬਾਅਦ ਵਿਚ ਖੇਦਾ ਨੇ ਸਿੱਖ ਸਿਧਾਂਤਾਂ ਨੂੰ ਫੈਲਾਉਣ ਵਿਚ ਬਹੁਤ ਮਹੱਤਵਪੂਰਨ ਯੋਗਦਾਨ ਪਾਇਆ।

ਇਕ ਬੇਣੀ ਨਾਂ ਦਾ ਪੰਡਿਤ ਸੀ ਜੋ ਵੇਦ ਤੇ ਸ਼ਾਸਤਰਾਂ ਦੀ ਵਿਆਖਿਆ ਕਰਿਆ ਕਰਦਾ ਸੀ ਅਤੇ ਜਿਸ ਨੇ ਸੰਸਕ੍ਰਿਤ ਦੇ ਵਾਕ, ਬੋਧ, ਸ਼ਬਦ ਬੋਧ ਤੇ ਪਿੰਗਲ ਜ਼ਬਾਨੀ ਰਟੇ ਹੋਏ ਸਨ, ਉਹ ਭਾਰਤ ਦੀ ਯਾਤਰਾ ਕਰ ਰਿਹਾ ਸੀ ਤੇ ਉਸ ਨੂੰ ਆਪਣੇ ਆਤਮਿਕ ਗਿਆਨ ਦਾ ਬੜਾ ਹੰਕਾਰ ਸੀ। ਜਿਥੇ ਕਿਧਰੇ ਵੀ ਉਹ ਕਿਸੇ ਮਸ਼ਹੂਰ ਪੰਡਿਤ ਬਾਰੇ ਸੁਣਦਾ ਉਹ ਉਹਦੇ ਕੋਲ ਜਾ ਕੇ ਵਿਚਾਰ-ਵਟਾਂਦਰਾ ਕਰਦਾ ਤੇ ਉਸ ਨੂੰ ਹਰਾ ਕੇ ਉਸ ਦੀਆਂ ਸਾਰੀਆਂ ਪੁਸਤਕਾਂ ਨੂੰ ਆਪਣੇ ਕਬਜ਼ੇ ਵਿਚ ਲੈ ਲੈਂਦਾ। ਭਾਰਤ ਦੇ ਸਾਰੇ ਵੱਡੇ ਸ਼ਹਿਰਾਂ ਦੇ ਪੰਡਿਤਾਂ ਨੂੰ ਵਾਦ-ਵਿਵਾਦ ਵਿਚ ਹਰਾ ਕੇ ਉਹ ਗੋਇੰਦਵਾਲ ਵੱਲ ਆਇਆ। ਇਹ ਸੁਭਾਵਿਕ ਸੀ ਕਿ ਉਥੋਂ ਦੇ ਪੰਡਿਤਾਂ ਨੇ ਇਹੋ ਜਿਹੇ ਵਿਦਵਾਨ ਆਦਮੀ ਨਾਲ ਵਿਚਾਰ-ਵਟਾਂਦਰਾ ਕਰਨ ਤੋਂ ਇਨਕਾਰ ਕਰ ਦਿੱਤਾ ਜਿਸ ਨੇ ਇਤਨੀਆਂ ਜਿੱਤਾਂ ਪ੍ਰਾਪਤ ਕੀਤੀਆਂ ਹੋਣ। ਉਹਨਾਂ ਨੇ ਉਸ ਨੂੰ ਗੁਰੂ ਜੀ ਵੱਲ ਭੇਜ ਦਿੱਤਾ। ਗੁਰੂ ਜੀ ਨੇ ਉਸ ਨੂੰ ਆਸਨ ਦਿੱਤਾ ਅਤੇ ਪੁੱਛਿਆ ਕਿ ਉਹ ਕਿਸ ਤਰ੍ਹਾਂ ਉਹਨਾਂ ਨੂੰ ਮਿਲਣ ਆਇਆ ਹੈ। ਉਸ ਨੇ ਉਤਰ ਵਿਚ ਕਿਹਾ, "ਤੁਹਾਡੇ ਸਿੱਖ ਨਾ ਤਾਂ ਸੰਧਿਆ ਦੀ ਬੰਦਨਾ ਪੜ੍ਹਦੇ ਹਨ ਅਤੇ ਨਾ ਹੀ ਗਾਇਤਰੀ। ਉਹ ਤੀਰਥਾਂ ਤੇ ਨਹੀਂ ਜਾਂਦੇ, ਪ੍ਰਾਸਚਿਤ ਨਹੀਂ ਕਰਦੇ ਤੇ ਨਾ ਹੀ ਹਿੰਦੂਆਂ ਦੇ ਹੋਰ ਧਾਰਮਿਕ ਫਰਜ਼ ਨਿਭਾਉਂਦੇ ਹਨ, ਉਹਨਾਂ ਦੀ ਮੁਕਤੀ ਕਿਸ ਤਰ੍ਹਾਂ ਹੋਵੇਗੀ। ਗੁਰੂ ਜੀ ਨੇ ਉਤਰ ਦਿੱਤਾ, "ਇਹ ਕਰਮ ਸੰਸਾਰ ਦੇ ਪਹਿਲੇ ਤਿੰਨ ਯੁੱਗਾਂ ਲਈ ਉਚਿਤ ਸਨ ਪਰ ਹੁਣ ਚੌਥੇ ਯੁੱਗ ਵਿਚ ਇਹਨਾਂ ਦਾ ਕੋਈ ਲਾਭ ਨਹੀਂ। ਇਸ ਸਮੇਂ ਸਿਰਫ ਇਕ ਨਾਮ ਹੀ ਮੁਕਤੀ ਦੁਆ ਸਕਦਾ ਹੈ। ਭਗਤੀ ਹੀ ਮੁਕਤੀ ਦਾ ਮਾਰਗ ਹੈ ਅਤੇ ਇਹ ਗੁਰੂ ਦੀ ਅਗਵਾਈ ਹੇਠ ਹੀ ਸਭ ਤੋਂ ਪੂਰੀ ਤਰ੍ਹਾਂ ਕੀਤੀ ਜਾ ਸਕਦੀ ਹੈ। ਭਗਤੀ ਤੋਂ ਬਿਨਾਂ ਸਭ ਕਰਮ-ਕਾਂਡ ਵਿਅਰਥ ਹਨ। ਜਿਵੇਂ ਦੀਵੇ ਦੀ ਰੌਸ਼ਨੀ ਹਨੇਰੇ ਵਿਚ ਹੀ ਦਿਖਾਈ ਦਿੰਦੀ ਹੈ ਅਤੇ ਬੀਜ ਸਿਰਫ ਇਕ ਵਿਸ਼ੇਸ਼ ਮੌਸਮ ਵਿਚ ਹੀ ਪੁੰਗਰਦਾ ਹੈ। ਝੂਠੇ ਹੰਕਾਰ ਨੂੰ ਤਿਆਗ ਦਿਉ ਅਤੇ ਇਹੋ ਜਿਹੀ ਭਗਤੀ ਕਰੋ ਜਿਸ ਨਾਲ ਤੁਹਾਡਾ ਮਨ ਰੱਬ ਦੇ ਪਿਆਰ ਵਿਚ ਭਿੱਜ ਜਾਵੇ। ਤੁਸੀਂ ਇਕ ਪੰਡਿਤ ਹੋ, ਹੁਣ ਮੇਰੇ ਸਵਾਲਾਂ ਦਾ ਉਤਰ ਦਿਓ :

ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੬੧)*

ਇਹ ਸੁਣ ਕੇ ਪੰਡਿਤ ਨੇ ਆਪਣੇ ਆਪ ਵਿਚ ਸੋਚਿਆ "ਮੈਂ ਤਾਂ ਐਵੇਂ ਹੀ ਆਪਣੀ ਅਕਲਮੰਦੀ ਦੇ ਹੰਕਾਰ ਦੀ ਧਾਰਾ ਵਿਚ ਵਹਿ ਗਿਆ ਸੀ। ਹੁਣ ਜਦ ਮੇਰੇ ਕੋਲ ਗੁਰੂ ਦੀ ਸਿੱਖਿਆ ਦਾ ਬੇੜਾ ਹੈ ਤਾਂ ਮੈਂ ਇਸ ਤੇ ਸਵਾਰ ਹੋ ਕੇ ਦੁਨੀਆਂ ਦੇ ਭਵਸਾਗਰ ਨੂੰ ਪਾਰ ਕਰਕੇ ਮੁਕਤੀ ਪ੍ਰਾਪਤ ਕਰਾਂਗਾ।" ਪੰਡਿਤ ਦੀ ਖੁਸ਼ਕਿਸਮਤੀ ਦਾ ਸਿਤਾਰਾ ਚਮਕ ਪਿਆ ਸੀ; ਉਸ ਨੇ ਗੁਰੂ ਜੀ ਦੀ ਸ਼ਰਨ ਲਈ ਬੇਨਤੀ ਕੀਤੀ ਤੇ ਉਸ ਦਾ ਫਲ ਵੀ ਉਸ ਨੂੰ ਮਿਲ ਗਿਆ। ਹੱਥ ਜੋੜ ਕੇ ਉਸ ਨੇ ਫਿਰ ਗੁਰੂ ਜੀ ਨੂੰ ਕਿਹਾ, "ਮਹਾਰਾਜ, ਮੈਂ ਪੜ੍ਹ-ਪੜ੍ਹ ਕੇ ਪੰਡਿਤ ਤਾਂ ਬਣ ਗਿਆ ਸੀ ਪਰ ਅਸਲੀ ਗਿਆਨ ਦਾ ਮਤਲਬ

ਹਾਲੇ ਤਕ ਮੈਨੂੰ ਸਮਝ ਵਿਚ ਨਹੀਂ ਆਇਆ ਸੀ ਤੀਰਥਾਂ, ਪਸ਼ਚਾਤਾਪਾਂ ਤੇ ਸ਼ਾਸਤਰਾਂ ਨੂੰ ਪੜ੍ਹ ਪੜ੍ਹ ਕੇ ਮੇਰੀਆਂ ਅੱਖਾਂ ਅੱਗੇ ਪਰਦਾ ਪਿਆ ਹੋਇਆ ਸੀ ਅਤੇ ਮੈਂ ਬੁੱਤ ਪੂਜਾ ਤੇ ਹੰਕਾਰ ਵਿਚ ਇਤਨਾ ਲੀਨ ਹੋ ਗਿਆ ਸੀ ਕਿ ਮੇਰੇ ਕੋਲ ਕੋਈ ਸੱਚੀ ਭਗਤੀ ਨਹੀਂ ਸੀ। ਮੈਂ ਹੁਣ ਤੁਹਾਡੀ ਸ਼ਰਨ ਵਿਚ ਆ ਗਿਆ ਹਾਂ, ਮੈਨੂੰ ਸਿੱਖਿਆ ਦਿਉ ਤੇ ਬਚਾ ਲਉ।" ਪੰਡਿਤ ਆਪਣੀਆਂ ਕਿਤਾਬਾਂ ਦਾ ਬੋਝ ਉਤਾਰ ਕੇ, ਨਿਮਰਤਾ ਨਾਲ ਗੁਰੂ ਜੀ ਦੇ ਚਰਨਾਂ ਵਿਚ ਆਤਮਿਕ ਸਿੱਖਿਆ ਲੈਣ ਲਈ ਬੈਠ ਗਿਆ। ਉਸ ਦੀ ਸਮਝ ਦੇ ਦਰਵਾਜ਼ੇ ਖੁੱਲ੍ਹ ਗਏ ਅਤੇ ਉਹ ਭਗਤੀ ਨਾਲ ਭਰਪੂਰ ਹੋ ਗਿਆ। ਇਸ ਤਰ੍ਹਾਂ ਗੁਰੂ ਜੀ ਦੀ ਕਿਰਪਾ ਨਾਲ ਉਸ ਨੇ ਜਿਉਂਦਿਆਂ ਹੀ ਮੁਕਤੀ ਪਾ ਲਈ ਤੇ ਧੰਨਵਾਦੀ ਹੋ ਕੇ ਜਾਣ ਦੀ ਆਗਿਆ ਲਈ।

## ਕਾਂਡ ਬਾਰ੍ਹਵਾਂ

ਗੋਇੰਦਵਾਲ ਤੋਂ ਸੱਤ ਕੋਹ ਦੂਰ ਤਲਵੰਡੀ ਪਿੰਡ ਵਿਚ ਇਕ ਪ੍ਰੇਮਾ ਨਾਂ ਦਾ ਬੜਾ ਸਿਦਕੀ ਸਿੱਖ ਰਹਿੰਦਾ ਸੀ। ਉਹ ਲੰਗੜਾ ਸੀ ਪਰ ਉਹ ਖੂੰਡੀ ਨਾਲ ਚਲ ਸਕਦਾ ਸੀ। ਉਹ ਹਰ ਰੋਜ਼ ਦੁੱਧ ਦਾ ਘੜਾ ਗੁਰੂ ਜੀ ਕੋਲ ਲੈ ਕੇ ਜਾਂਦਾ ਸੀ, ਕੁਝ ਤਾਂ ਉਹ ਆਪ ਪੀ ਲੈਂਦੇ ਅਤੇ ਬਾਕੀ ਦਾ ਲੰਗਰ ਵਿਚ ਵੰਡ ਦਿੰਦੇ। ਇਕ ਦਿਨ ਬਰਸਾਤ ਦੀ ਸਿਖਰ ਦੇ ਮੌਸਮ ਵਿਚ ਜਦੋਂ ਕਿ ਸੜਕਾਂ ਚਿੱਕੜ ਨਾਲ ਭਰੀਆਂ ਸਨ ਉਹ ਹਮੇਸ਼ਾਂ ਦੀ ਤਰ੍ਹਾਂ ਆਪਣੀ ਭੇਟਾ ਲੈ ਕੇ ਚਲ ਪਿਆ। ਪਿੰਡ ਦਾ ਚੌਧਰੀ ਅਕਸਰ ਉਸ ਨੂੰ ਆਉਂਦਿਆਂ ਜਾਂਦਿਆਂ ਵੇਖਿਆ ਕਰਦਾ ਸੀ। ਉਸ ਦਿਨ ਚੌਧਰੀ ਖਾਸ ਕਰਕੇ ਘਰ ਹੀ ਰਿਹਾ ਅਤੇ ਕਿਉਂਕਿ ਕੁਝ ਹੋਰ ਕਰਨ ਲਈ ਨਹੀਂ ਸੀ ਇਸ ਕਰਕੇ ਉਹ ਸਿੱਖ ਉਤੇ ਨਿਗਾਹ ਰੱਖਣ ਲੱਗ ਪਿਆ। ਅੱਖ ਬਚਾਅ ਕੇ ਉਸ ਨੇ ਉਸ ਦੀ ਖੂੰਡੀ ਲੈ ਲਈ ਤੇ ਉਸ ਨੂੰ ਕਹਿਣ ਲੱਗਾ, "ਅੱਜ ਤੂੰ ਨਾ ਜਾ ਅੱਜ ਜ਼ਮੀਨ ਤੇ ਬਹੁਤ ਚਿੱਕੜ ਹੈ। ਜੇ ਤੂੰ ਜਾਣ ਦੀ ਜ਼ਿੱਦ ਕੀਤੀ ਤਾਂ ਤੂੰ ਡਿੱਗ ਕੇ ਮਰ ਜਾਵੇਂਗਾ।" ਦੂਸਰੇ ਆਦਮੀ ਨੇ ਉਸ ਨੂੰ ਕਿਹਾ, "ਤੇਰਾ ਗੁਰੂ ਏਨਾ ਕਰਾਮਾਤੀ ਹੈ, ਤੇਰੀ ਲੱਤ ਠੀਕ ਕਿਉਂ ਨਹੀਂ ਕਰ ਦਿੰਦਾ ? ਜੇਕਰ ਉਹ ਇਹ ਨਹੀਂ ਕਰ ਸਕਦਾ ਤਾਂ ਤੈਨੂੰ ਅਗਲੇ ਜਹਾਨ ਕਿਵੇਂ ਬਚਾਏਗਾ ?" ਪ੍ਰੇਮਾ ਨੇ ਬੇਨਤੀ ਕੀਤੀ ਕਿ ਉਹ ਉਸ ਨੂੰ ਗੁਰੂ ਜੀ ਕੋਲ ਹਰ ਰੋਜ਼ ਦੀ ਤਰ੍ਹਾਂ ਜਾਣ ਦੇਣ। ਉਹਨਾਂ ਦੇ ਬੇਤੁਕੇ ਸੁਆਲਾਂ ਦੇ ਜਵਾਬ ਵਿਚ ਪ੍ਰੇਮਾ ਨੇ ਕਿਹਾ ਕਿ ਉਹ ਆਪਣੀ ਲੱਤ ਨੂੰ ਠੀਕ ਕਰਵਾਉਣ ਲਈ ਸਿੱਖ ਨਹੀਂ ਬਣਿਆ ਅਤੇ ਉਸ ਨੇ ਗੁਰੂ ਜੀ ਨੂੰ ਕਦੀ ਨਵੀਂ ਲੱਤ ਬਾਰੇ ਨਹੀਂ ਕਿਹਾ। ਉਸ ਨੂੰ ਸਤਾਉਣ ਵਾਲੇ ਕੁਝ ਦੇਰ ਤਕ ਉਸ ਨੂੰ ਤੰਗ ਕਰਦੇ ਰਹੇ ਅਤੇ ਬਾਅਦ ਵਿਚ ਉਸ ਦੀ ਖੂੰਡੀ ਉਸ ਨੂੰ ਵਾਪਸ ਦੇ ਦਿੱਤੀ। ਜਿਸ ਦੇ ਬਾਅਦ ਉਹ ਸਾਰਾ ਜ਼ੋਰ ਲਗਾ ਕੇ ਜਲਦੀ ਜਲਦੀ ਗੁਰੂ ਜੀ ਕੋਲ ਗਿਆ। ਪ੍ਰੇਮਾ ਨੇ ਸਾਰੀ ਕਹਾਣੀ ਸੁਣਾਈ। ਕਿਸ ਤਰ੍ਹਾਂ ਉਹ ਚੌਧਰੀ ਦੀਆਂ ਬੇਹੂਦਾ ਛੇੜਖਾਨੀਆਂ ਕਰਕੇ ਦੇਰ ਨਾਲ ਪਹੁੰਚਿਆ ਹੈ। ਇਸ ਗੱਲ ਤੇ ਗੁਰੂ ਜੀ ਨੇ ਕਿਹਾ ਕਿ ਉਸ ਦੀ ਲੱਤ ਠੀਕ ਹੋਣੀ ਚਾਹੀਦੀ ਹੈ। ਗੁਰੂ ਜੀ ਕਹਿੰਦੇ ਰਹੇ, "ਦਰਿਆ ਦੇ ਕਿਨਾਰੇ ਤੇ ਇਕ ਮੁਸਲਮਾਨ ਫ਼ਕੀਰ ਹੁਸੈਨੀ ਸ਼ਾਹ ਰਹਿੰਦਾ ਹੈ। ਜਾ ਤੇ ਉਸ ਨੂੰ ਕਹਿ ਕਿ ਗੁਰੂ ਨੇ ਉਸ ਨੂੰ ਤੁਹਾਡੇ ਕੋਲ ਪੂਰੀ ਤਰ੍ਹਾਂ ਠੀਕ ਹੋਣ ਲਈ ਭੇਜਿਆ ਹੈ।"

ਹੁਸੈਨੀ ਸ਼ਾਹ ਇਕੱਲਾ ਰਹਿੰਦਾ ਸੀ ਅਤੇ ਕਿਸੇ ਨੂੰ ਵੀ ਆਪਣੇ ਕੋਲ ਨਹੀਂ ਸੀ ਆਉਣ ਦਿੰਦਾ ਪਰ ਗੁਰੂ ਦੀ ਕ੍ਰਿਪਾ ਨਾਲ ਉਸ ਨੇ ਪ੍ਰੇਮਾ ਨੂੰ ਅੰਦਰ ਆਉਣ ਦਿੱਤਾ ਅਤੇ ਆਪਣੇ ਕੋਲ ਬੈਠਣ

ਦੀ ਇਜਾਜ਼ਤ ਦਿੱਤੀ। ਜਦੋਂ ਪ੍ਰੇਮਾ ਨੇ ਆਪਣੀ ਗੱਲ ਪੂਰੀ ਦੱਸ ਲਈ ਤਾਂ ਫ਼ਕੀਰ ਨੇ ਉਸ ਨੂੰ ਝਾੜਨ ਲਈ ਸੋਟੀ ਫੜ ਲਈ ਜਿਸ ਤਰ੍ਹਾਂ ਉਹ ਹੋਰ ਆਉਣ ਵਾਲਿਆਂ ਨਾਲ ਕਰਦਾ ਸੀ ਜੋ ਉਸ ਦੇ ਇਕਾਂਤ ਵਿਚ ਵਿਘਨ ਪਾਉਂਦੇ ਸਨ। ਪ੍ਰੇਮਾ ਉਸ ਦੀਆਂ ਹਰਕਤਾਂ ਵੇਖ ਰਿਹਾ ਸੀ, ਇਸ ਕਰਕੇ ਉਹ ਉਥੋਂ ਦੌੜ ਪਿਆ ਤੇ ਜਲਦੀ ਵਿਚ ਆਪਣੀ ਖੂੰਡੀ ਲੈਣਾ ਭੁੱਲ ਗਿਆ। ਆਪਣੀ ਪੂਰੀ ਲੱਤ ਵੇਖ ਕੇ ਉਹ ਬਹੁਤ ਹੈਰਾਨ ਤੇ ਖੁਸ਼ ਹੋਇਆ। ਪ੍ਰੇਮਾ ਫਿਰ ਫ਼ਕੀਰ ਕੋਲ ਗਿਆ ਉਸ ਦੇ ਅੱਗੇ ਜ਼ਮੀਨ ਤੇ ਢਹਿ ਪਿਆ ਅਤੇ ਇਸ ਤਰ੍ਹਾਂ ਉਸ ਦੀ ਲੱਤ ਅਜੀਬ ਤੇ ਅਣ ਰਵਾਇਤੀ ਢੰਗ ਨਾਲ ਠੀਕ ਕਰਨ ਲਈ ਬਹੁਤ ਸ਼ੁਕਰਗੁਜ਼ਾਰ ਹੋਇਆ। ਹੁਸੈਨੀ ਨੇ ਬੜੀ ਨਿਮਰਤਾ ਨਾਲ ਠੀਕ ਕਰਨ ਦੀ ਸਾਰੀ ਵਡਿਆਈ ਅਸਵੀਕਾਰ ਕੀਤੀ ਅਤੇ ਕਿਹਾ, "ਤੇਰੀ ਲੱਤ ਤਾਂ ਉਦੋਂ ਹੀ ਠੀਕ ਹੋ ਗਈ ਸੀ ਜਿਸ ਪਲ ਗੁਰੂ ਨੇ ਤੈਨੂੰ ਮੇਰੇ ਕੋਲ ਆਉਣ ਲਈ ਕਿਹਾ ਸੀ। ਪਰ ਉਨ੍ਹਾਂ ਨੇ ਮੈਨੂੰ ਦੈਵੀ ਸ਼ਕਤੀਆਂ ਦਾ ਇਸਤੇਮਾਲ ਕਰਨ ਲਈ ਅੱਗੇ ਕੀਤਾ ਹੋਇਆ ਹੈ। ਮੇਰੇ ਵਰਗੇ ਰੱਬ ਦੇ ਕਈ ਦਾਸ ਹਨ ਪਰ ਮੈਨੂੰ ਯਕੀਨ ਹੈ ਕਿ ਗੁਰੂ ਵਰਗਾ ਪੂਰਨ ਤੇ ਸਰਬ-ਸ਼ਕਤੀਮਾਨ ਹੋਰ ਕੋਈ ਨਹੀਂ।" ਇਸ ਤਰ੍ਹਾਂ ਧਰਮੀ ਮੁਸਲਮਾਨ ਵੀ ਗੁਰੂ ਜੀ ਦੀ ਆਤਮਿਕ ਮਹਾਨਤਾ ਦੀ ਗਵਾਹੀ ਭਰਦੇ ਸਨ।

ਗੁਰੂ ਜੀ ਰੱਬੀ ਗਿਆਨ ਦਾ ਸਾਗਰ ਸਨ ਜਿਸ ਵਿਚ ਧਾਰਮਿਕ ਗੁਣ ਤੇ ਰੱਬੀ ਗਿਆਨ ਦੇ ਕਈ ਹੀਰੇ ਮੌਜੂਦ ਸਨ ਜੋ ਵੀ ਨਿਸ਼ਚੇ ਨਾਲ ਉਸ ਵਿਚ ਟੁੱਬੀ ਲਾਉਂਦਾ ਉਸ ਨੂੰ ਉਸ ਦਾ ਵੱਡਾ ਫਲ ਮਿਲਦਾ। ਇਕ ਦਿਨ ਭਾਈ ਬੁੱਢਾ ਜੀ ਤੇ ਹੋਰ ਸਿੱਖਾਂ ਨੇ ਢੁੱਕਵਾਂ ਮੌਕਾ ਵੇਖ ਕੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਕ੍ਰਿਪਾ ਕਰਕੇ ਆਪਣੇ ਧਰਮ ਦੇ ਅਸੂਲਾਂ ਨੂੰ ਵਿਸਥਾਰ ਨਾਲ ਦੱਸਣ। ਗੁਰੂ ਜੀ ਨੇ ਕਿਹਾ, "ਜਦੋਂ ਰਾਤ ਦਾ ਇਕ ਪਹਿਰ ਹਾਲੇ ਰਹਿੰਦਾ ਹੋਵੇ ਤਾਂ ਮੇਰੇ ਸਿੱਖ ਉਠਣ ਤੇ ਇਸ਼ਨਾਨ ਕਰਕੇ, ਇਕਾਂਤ ਵਿਚ ਸਿਮਰਨ ਕਰਨ ਲਈ ਬੈਠ ਜਾਣ। ਉਹ ਗੁਰੂ ਦੇ ਸ਼ਬਦਾਂ ਦਾ ਵਿਚਾਰ ਕਰਨ ਅਤੇ ਸਵੇਰ ਹੋਣ ਤੱਕ ਰੱਬ ਦਾ ਨਾਮ ਜਪਣ। ਆਪਣੀ ਨੇਕ ਕਮਾਈ ਵਿਚੋਂ ਪਵਿੱਤਰ ਮਨੁੱਖਾਂ ਦੀ ਸੇਵਾ ਕਰਨ ਤੇ ਕਦੀ ਵੀ ਪਰਾਈ ਇਸਤਰੀ ਤੇ ਪਰਾਈ ਜਾਇਦਾਦ (ਧਨ) ਨੂੰ ਗ੍ਰਹਿਣ ਨਾ ਕਰਨ। ਉਹ ਆਪਣੇ ਮੂੰਹ ਤੋਂ ਕਦੀ ਵੀ ਤਲਖ ਸ਼ਬਦ ਨਾ ਉਚਾਰਨ ਤੇ ਝੂਠ ਜਾਂ ਨਿੰਦਾ ਨਾ ਕਰਨ। ਜਦੋਂ ਸਭ ਖੁਸ਼ੀ ਮਨਾਉਣ ਤਾਂ ਉਹ ਵੀ ਖੁਸ਼ ਹੋਣ। ਉਹ ਭੁੱਖ ਤੋਂ ਬਿਨਾਂ ਨਾ ਖਾਣ ਤੇ ਨੀਂਦ ਤੋਂ ਬਿਨਾਂ ਨਾ ਸੌਣ, ਕਿਉਂਕਿ ਬੇਲੋੜਾ ਖਾਣ ਨਾਲ ਬਿਮਾਰੀ ਲਗਦੀ ਹੈ ਤੇ ਬੇਲੋੜਾ ਸੌਣ ਨਾਲ ਉਮਰ ਘਟਦੀ ਹੈ। ਉਹ ਕਦੀ ਵੀ ਇਕ ਪਲ ਲਈ ਵੀ ਸੱਚੇ ਨਾਮ ਨੂੰ ਨਾ ਵਿਸਾਰਨ। ਉਹ ਰੱਬ ਦਾ ਭਾਣਾ ਮੰਨਣ ਅਤੇ ਇਹ ਸੋਚ ਕੇ ਕਿ ਜੋ ਵੀ ਰੱਬ ਕਰਦਾ ਹੈ ਉਹ ਉਚਿਤ ਕਰਦਾ ਹੈ ਇਸ ਕਰਕੇ ਕਦੀ ਰੱਬ ਨੂੰ ਦੋਸ਼ ਨਾ ਦੇਣ। ਉਹਨਾਂ ਦੇ ਮਨ ਦਾ ਟਿਕਾਅ ਹਮੇਸ਼ਾਂ ਬਣਿਆ ਰਹੇ ਤੇ ਹੰਕਾਰ, ਕਾਮ, ਕ੍ਰੋਧ ਤੇ ਲਾਲਚ ਤੇ ਹਮੇਸ਼ਾਂ ਉਹਨਾਂ ਦਾ ਕਾਬੂ ਰਹੇ। ਜੋ ਕੁਝ ਠੀਕ ਤਰ੍ਹਾਂ ਉਹਨਾਂ ਨੂੰ ਮਿਲੇ ਉਸ ਤੇ ਸੰਤੋਖ ਕਰਨ। ਉਹਨਾਂ ਦੇ ਮਨ ਵਿਚ ਕਦੀ ਇਹ ਇੱਛਾ ਨਾ ਆਵੇ ਕਿ ਉਹਨਾਂ ਦੇ ਚੰਗੇ ਕੰਮਾਂ ਦਾ ਸਭ ਨੂੰ ਪਤਾ ਲੱਗੇ ਕਿਉਂਕਿ ਚੰਗੇ ਕੰਮਾਂ ਦਾ ਲਾਭ ਫਿਰ ਪ੍ਰਾਪਤ ਨਹੀਂ ਹੋਵੇਗਾ ਅਤੇ ਫੋਕਾ ਅਭਿਮਾਨ ਉਹਨਾਂ ਦੇ ਹੋਰ ਪਾਪਾਂ ਵਿਚ ਜਮਾਂ ਹੋ ਜਾਏਗਾ। ਉਹ ਕਦੀ ਵੀ ਪ੍ਰਮਾਤਮਾ ਦੀ ਜਾਂ ਗੁਰੂ ਦੀ ਨਿੰਦਾ ਨਾ ਸੁਣਨ ਤੇ ਨਿੰਦਾ ਕਰਨ ਵਾਲਿਆਂ ਦੀ ਸੰਗਤ ਨਾ ਕਰਨ। ਉਹ ਕਪਟ, ਈਰਖਾ ਤੇ ਲਾਲਚ ਤੋਂ ਦੂਰ ਰਹਿਣ ਅਤੇ ਰੱਬ ਦੀ ਬੰਦਗੀ ਨੂੰ ਹੀ ਮੁਕਤੀ ਦਾ ਸਾਧਨ ਸਮਝਣ। ਉਹ ਆਪਣੇ ਅਗਲੇ ਸਮੇਂ ਦੀ ਖੁਸ਼ੀ ਲਈ ਹਮੇਸ਼ਾਂ ਪਾਵਨ ਮਨੁੱਖਾਂ ਦੀ ਸੰਗਤ ਕਰਨ,

ਗੁਰੂ ਦੇ ਸ਼ਬਦਾਂ ਨਾਲ ਪਿਆਰ ਕਰਨ ਅਤੇ ਉਹਨਾਂ ਨੂੰ ਪੜ੍ਹ ਕੇ ਸੁਣ ਕੇ ਖੁਸ਼ ਹੋਣ। ਉਹ ਗੁਰੂ ਦੇ ਕਹੇ ਤੇ ਚਲਣ ਤਾਂ ਹੀ ਉਹਨਾਂ ਨੂੰ ਮੁਕਤੀ ਪ੍ਰਾਪਤ ਹੋਵੇਗੀ।"

ਜਦੋਂ ਵੀ ਜੇਠਾ ਜੀ ਦੇ ਛੋਟੇ ਪੁੱਤਰ ਅਰਜਨ ਨੂੰ ਗੁਰੂ ਜੀ ਕੋਲ ਲਿਆਂਦਾ ਜਾਂਦਾ ਤਾਂ ਉਹ ਉਸ ਨੂੰ ਗਲਵਕੜੀ ਵਿਚ ਲੈਂਦੇ ਤੇ ਬਹੁਤ ਪਿਆਰ ਕਰਦੇ। ਇਕ ਦਿਨ ਗੁਰੂ ਜੀ ਖਾਣਾ ਖਾ ਰਹੇ ਸਨ, ਅਰਜਨ ਰਿੜਦਾ ਰਿੜਦਾ ਉਹਨਾਂ ਦੇ ਕਮਰੇ ਵਿਚ ਆਇਆ ਤੇ ਉਹਨਾਂ ਦੀ ਥਾਲੀ ਵਿਚ ਹੱਥ ਪਾਣ ਲੱਗ ਪਿਆ। ਸਿੱਖ ਬੱਚੇ ਨੂੰ ਪਰ੍ਹੇ ਲੈ ਗਏ ਪਰ ਉਹ ਫਿਰ ਵਾਪਸ ਆ ਕੇ ਉਸੇ ਤਰ੍ਹਾਂ ਹੀ ਕਰਨ ਲੱਗ ਪਿਆ। ਉਸ ਨੂੰ ਫਿਰ ਪਰ੍ਹੇ ਕੀਤਾ ਗਿਆ ਪਰ ਉਹ ਫਿਰ ਤੀਸਰੀ ਵਾਰ ਵਾਪਸ ਆ ਗਿਆ ਤੇ ਗੁਰੂ ਜੀ ਨੇ ਆਪਣੀ ਥਾਲੀ ਵਿਚੋਂ ਉਸ ਨੂੰ ਵਾਧੂ ਛੱਡਿਆ ਖਾਣਾ ਦੇ ਦਿੱਤਾ। ਗੁਰੂ ਜੀ ਨੇ ਕਿਹਾ, "ਥਾਲੀ ਦੇ ਵਾਰਸ ਏਧਰ ਆ, ਤੂੰ ਥਾਲੀ ਲੈਣੀ ਏ?" ਗੁਰੂ ਜੀ ਦੇ ਇਹਨਾਂ ਸ਼ਬਦਾਂ ਤੋਂ ਸਿੱਖ ਸਮਝ ਗਏ ਕਿ ਗੁਰੂ ਜੀ ਨੇ ਅਰਜਨ ਨੂੰ ਗੁਰਿਆਈ ਦੀ ਉਚ ਪਦਵੀ ਦੇ ਉਤਰਾਧਿਕਾਰੀ ਹੋਣ ਦੀ ਭਵਿੱਖਬਾਣੀ ਕੀਤੀ ਹੈ।

ਇਕ ਦਿਨ ਗੁਰੂ ਜੀ ਨੂੰ ਖਾਣਾ ਖਾਂਦਿਆਂ ਵੇਖ ਕੇ ਭਾਈ ਬੁੱਢਾ ਜੀ ਨੇ ਉਹਨਾਂ ਨੂੰ ਕਿਹਾ, "ਕੀ ਇਹ ਠੀਕ ਹੈ ਸਿੱਖ ਤਾਂ ਸੁਆਦੀ ਪਦਾਰਥ ਖਾਣ ਤੇ ਤੁਸੀਂ ਦਰੜਾ ਖਾਣੇ ਤੇ ਨਿਰਬਾਹ ਕਰੋ ? ਇਹ ਹੁਕਮ ਜਾਰੀ ਕਰੋ ਕਿ ਜੋ ਤੁਸੀਂ ਖਾਂਦੇ ਹੋ, ਉਹ ਹੀ ਤੁਹਾਡੇ ਲੰਗਰ ਵਿਚੋਂ ਖੁਆਇਆ ਜਾਵੇ?" ਗੁਰੂ ਜੀ ਨੇ ਉੱਤਰ ਦਿੱਤਾ, "ਭਾਈ ਬੁੱਢਾ ! ਤੂੰ ਇਹ ਸਮਝਦਾ ਹੈ ਕਿ ਮੇਰੇ ਤੇ ਮੇਰੇ ਸਿੱਖਾਂ ਵਿਚ ਫ਼ਰਕ ਹੈ। ਜੋ ਸਿੱਖ ਖਾਂਦੇ ਹਨ ਮੈਂ ਉਸ ਦੇ ਸੁਆਦ ਦਾ ਅਨੰਦ ਲੈਂਦਾ ਹਾਂ।" ਫਿਰ ਸਾਰਿਆਂ ਨੂੰ ਇਹ ਯਕੀਨ ਹੋ ਗਿਆ ਕਿ ਜੋ ਸਿੱਖਾਂ ਦੇ ਮੂੰਹ ਵਿਚ ਜਾਂਦਾ ਹੈ ਉਹ ਗੁਰੂ ਜੀ ਨੂੰ ਲਗਦਾ ਹੈ। ਇਸ ਮੌਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਬਾਣੀ ਉਚਾਰੀ ਹੈ :

ਮਾਤਾ ਪ੍ਰੀਤਿ ਕਰੇ ਪੁਤੁ ਖਾਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੪)*

ਗੁਰੂ ਜੀ ਦੀ ਪ੍ਰਸਿੱਧੀ ਸੁਣ ਕੇ ਦਿੱਲੀ ਦੇ ਕੋਲ ਰਹਿਣ ਵਾਲੇ ਦੋ ਆਦਮੀ ਫਿਰੀਆ ਤੇ ਕਟਾਰਾ ਗੁਰੂ ਜੀ ਕੋਲ ਗੋਇੰਦਵਾਲ ਆਏ ਤੇ ਉਹਨਾਂ ਨੇ ਬੜੀ ਲਗਨ ਨਾਲ ਸੇਵਾ ਕੀਤੀ। ਗੁਰੂ ਜੀ ਬਹੁਤ ਖੁਸ਼ ਹੋਏ ਤੇ ਇਕ ਦਿਨ ਕਹਿਣ ਲੱਗੇ, "ਤੁਹਾਨੂੰ ਮੇਰੇ ਧਰਮ ਦਾ ਪੂਰਾ ਗਿਆਨ ਹੋ ਗਿਆ ਹੈ, ਤੁਸੀਂ ਹੁਣ ਆਪਣੇ ਦੇਸ਼ ਜਾਓ ਤੇ ਸੱਚੇ ਨਾਮ ਦਾ ਪ੍ਰਚਾਰ ਕਰੋ ਤੇ ਲੋਕਾਂ ਨੂੰ ਮੁਕਤੀ ਦਾ ਰਾਹ ਦੱਸੋ।" ਉਹਨਾਂ ਨੇ ਦਲੀਲ ਦਿੱਤੀ, "ਸੱਚੇ ਪਾਤਸ਼ਾਹ, ਸਾਡੇ ਦੇਸ਼ ਦੇ ਲੋਕੀ ਕੰਨ ਪਾਟੇ ਜੋਗੀਆਂ ਨੂੰ ਮੰਨਦੇ ਹਨ। ਜੋਗੀ ਉਹਨਾਂ ਨੂੰ ਜਾਦੂ-ਟੂਣਿਆਂ ਨਾਲ ਧੋਖਾ ਦਿੰਦੇ ਹਨ ਤੇ ਇਸ ਦੇ ਫਲਸਰੂਪ ਲੋਕਾਂ ਨੂੰ ਭਗਤੀ, ਗੁਰੂ ਦੇ ਸ਼ਬਦਾਂ ਜਾਂ ਰੱਬੀ ਗਿਆਨ ਬਾਰੇ ਕੁਝ ਪਤਾ ਨਹੀਂ ਹੈ। ਉਹ ਕਬਰਾਂ ਤੇ ਮੜੀਆਂ ਨੂੰ ਪੂਜਦੇ ਹਨ ਅਤੇ ਸੱਚੇ ਧਰਮ ਦੇ ਵਿਰੁੱਧ ਹਨ ਅਤੇ ਉਹਨਾਂ ਨੂੰ ਹੋਰ ਕੋਈ ਨਹੀਂ ਸਿਰਫ ਸੱਚਾ ਗੁਰੂ ਆਪ ਹੀ ਬਚਾ ਸਕਦਾ ਹੈ।" ਗੁਰੂ ਜੀ ਨੇ ਉੱਤਰ ਵਿਚ ਕਿਹਾ, "ਜਾਓ ਤੇ ਵਾਹਿਗੁਰੂ ਦਾ ਉਚਾਰਨ ਕਰੋ, ਜੋ ਵੀ ਤੁਹਾਡੇ ਸੰਪਰਕ ਵਿਚ ਆਵੇ ਉਸ ਨੂੰ ਸੱਚੇ ਨਾਮ ਦੇ ਰਸਤੇ ਤੇ ਪਾਓ।" ਫਿਰੀਆ ਤੇ ਕਟਾਰਾ ਨੇ ਫਿਰ ਆਪਣਾ ਵਿਚਾਰ ਦਿੱਤਾ, ਜੋਗੀਆਂ ਦਾ ਇਤਨਾ ਬੋਲਬਾਲਾ ਹੈ ਕਿ ਸਾਡੇ ਵਰਗੇ ਸਾਧਾਰਨ ਮਨੁੱਖ ਉਹਨਾਂ ਦਾ ਮੁਕਾਬਲਾ ਨਹੀਂ ਕਰ ਸਕਦੇ। ਗੁਰੂ ਦੀ ਵਿਸ਼ੇਸ਼ ਸ਼ਕਤੀ ਤੋਂ ਬਿਨਾਂ, ਕਿਸ ਤਰ੍ਹਾਂ ਸੱਚਾ ਨਾਮ ਇਹੋ ਜਿਹੇ ਲੋਕਾਂ ਵਿਚ ਪ੍ਰਚੱਲਿਤ ਕੀਤਾ ਜਾ ਸਕਦਾ ਹੈ?" ਗੁਰੂ ਜੀ ਨੇ

ਕਿਹਾ, "ਕਰਤਾ ਤੁਹਾਡੇ ਨਾਲ ਹੈ, ਤੁਹਾਡੇ ਸ਼ਬਦ ਉਹਨਾਂ ਦੇ ਦਿਲਾਂ ਵਿਚ ਖੁੱਭ ਜਾਣਗੇ ਅਤੇ ਉਹਨਾਂ ਦੀਆਂ ਅਪਵਿੱਤਰ ਕੋਸ਼ਿਸ਼ਾਂ ਤੁਹਾਡੇ ਅੱਗੇ ਕੁਝ ਨਹੀਂ ਕਰ ਸਕਣਗੀਆਂ। ਅਗਿਆਨਤਾ ਦੀ ਨੀਂਦ ਤੋਂ ਲੋਕੀਂ ਰੱਬੀ ਗਿਆਨ ਨਾਲ ਜਾਗ ਜਾਣਗੇ। ਉਹਨਾਂ ਨੂੰ ਤੁਸੀਂ ਨਾਮ ਦਾ ਤੋਹਫਾ ਪ੍ਰਦਾਨ ਕਰਨਾ, ਵਾਹਿਗੁਰੂ ਕਹਿਣ ਤੇ ਗੁਰੂ ਦੇ ਦੱਸੇ ਗਏ ਰਸਤੇ ਤੇ ਚਲਣ ਦੇ ਯੋਗ ਬਣਾਉਣਾ।

ਇਹ ਹੁਕਮ ਅਤੇ ਗੁਰੂ ਜੀ ਦਾ ਆਸ਼ੀਰਵਾਦ ਲੈ ਕੇ ਫਿਰੀਆ ਤੇ ਕਟਾਰਾ ਨੇ ਅਕਾਲਪੁਰਖ ਨੂੰ ਆਪਣੇ ਮਨਾਂ ਵਿਚ ਧਿਆਇਆ ਤੇ ਆਪਣੇ ਦੇਸ਼ ਵਾਪਸ ਚਲੇ ਗਏ। ਉਥੇ ਪਹੁੰਚ ਕੇ ਉਹ ਸਿੱਧਾਂ ਜੋਗੀਆਂ ਦੇ ਮੱਠ ਵੱਲ ਗਏ। ਜੋਗੀਆਂ ਨੇ ਜਦੋਂ ਉਹਨਾਂ ਦੇ ਚਿਹਰੇ ਗੁਰੂ ਜੀ ਦੇ ਦਿੱਤੇ ਹੋਏ ਗਿਆਨ ਨਾਲ ਚਮਕਦੇ ਵੇਖੇ ਤਾਂ ਉਹ ਇਸ ਤਰ੍ਹਾਂ ਭੱਜੇ ਜਿਵੇਂ ਹਿਰਨ ਸ਼ੇਰ ਨੂੰ ਵੇਖ ਕੇ ਭੱਜਦਾ ਹੈ। ਫਿਰੀਆ ਤੇ ਕਟਾਰਾ ਨੇ ਫਿਰ ਮੱਠ ਨੂੰ ਇਕ ਧਰਮਸ਼ਾਲਾ ਵਿਚ ਤਬਦੀਲ ਕਰ ਦਿੱਤਾ। ਲੋਕਾਂ ਦੀ ਭੀੜ ਇਕੱਠੀ ਹੋ ਗਈ ਤੇ ਸਾਰੇ ਪੁੱਛਣ ਲੱਗੇ ਕਿ ਇਹ ਇੰਨੇ ਸ਼ਕਤੀਸ਼ਾਲੀ ਆਦਮੀ ਕਿੱਥੋਂ ਆਏ ਹਨ ਜਿਨ੍ਹਾਂ ਨੇ ਗੋਰਖਨਾਥ ਦੇ ਮੱਠ ਨੂੰ ਅਪਵਿੱਤਰ ਕਰਨ ਦੀ ਹਿੰਮਤ ਕੀਤੀ ਹੈ ਤੇ ਜਿਨ੍ਹਾਂ ਦੇ ਅੱਗੇ ਜੋਗੀਆਂ ਦੇ ਪੁਜਾਰੀ ਭੱਜ ਗਏ ਹਨ। ਲੋਕਾਂ ਦੀ ਕੁਝ ਭੀੜ ਦੰਗਾ-ਫਸਾਦ ਕਰਨ ਆਈ ਪਰ ਫਿਰੀਆ ਤੇ ਕਟਾਰਾ ਨੂੰ ਗੁਰੂ ਜੀ ਦੇ ਸ਼ਬਦ ਗਾਉਂਦੇ ਵੇਖ ਕੇ ਉਹਨਾਂ ਦੇ ਪੱਥਰ ਦਿਲ ਵੀ ਪਿਘਲ ਗਏ ਅਤੇ ਸਿੱਖਾਂ ਦੀ ਸ਼ਰਨ ਵਿਚ ਆ ਗਏ। ਪੂਰਵ ਰਵਾਇਤ ਨਾਲ ਉਹਨਾਂ ਨੇ ਸਿੱਖ ਧਰਮ ਅਪਨਾ ਲਿਆ ਅਤੇ ਇਕ ਰੱਬ ਨੂੰ ਪੂਜਣ ਲੱਗ ਪਏ। ਉਹਨਾਂ ਦੀਆਂ ਸਾਰੀਆਂ ਆਤਮਿਕ ਤੇ ਦੁਨਿਆਵੀ ਇੱਛਾਵਾਂ ਫਿਰ ਪੂਰੀਆਂ ਹੋ ਗਈਆਂ। ਕਈ ਲੋਕ ਫਿਰ ਹੌਲੀ ਹੌਲੀ ਸਿੱਖ ਬਣ ਗਏ। ਜੋਗੀਆਂ ਦੇ ਮੱਠਾਂ ਨੂੰ ਢਾਹਿਆ ਗਿਆ ਅਤੇ ਉਹਨਾਂ ਦੀ ਥਾਂ ਤੇ ਰੱਬ ਦੀ ਉਸਤਤ ਤੇ ਸੱਚੇ ਧਰਮ ਦੀ ਪਾਲਣਾ ਕਰਨ ਲਈ ਵੱਡੀਆਂ ਵੱਡੀਆਂ ਸਿੱਖ ਧਰਮਸ਼ਾਲਾਂ ਦੀ ਸਥਾਪਨਾ ਕੀਤੀ ਗਈ।

## ਕਾਂਡ ਤੇਰ੍ਹਵਾਂ

ਗੁਰੂ ਜੀ ਨੇ ਸ਼ਾਇਦ ਜੇਠਾ ਜੀ ਨੂੰ ਆਪਣੇ ਪੁੱਤਰਾਂ ਮੋਹਨ ਤੇ ਮੋਹਰੀ ਵਲੋਂ ਔਕੜ ਆਉਣ ਦਾ ਪੂਰਵ-ਅਨੁਮਾਨ ਲਗਾ ਕੇ ਉਹਨਾਂ ਨੂੰ ਕਿਹਾ, "ਗੋਇੰਦਵਾਲ ਤੋਂ ਇਲਾਵਾ ਸਾਡੇ ਸਿੱਖਾਂ ਦੇ ਰਹਿਣ ਲਈ ਕੋਈ ਹੋਰ ਜਗ੍ਹਾ ਤਲਾਸ਼ ਕਰੋ। ਉੱਥੇ ਜਾ ਕੇ ਵੱਡਾ ਸ਼ਹਿਰ ਬਣਾਓ ਅਤੇ ਲੋਕਾਂ ਦੀ ਵਸੋਂ ਲਈ ਵਸੀਲਾ ਬਣਾਓ। ਤੁਹਾਡੇ ਕੋਲ ਬਾਦਸ਼ਾਹ ਦੀਆਂ ਸੌਂਪੀਆਂ ਹੋਈਆਂ ਜ਼ਮੀਨਾਂ ਹਨ। ਪਹਿਲੇ ਆਪਣੇ ਰਹਿਣ ਲਈ ਉਥੇ ਘਰ ਬਣਾਓ ਅਤੇ ਫਿਰ ਉਸ ਦੇ ਪੂਰਬ ਵਿਚ ਇਕ ਸਰੋਵਰ ਦੀ ਖੁਦਾਈ ਕਰੋ ਜੋ ਸਿੱਖਾਂ ਦਾ ਤੀਰਥ ਅਸਥਾਨ ਬਣੇ।"

ਜੇਠਾ ਜੀ ਨੇ ਭਾਲ ਕੀਤੀ ਤੇ ਗੋਇੰਦਵਾਲ ਤੋਂ 25 ਮੀਲ ਦੂਰ ਇਕ ਖੁੱਲ੍ਹੇ ਬਿਨਾਂ ਵਸੋਂ ਦੇ ਜ਼ਮੀਨ ਦੇ ਖਿੱਤੇ ਨੂੰ ਲੱਭਿਆ ਤੇ ਉਥੇ ਆਪਣੇ ਆਪ ਨੂੰ ਵਸਾ ਲਿਆ। ਉਹਨਾਂ ਨੇ ਆਪਣੇ ਰਹਿਣ ਲਈ ਘਰ ਬਣਾ ਲਿਆ ਤੇ ਕਾਫੀ ਗਿਣਤੀ ਵਿਚ ਮਜ਼ਦੂਰਾਂ ਨੂੰ ਸਰੋਵਰ ਬਣਾਉਣ ਲਈ ਖੁਦਾਈ ਵਿਚ ਲਗਾ ਦਿੱਤਾ। ਥੋੜ੍ਹੀ ਦੇਰ ਬਾਅਦ ਜਦੋਂ ਕੰਮ ਦਾ ਕੁਝ ਹਿੱਸਾ ਖਤਮ ਹੋ ਚੁੱਕਾ ਸੀ ਤੇ ਕਾਫੀ ਲੋਕਾਂ ਨੇ ਨਵੀਂ ਜਗ੍ਹਾ ਤੇ ਝੌਂਪੜੀਆਂ ਬਣਾ ਲਈਆਂ ਸਨ ਤਾਂ ਜੇਠਾ ਜੀ, ਗੁਰੂ ਜੀ ਦੇ ਵਿਛੋੜੇ ਦੀ ਪੀੜਾ ਨਾ ਸਹਿਨ ਕਰਦੇ ਹੋਏ ਵਾਪਸ ਗੋਇੰਦਵਾਲ ਆਪਣੇ ਕੰਮ ਦੀ ਜਾਣਕਾਰੀ ਦੇਣ ਚਲੇ ਗਏ। "ਮੈਂ

ਇਕ ਪਿੰਡ ਉਸਾਰ ਲਿਆ ਹੈ ਜਿਸ ਵਿਚ ਕਾਫੀ ਘਰ ਹਨ ਅਤੇ ਤੁਹਾਡੇ ਹੁਕਮ ਮੁਤਾਬਕ ਦੱਸੇ ਹੋਏ ਸਥਾਨ ਤੇ ਸਰੋਵਰ ਦੇ ਕਾਫੀ ਹਿੱਸੇ ਦੀ ਖੁਦਾਈ ਵੀ ਹੋ ਚੁੱਕੀ ਹੈ।" ਜੇਠਾ ਜੀ ਕਾਫੀ ਦੇਰ ਤਕ ਗੋਇੰਦਵਾਲ ਰਹੇ ਅਤੇ ਗੁਰੂ ਜੀ ਦੀ ਆਮਦਨ ਦੀ ਸੰਭਾਲ ਤੇ ਖਰਚੇ ਦੀ ਦੇਖਭਾਲ ਕਰਦੇ ਰਹੇ।

ਗੁਰੂ ਅਮਰਦਾਸ ਜੀ ਨੇ ਫਿਰ ਉਚਿਤ ਸਮੇਂ ਤੇ ਜੇਠਾ ਜੀ ਨੂੰ ਕਿਹਾ, "ਜਾਓ ਤੇ ਜੋ ਘਰ ਤੁਸਾਂ ਗੁਰੂ ਦੇ ਚੱਕ ਵਿਚ ਬਣਾਇਆ ਹੈ ਉਸ ਦੀ ਦੇਖਭਾਲ ਕਰੋ। ਜਿਹੜੇ ਆਇਤਾਕਾਰ ਸਰਵੋਰ ਦੀ ਵਿਉਂਤਬੰਦੀ ਕੀਤੀ ਹੈ ਤੇ ਜਿਸ ਤੇ ਕੁਝ ਕੰਮ ਵੀ ਹੋ ਚੁੱਕਾ ਹੈ ਉਸ ਨੂੰ ਹੁਣ ਬਣਾਉਣਾ ਬੰਦ ਕਰ ਦੇਵੋ ਤੇ ਉਸ ਦਾ ਨਾਮ ਸੰਤੋਖਸਰ ਰੱਖ ਦੇਵੋ। ਇਹ ਉਹ ਸਰੋਵਰ ਹੋਵੇਗਾ ਜੋ ਇਸ ਵਿਚ ਇਸ਼ਨਾਨ ਕਰਨ ਵਾਲਿਆਂ ਨੂੰ ਆਤਮਿਕ ਧਰਵਾਸ ਦੇਵੇਗਾ। ਇਸ ਦੇ ਪੂਰਬ ਵਿਚ ਜੋ ਨੀਵੀਂ ਜਗ੍ਹਾ ਹੈ ਉਥੇ ਇਕ ਹੋਰ ਸਰੋਵਰ ਦੀ ਖੁਦਾਈ ਕਰੋ ਅਤੇ ਉਸ ਨੂੰ ਅੰਮ੍ਰਿਤਸਰ ਦਾ ਨਾਂ ਦੇਵੋ, ਅੰਮ੍ਰਿਤ ਦਾ ਸਰੋਵਰ। ਜਦੋਂ ਵੀ ਸਮਾਂ ਮਿਲਿਆ ਇਸ ਨੂੰ ਇੱਟਾਂ ਨਾਲ ਮਜ਼ਬੂਤ ਬਣਾਇਆ ਜਾਏਗਾ। ਜਾਓ ਅਤੇ ਆਪਣੀ ਸਾਰੀ ਕੋਸ਼ਿਸ਼ ਇਸ ਪਾਸੇ ਲਗਾ ਦੇਵੋ।"

ਜੇਠਾ ਜੀ ਚਲੇ ਗਏ ਤੇ ਮਜ਼ਦੂਰਾਂ ਨੂੰ ਉਤਸ਼ਾਹ ਦੇਣ ਲਈ ਮਠਿਆਈ ਵੰਡ ਕੇ ਕੰਮ ਤੇ ਲਗਾ ਦਿੱਤਾ। ਕਾਫੀ ਮਹੀਨਿਆਂ ਤੱਕ ਕੰਮ ਕਾਫੀ ਰਫ਼ਤਾਰ ਨਾਲ ਚਲਦਾ ਗਿਆ। ਹੁਣ ਗੁਰੂ ਅਮਰਦਾਸ ਜੀ ਨੂੰ ਆਪਣੇ ਉਤਰਾਧਿਕਾਰੀ ਨਿਯੁਕਤ ਕਰਨ ਦਾ ਸਮਾਂ ਆ ਗਿਆ ਜਿਸ ਕਰਕੇ ਉਹਨਾਂ ਨੇ ਜੇਠਾ ਜੀ ਨੂੰ ਬੁਲਵਾਇਆ। ਜੇਠਾ ਜੀ ਨੇ ਆਪਣੇ ਜਾਣ ਸਮੇਂ ਤਕ ਇਕ ਕਾਫੀ ਡੂੰਘੇ ਟੋਏ ਦੀ ਖੁਦਾਈ ਕਰਵਾ ਲਈ ਸੀ ਜੋ ਕਿ ਬੇਰ ਦੇ ਦਰੱਖਤ ਦੇ ਨੇੜੇ ਸੀ ਜਿਸ ਨੂੰ ਹੁਣ ਦੁੱਖਭੰਜਨੀ ਜਾਂ ਦੁੱਖਾਂ ਦਾ ਨਾਸ਼ ਕਰਨ ਵਾਲੀ ਵੀ ਕਿਹਾ ਜਾਂਦਾ ਹੈ। ਪਰ ਜੇਠਾ ਜੀ ਨੂੰ ਸਰੋਵਰ ਦਾ ਕੰਮ ਅਧੂਰਾ ਛੱਡ ਕੇ ਜਾਣਾ ਪਿਆ।

ਗੁਰੂ ਅਮਰਦਾਸ ਜੀ ਦੀ ਵੱਡੀ ਲੜਕੀ ਦਾਨੀ ਰਾਮਾ ਨਾਮ ਦੇ ਆਦਮੀ ਨਾਲ ਵਿਆਹੀ ਹੋਈ ਸੀ ਜੋ ਬੜੀ ਲਗਨ ਵਾਲਾ ਸਿੱਖ ਬਣ ਗਿਆ ਸੀ। ਰਾਮਾ ਆਪਣੇ ਸਿੱਖੀ ਨਿੱਤਨੇਮ ਕਰਨ ਤੋਂ ਇਲਾਵਾ ਗੁਰੂ ਜੀ ਦੇ ਲੰਗਰ ਵਿਚ ਕੰਮ ਕਰਦਾ ਤੇ ਬਾਉਲੀ ਤੇ ਜੋ ਤੀਰਥ ਯਾਤਰੂ ਆਉਂਦੇ ਉਹਨਾਂ ਦੀਆਂ ਲੋੜਾਂ ਪੂਰੀਆਂ ਕਰਦਾ। ਇਕ ਦਿਨ ਸਿੱਖਾਂ ਨੇ ਗੁਰੂ ਜੀ ਨੂੰ ਕਿਹਾ, "ਜੇਠਾ ਤੇ ਰਾਮ ਦੋਵਾਂ ਦਾ ਰਿਸ਼ਤਾ ਤੁਹਾਡੇ ਨਾਲ ਇਕੋ ਜਿਹਾ ਹੈ ਅਤੇ ਦੋਵੇਂ ਹੀ ਆਪਾ ਮਾਰ ਕੇ ਸੇਵਾ ਵਿਚ ਲੱਗੇ ਰਹਿੰਦੇ ਹਨ। ਰਾਮ ਵੱਡਾ ਹੈ ਪਰ ਤੁਹਾਨੂੰ ਜੇਠਾ ਨਾਲ ਉਸ ਤੋਂ ਜ਼ਿਆਦਾ ਪਿਆਰ ਹੈ। ਇਸ ਦਾ ਕੀ ਕਾਰਨ ਹੈ ?" ਗੁਰੂ ਜੀ ਨੇ ਉੱਤਰ ਦਿੱਤਾ, "ਜਿਸ ਵਿਚ ਜ਼ਿਆਦਾ ਸ਼ਰਧਾ, ਭਗਤੀ, ਨਿਮਰਤਾ ਤੇ ਆਗਿਆਕਾਰੀ ਹੈ ਉਹ ਜ਼ਿਆਦਾ ਹੱਕਦਾਰ ਹੈ। ਸੰਤਾਂ ਦੇ ਵੱਸ ਰੱਬ ਹੈ ਜੋ ਆਪਣੇ ਧਰਮ ਦੇ ਆਮ ਕਰਤੱਵ ਵੀ ਨਿਭਾਉਂਦੇ ਹਨ ਉਹਨਾਂ ਨੂੰ ਉਸ ਦਾ ਫਲ ਮਿਲ ਜਾਂਦਾ ਹੈ। ਮੈਂ ਜੇਠਾ ਤੇ ਰਾਮਾ ਦੀ ਪ੍ਰੀਖਿਆ ਤੁਹਾਡੇ ਸਾਹਮਣੇ ਲਵਾਂਗਾ ਤੇ ਜਿਸ ਦਾ ਵਤੀਰਾ ਜ਼ਿਆਦਾ ਚੰਗਾ ਹੋਵੇਗਾ ਉਹ ਹੀ ਜ਼ਿਆਦਾ ਯੋਗ ਸਮਝਿਆ ਜਾਵੇਗਾ।"

ਗੁਰੂ ਜੀ ਬਾਉਲੀ ਤੇ ਚਲੇ ਗਏ ਅਤੇ ਜੇਠਾ ਤੇ ਰਾਮ ਦੋਵਾਂ ਨੂੰ ਬੁਲਾ ਕੇ ਇਹ ਆਦੇਸ਼ ਦਿੱਤਾ ਕਿ ਬਾਉਲੀ ਦੇ ਆਲੇ-ਦੁਆਲੇ ਦੋਵੇਂ ਇਕ ਇਕ ਥੜ੍ਹਾ ਬਨਾਉਣ। ਇਕ ਉਹਨਾਂ ਦੇ ਸਵੇਰੇ ਬੈਠਣ ਲਈ ਤੇ ਇਕ ਰਾਤ ਨੂੰ ਬੈਠਣ ਲਈ। ਜੋ ਵੀ ਜ਼ਿਆਦਾ ਵਧੀਆ ਕੰਮ ਕਰੇਗਾ ਉਹ ਜ਼ਿਆਦਾ ਸਨਮਾਨ ਦਾ ਹੱਕਦਾਰ ਹੋਵੇਗਾ। ਜੇਠਾ ਤੇ ਰਾਮਾ ਨੇ ਆਪਣਾ ਆਪਣਾ ਕੰਮ ਸ਼ੁਰੂ ਕਰ

ਦਿੱਤਾ। ਜਦੋਂ ਥੜ੍ਹੇ ਬਣ ਗਏ ਤਾਂ ਗੁਰੂ ਜੀ ਨੇ ਜਾ ਕੇ ਪਰਖ ਕੀਤੀ। ਰਾਮਾ ਨੇ ਰਵਾਇਤੀ ਪ੍ਰਣਾਮ ਕਰਨ ਤੋਂ ਬਾਅਦ ਗੁਰੂ ਜੀ ਨੂੰ ਆਪਣਾ ਕੰਮ ਵਿਖਾਇਆ ਅਤੇ ਸੋਚਿਆ ਕਿ ਉਸ ਨੇ ਚੰਗਾ ਕੰਮ ਕੀਤਾ ਹੈ। ਗੁਰੂ ਜੀ ਨੇ ਕਿਹਾ, "ਤੇਰਾ ਥੜ੍ਹਾ ਸਿੱਧਾ ਨਹੀਂ ਹੈ, ਇਸ ਨੂੰ ਢਾਹ ਕੇ ਦੂਸਰਾ ਬਣਾਓ।" ਰਾਮਾ ਨੇ ਦੱਸਿਆ ਕਿ ਉਸ ਨੇ ਥੜ੍ਹਾ ਬਿਲਕੁਲ ਸਿੱਧਾ ਤੇ ਬੜਾ ਸੋਹਣਾ ਆਪਣੇ ਹੱਥਾਂ ਨਾਲ ਬੜੀ ਮਿਹਨਤ ਕਰਕੇ ਬਣਾਇਆ ਹੈ। ਗੁਰੂ ਜੀ ਨੇ ਕਿਹਾ, "ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਤੂੰ ਬੜੀ ਮਿਹਨਤ ਕੀਤੀ ਹੈ ਪਰ ਥੜ੍ਹਾ ਮੇਰੀ ਤਸੱਲੀ ਦਾ ਨਹੀਂ ਬਣਿਆ।" ਗੁਰੂ ਜੀ ਨੇ ਉਸ ਨੂੰ ਢਾਹ ਕੇ ਉਸ ਦੀ ਜਗ੍ਹਾ ਤੇ ਦੂਸਰਾ ਬਨਾਉਣ ਤੇ ਜ਼ੋਰ ਦਿੱਤਾ। ਰਾਮਾ ਮੰਨ ਗਿਆ ਤੇ ਉਸ ਨੇ ਥੜ੍ਹਾ ਦੂਸਰੀ ਵਾਰੀ ਬਣਾਇਆ। ਥੜ੍ਹਾ ਦੂਸਰੀ ਵਾਰੀ ਵੀ ਗੁਰੂ ਜੀ ਦੀ ਮਨਪਸੰਦ ਦਾ ਨਹੀਂ ਸੀ। ਰਾਮਾ ਨੇ ਬੜੀ ਬਹਿਸ ਤੋਂ ਬਾਅਦ ਥੜ੍ਹਾ ਦੁਬਾਰਾ ਢਾਹ ਦਿੱਤਾ ਪਰ ਤੀਸਰੀ ਵਾਰੀ ਬਣਾਉਣ ਤੋਂ ਇਨਕਾਰ ਕਰ ਦਿੱਤਾ। ਉਸ ਨੇ ਕਿਹਾ, "ਗੁਰੂ ਜੀ ਬਿਰਧ ਹੋ ਗਏ ਹਨ ਤੇ ਉਹਨਾਂ ਦੀ ਸੂਝ ਕੰਮ ਨਹੀਂ ਕਰਦੀ।" ਗੁਰੂ ਜੀ ਨੇ ਕਿਹਾ, "ਇਸ ਆਦਮੀ ਵਿਚ ਸੱਚੀ ਭਗਤੀ ਨਹੀਂ ਹੈ, ਇਹ ਕਿਸ ਤਰ੍ਹਾਂ ਗੁਰਿਆਈ ਦੇ ਯੋਗ ਹੋ ਸਕਦਾ ਹੈ ?"

ਗੁਰੂ ਜੀ ਨੇ ਜੇਠਾ ਜੀ ਦੇ ਥੜ੍ਹੇ ਤੇ ਜਾ ਕੇ ਕਿਹਾ, "ਜੇਠਾ ਮੈਨੂੰ ਇਹ ਥੜ੍ਹਾ ਪਸੰਦ ਨਹੀਂ ਹੈ ਇਸ ਨੂੰ ਢਾਹ ਦੇਵੋ ਅਤੇ ਦੁਬਾਰਾ ਬਣਾਓ।" ਜੇਠਾ ਜੀ ਨੇ ਉਸੇ ਵੇਲੇ ਆਪਣੇ ਕੀਤੇ ਹੋਏ ਕੰਮ ਨੂੰ ਢਾਹੁਣਾ ਸ਼ੁਰੂ ਕਰ ਦਿੱਤਾ ਅਤੇ ਦੂਸਰਾ ਬਨਾਉਣ ਲੱਗ ਪਏ। ਜਦੋਂ ਉਹ ਪੂਰਾ ਹੋ ਗਿਆ ਤਾਂ ਗੁਰੂ ਜੀ ਨੇ ਕਿਹਾ ਕਿ ਉਹ ਇਸ ਤੋਂ ਵੀ ਖੁਸ਼ ਨਹੀਂ ਹਨ ਇਸ ਕਰਕੇ ਉਹ ਦੁਬਾਰਾ ਕੰਮ ਕਰਨ। ਜੇਠਾ ਜੀ ਸਹਿਮਤ ਹੋ ਗਏ ਤੇ ਤੀਸਰੀ ਵਾਰੀ ਥੜ੍ਹਾ ਪੂਰਾ ਕਰਨ ਤੱਕ ਦਿਨ ਰਾਤ ਕੰਮ ਕਰਦੇ ਰਹੇ। ਗੁਰੂ ਜੀ ਨੇ ਹਰ ਵਾਰੀ ਕੋਈ ਨਾ ਕੋਈ ਨੁਕਸ ਕੱਢਿਆ ਜਿੰਨੀ ਦੇਰ ਤਕ ਥੜ੍ਹਾ ਸੱਤ ਵਾਰੀ ਢੱਠ ਕੇ ਦੁਬਾਰਾ ਨਹੀਂ ਬਣਿਆ। ਜੇਠਾ ਜੀ ਨੇ ਗੁਰੂ ਜੀ ਦੇ ਪੈਰ ਪਕੜ ਲਏ ਤੇ ਨਿਮਰਤਾ ਨਾਲ ਕਿਹਾ, "ਮੈਂ ਮੂਰਖ ਹਾਂ, ਮੇਰੇ ਤੇ ਬਖਸ਼ਿਸ ਕਰੋ ਕਿ ਮੈਂ ਤੁਹਾਡੇ ਪੁੱਤਰ ਦੀ ਤਰ੍ਹਾਂ ਤੁਹਾਡੇ ਵੱਲ ਆਪਣੇ ਫਰਜ਼ ਪੂਰੇ ਕਰ ਸਕਾਂ। ਮੈਂ ਭੁੱਲਣਹਾਰ ਤੇ ਹੀਣ ਬੁੱਧੀ ਦਾ ਹਾਂ ਜਦ ਕਿ ਤੁਸੀਂ ਸਭ ਤਰ੍ਹਾਂ ਗਿਆਨਵਾਨ ਹੋ।"

ਇਹ ਸੁਣ ਕੇ ਗੁਰੂ ਜੀ ਮੁਸਕਰਾਏ ਤੇ ਉਸ ਨੂੰ ਗਲਵਕੜੀ ਵਿਚ ਲੈ ਕੇ ਕਿਹਾ, "ਮੇਰੇ ਆਦੇਸ਼ ਦਾ ਪਾਲਣ ਕਰਦੇ ਤੂੰ ਸੱਤ ਵਾਰੀ ਥੜ੍ਹਾ ਬਣਾਇਆ ਹੈ। ਇਸ ਕਰਕੇ ਤੇਰੀਆਂ ਸੱਤ ਪੁਸ਼ਤਾਂ ਗੁਰੂ ਦੀ ਗੱਦੀ ਤੇ ਬੈਠਣਗੀਆਂ। ਫਿਰ ਸਿੱਖਾਂ ਵੱਲ ਮੂੰਹ ਕਰਕੇ ਗੁਰੂ ਜੀ ਨੇ ਕਿਹਾ, "ਹੁਣ ਮੈਂ ਆਪਣੇ ਦੋਹਾਂ ਜਵਾਈਆਂ ਦੀ ਭਗਤੀ ਦੀ ਪ੍ਰੀਖਿਆ ਲੈ ਲਈ ਹੈ। ਤੁਸੀਂ ਨਤੀਜਾ ਵੇਖ ਲਿਆ ਹੈ, ਇਸ ਕਰਕੇ ਜੇਠਾ ਮੈਨੂੰ ਜ਼ਿਆਦਾ ਅਜ਼ੀਜ਼ ਹੈ। ਇਹ ਪੂਰਨ ਮਨੁੱਖ ਹੈ ਤੇ ਜੋ ਰੱਬ ਦਾ ਸਰੂਪ ਬਣ ਗਿਆ ਹੈ ਤੇ ਸੰਸਾਰ ਦੇ ਲੋਕ ਇਸ ਨੂੰ ਮੰਨ ਕੇ ਮੁਕਤੀ ਪਾ ਜਾਣਗੇ।" ਸਿੱਖ ਜੇਠਾ ਜੀ ਦੀ ਅਨੋਖੀ ਸ਼ਰਧਾ ਤੇ ਆਗਿਆਕਾਰੀ ਵੇਖ ਕੇ ਹੈਰਾਨ ਹੋ ਗਏ ਅਤੇ ਉਹਨਾਂ ਨੂੰ ਗੁਰੂ ਦੇ ਰੂਪ ਵਿਚ ਵੇਖਣ ਲੱਗ ਪਏ।

ਬੀਬੀ ਭਾਨੀ ਆਪਣੇ ਵਿਆਹ ਤੋਂ ਬਾਅਦ ਵੀ ਆਪਣੇ ਪਿਤਾ ਦੀ ਸੇਵਾ ਕਰਦੀ ਰਹੀ। ਉਹ ਉਹਨਾਂ ਨੂੰ ਪੱਖਾ ਝੱਲਦੀ, ਖੂਹ ਵਿਚੋਂ ਪਾਣੀ ਲਿਆਉਂਦੀ ਤੇ ਰਸੋਈ ਖਾਣੇ ਵਿਚ ਵੀ ਕੰਮ ਕਰਦੀ। ਇਕ ਰਾਤ ਜਦੋਂ ਗੁਰੂ ਜੀ ਡੂੰਘੇ ਧਿਆਨ ਵਿਚ ਲੀਨ ਸਨ ਤਾਂ ਉਸ ਨੇ ਵੇਖਿਆ ਕਿ ਚੌਂਕੀ ਦੀ ਇਕ ਲੱਤ ਦਾ ਕੁਝ ਹਿੱਸਾ ਟੁੱਟਾ ਹੋਇਆ ਹੈ। ਇਹ ਡਰਦੇ ਹੋਏ ਕਿ ਉਹਨਾਂ ਦੇ ਸਿਮਰਨ ਦੀ

ਲਿਵ ਕਿਧਰੇ ਟੁੱਟ ਨਾ ਜਾਏ ਉਸ ਨੇ ਆਪਣਾ ਹੱਥ ਟੁੱਟੀ ਹੋਈ ਲੱਤ ਤੇ ਹੇਠਾਂ ਰੱਖ ਦਿੱਤਾ ਤਾਂ ਕਿ ਚੌਂਕੀ ਉੱਚੀ ਨੀਵੀਂ ਨਾ ਹੋ ਜਾਵੇ। ਜਦੋਂ ਗੁਰੂ ਜੀ ਉਠੇ ਤਾਂ ਉਹਨਾਂ ਨੇ ਵੇਖਿਆ ਕਿ ਉਸ ਨੇ ਕੀ ਕੀਤਾ ਹੈ। ਉਹਨਾਂ ਨੇ ਪੁੱਛਿਆ ਕਿ ਉਸਨੇ ਇਤਨਾ ਦੁੱਖ ਕਿਉਂ ਸਹਿਆ ਹੈ। ਉਸ ਨੇ ਕਿਹਾ ਕਿ ਟੁੱਟੀ ਹੋਈ ਲੱਤ ਵੇਖ ਕੇ ਉਹ ਡਰ ਰਹੀ ਸੀ ਕਿ ਦੂਸਰੀ ਲਿਆਉਣ ਵਿਚ ਦੇਰ ਲੱਗੇਗੀ ਇਸ ਕਰਕੇ ਉਸ ਨੇ ਆਪਣਾ ਹੱਥ ਹੇਠਾਂ ਰੱਖ ਦਿੱਤਾ ਤਾਂ ਕਿ ਉਹਨਾਂ ਦੇ ਪਿਤਾ ਨੂੰ ਔਖਿਆਈ ਨਾ ਝੱਲਣੀ ਪਵੇ। ਉਸ ਨੇ ਸੋਚਿਆ ਜੇ ਉਸ ਦੇ ਅਭਾਗੇ ਸਰੀਰ ਕੋਲੋਂ ਗੁਰੂ ਦੀ ਸੇਵਾ ਹੋ ਜਾਵੇ ਤਾਂ ਉਹ ਬਹੁਤ ਵਡਭਾਗੀ ਹੋਵੇਗੀ। ਗੁਰੂ ਜੀ ਖੁਸ਼ ਹੋਏ ਤੇ ਕਿਹਾ, "ਜੋ ਚੰਗੇ ਕੰਮ ਕਰੇਗਾ ਉਹ ਉਸ ਦਾ ਫਲ ਪਾਵੇਗਾ।" ਉਹਨਾਂ ਨੇ ਉਸ ਨੂੰ ਕੁਝ ਮੰਗਣ ਲਈ ਕਿਹਾ। ਉਸ ਦੀ ਇਹ ਬੇਨਤੀ ਸੀ ਕਿ ਗੁਰਿਆਈ ਉਸ ਦੇ ਪਰਿਵਾਰ ਵਿਚ ਹੀ ਰਵ੍ਹੇ। ਉਹਨਾਂ ਨੇ ਉਸ ਨੂੰ ਅਸੀਸ ਦਿੱਤੀ, "ਸੰਸਾਰ ਤੇਰੀ ਔਲਾਦ ਦੀ ਪੂਜਾ ਕਰੇਗਾ। ਤੇਰੀ ਕੁੱਖ ਤੋਂ ਜਨਮਿਆ ਦੁਨੀਆਂ ਦਾ ਰਖਵਾਲਾ ਹੋਵੇਗਾ। ਪਰ ਤੂੰ ਗੁਰਿਆਈ ਦੀ ਸਾਫ ਚਲਦੀ ਧਾਰਾ ਨੂੰ ਵਿਗਾੜਿਆ ਹੈ ਇਸ ਦੇ ਫਲਸਰੂਪ ਬੜੇ ਦੁੱਖ ਤੇ ਪਰੇਸ਼ਾਨੀਆਂ ਆਉਣਗੀਆਂ।"

ਜੇਠਾ ਜੀ ਆਪਣੇ ਆਗਿਆਕਾਰੀ ਸੁਭਾ ਨਾਲ ਗੁਰੂ ਜੀ ਦੀ ਦਿਨ ਰਾਤ ਸੇਵਾ ਕਰਦੇ ਰਹਿੰਦੇ ਤੇ ਕਦੀ ਨਾ ਥੱਕਦੇ। ਉਹ ਉਹਨਾਂ ਦੀ ਮਾਲਸ਼ ਕਰਦੇ, ਪਾਣੀ ਲਿਆਉਂਦੇ, ਖਾਣਾ ਪਕਾਉਂਦੇ, ਲੰਗਰ ਵਿਚ ਖਾਣਾ ਵਰਤਾਉਂਦੇ ਅਤੇ ਫਿਰ ਭਾਂਡੇ ਮਾਂਜਦੇ। ਗੁਰੂ ਜੀ ਉਹਨਾਂ ਨੂੰ ਅਸੀਸ ਦਿੰਦੇ, "ਸਾਰੀ ਦੁਨੀਆਂ ਤੁਹਾਡੀ ਬੰਦਨਾ ਕਰੇਗੀ, ਅਮੀਰ ਤੇ ਗਰੀਬ ਤੁਹਾਡੀ ਸੇਵਾ ਦਾ ਫਲ ਪਾਉਣਗੇ।"

ਇਕ ਵਾਰੀ ਜੇਠਾ ਜੀ ਦੇ ਰਿਸ਼ਤੇਦਾਰ ਗੰਗਾ ਦੇ ਤੀਰਥਾਂ ਤੋਂ ਮੁੜਦੇ ਹੋਏ ਗੋਇੰਦਵਾਲ ਰੁਕੇ। ਗੁਰੂ ਜੀ ਨੇ ਉਹਨਾਂ ਦੀ ਸਨੇਹਮਈ ਆਓ ਭਗਤ ਕੀਤੀ ਪਰ ਉਹ ਉਹਨਾਂ ਦੇ ਜਵਾਈ ਦੇ ਰਿਸ਼ਤੇਦਾਰ ਬੰਦੇ ਸਨ ਇਸ ਕਰਕੇ ਬੜੇ ਹੰਕਾਰ ਵਿਚ ਸਨ ਤੇ ਉਹਨਾਂ ਦੇ ਪੈਰਾਂ ਤੇ ਮੱਥਾ ਟੇਕਣ ਤੋਂ ਇਨਕਾਰ ਕਰਕੇ ਸਿੱਧਾ ਪੁੱਛਣ ਲੱਗੇ ਕਿ ਹਰੀਦਾਸ ਦਾ ਪੁੱਤਰ ਜੇਠਾ ਕਿੱਥੇ ਹੈ। ਗੁਰੂ ਜੀ ਨੇ ਉਹਨਾਂ ਨੂੰ ਜਲਪਾਨ ਕਰਾਇਆ ਤੇ ਜੇਠਾ ਜੀ ਨੂੰ ਬੁਲਾਉਣ ਲਈ ਭੇਜਿਆ। ਜੇਠਾ ਜੀ ਦੇ ਕੰਮ ਬਾਰੇ ਪਤਾ ਲੱਗਣ ਤੇ ਉਹ ਗੁੱਸੇ ਨਾਲ ਭਰ ਗਏ ਤੇ ਉਹਨਾਂ ਨੂੰ ਕਹਿਣ ਲੱਗੇ, "ਤੂੰ ਆਪਣੇ ਸਹੁਰੇ ਦੇ ਘਰ ਹੀਣ ਸੇਵਾ ਕਰਕੇ ਆਪਣੇ ਪਰਿਵਾਰ ਦੀ ਬੇਇਜ਼ਤੀ ਕਰਵਾਈ ਹੈ। ਪਾਣੀ ਢੋਣ, ਭਾਂਡੇ ਮਾਂਜਣ ਤੇ ਗੁਰੂ ਦੀ ਮਾਲਸ਼ ਕਰਨ ਤੋਂ ਸਿਵਾਏ ਤੈਨੂੰ ਆਪਣੇ ਮਾਂ ਪਿਉ ਕੋਲ ਕੋਈ ਢੁੱਕਵਾਂ ਕਾਰੋਬਾਰ ਨਹੀਂ ਮਿਲ ਸਕਦਾ ਸੀ ? ਤੂੰ ਇਕ ਖੱਤਰੀ ਦਾ ਪੁੱਤਰ ਹੋ ਕੇ ਇਸ ਤਰ੍ਹਾਂ ਕੰਮ ਕਰ ਰਿਹਾ ਹੈਂ। ਤੂੰ ਆਪਣੇ ਪਰਿਵਾਰ ਦੀ ਇੱਜ਼ਤ ਇਸ ਤਰ੍ਹਾਂ ਬਹੁਤ ਵਧਾਈ ਹੈ। ਜਦੋਂ ਅਸੀਂ ਆਪਣੇ ਸਹੁਰੇ ਘਰ ਜਾਂਦੇ ਹਾਂ ਤਾਂ ਸਾਨੂੰ ਵਧੀਆ ਦੀਵਾਨ ਅਰਾਮ ਕਰਨ ਲਈ ਮਿਲਦੇ ਹਨ, ਮਠਿਆਈਆਂ ਤੇ ਪੁਲਾਓ ਖਾਣ ਲਈ ਮਿਲਦੇ ਹਨ ਅਤੇ ਅਸੀਂ ਉਹਨਾਂ ਦੀਆਂ ਲੜਕੀਆਂ ਨਾਲ ਹਾਸਾ-ਮਜ਼ਾਕ ਕਰਦੇ ਹਾਂ। ਸਾਡੇ ਸਹੁਰਿਆਂ ਦੇ ਸਾਰੇ ਪਰਿਵਾਰ ਵੱਧ ਤੋਂ ਵੱਧ ਸਾਨੂੰ ਇੱਜ਼ਤ ਦੇਣ ਦਾ ਯਤਨ ਕਰਦੇ ਹਨ। ਕੋਈ ਰਾਹਗੀਰ ਵੀ ਤੇਰੀ ਹਾਲਤ ਵੇਖ ਕੇ ਸ਼ਰਮਿੰਦਾ ਹੋ ਜਾਵੇਗਾ। ਤੇਰੀ ਕਿਸਮਤ ਵਿਚ ਇਹੀ ਲਿਖਿਆ ਸੀ ?"

ਜੇਠਾ ਜੀ ਏਸ ਤਰ੍ਹਾਂ ਦੀ ਭਾਸ਼ਾ ਤੇ ਖਾਸ ਕਰਕੇ ਗੁਰੂ ਜੀ ਲਈ ਜੋ ਅਪਮਾਨਜਨਕ ਸ਼ਬਦ

ਬੋਲੇ ਗਏ, ਉਸ ਲਈ ਬਹੁਤ ਨਰਾਜ਼ ਹੋਏ ਤੇ ਕਿਹਾ, "ਤੁਹਾਡੇ ਖ਼ਿਆਲ ਵਿਚ ਗੁਰੂ ਜੀ ਮੇਰੇ ਸਹੁਰਾ ਜੀ ਹਨ ਪਰ ਮੇਰੇ ਲਈ ਉਹ ਰੱਬ ਦਾ ਅਵਤਾਰ ਹਨ। ਉਹਨਾਂ ਨੇ ਮੇਰੇ ਤੇ ਐਸੀ ਬਖਸ਼ਿਸ ਕੀਤੀ ਹੈ ਕਿ ਮੈਨੂੰ ਦੋਹਾਂ ਸੰਸਾਰਾਂ ਵਿਚ ਖੁਸ਼ੀ ਮਿਲੇ। ਉਹਨਾਂ ਦੀ ਕਿਰਪਾ ਨਾਲ ਹੀ ਮੈਨੂੰ ਮਨ ਦੀ ਸ਼ਾਂਤੀ, ਧਰਵਾਸ, ਭਰੋਸਾ ਤੇ ਰੱਬੀ ਗਿਆਨ ਪ੍ਰਾਪਤ ਹੋਇਆ ਹੈ। ਮੈਂ ਮਨ, ਬਚਨ ਤੇ ਕਰਮ ਕਰਕੇ ਗੁਰੂ ਜੀ ਦਾ ਗੁਲਾਮ ਹਾਂ।" ਇਹ ਸੁਣ ਕੇ ਜੇਠਾ ਜੀ ਦੇ ਰਿਸ਼ਤੇਦਾਰ ਗੁਰੂ ਜੀ ਕੋਲ ਗਏ ਅਤੇ ਉਹਨਾਂ ਨੂੰ ਕਿਹਾ, "ਤੁਸੀਂ ਆਪਣੇ ਆਪ ਨੂੰ ਦੁਨੀਆਂ ਦਾ ਗੁਰੂ ਅਖਵਾਉਂਦੇ ਹੋ ਅਤੇ ਇਹ ਦਾਅਵਾ ਕਰਦੇ ਹੋ ਕਿ ਤੁਹਾਨੂੰ ਸਭ ਕੁਝ ਪਤਾ ਹੈ। ਹਰ ਇਕ ਨੂੰ ਆਪਣੇ ਪਰਿਵਾਰ ਦੀ ਇੱਜ਼ਤ ਪਿਆਰੀ ਹੁੰਦੀ ਹੈ ਪਰ ਤੁਸੀਂ ਇਸ ਦਾ ਕੋਈ ਖ਼ਿਆਲ ਨਹੀਂ ਕੀਤਾ। ਸਾਡੇ ਪਰਿਵਾਰ ਵਿਚ ਜੇਠਾ ਇਕੋ-ਇਕ ਹੈ ਜਿਸ ਨੇ ਆਪਣੇ ਮਾਂ-ਪਿਓ ਨੂੰ ਛੱਡਿਆ ਹੋਇਆ ਹੈ ਤੇ ਆਪਣੇ ਸਹੁਰੇ ਨਾਲ ਰਹਿੰਦਾ ਹੈ ਤੇ ਉਹਨਾਂ ਲਈ ਆਪਣੇ ਸਿਰ ਤੇ ਕੂੜਾ ਢੋਂਦਾ ਹੈ। ਜੇ ਤੁਸੀਂ ਚਾਹੁੰਦੇ ਹੋ ਕਿ ਉਹ ਤੁਹਾਡੇ ਨਾਲ ਕੰਮ ਕਰੇ ਤਾਂ ਤੁਸੀਂ ਉਸ ਨੂੰ ਕਿਸੇ ਹੋਰ ਕਾਰੋਬਾਰ ਤੇ ਲਗਾ ਦਿਉ ਤਾਂ ਕਿ ਉਹ ਹੋਰ ਲੋਕਾਂ ਸਾਹਮਣੇ ਹਾਸੇ ਦਾ ਵਿਸ਼ਾ ਨਾ ਬਣੇ।" ਗੁਰੂ ਜੀ ਨੇ ਜੇਠਾ ਜੀ ਵੱਲ ਵੇਖਦਿਆਂ ਕਿਹਾ, "ਮੈਂ ਉਸ ਨੂੰ ਸਿਰ ਉਤੇ ਕੂੜਾ ਚੁੱਕਣ ਵਾਲਾ ਨਹੀਂ ਬਣਾਇਆ ਪਰ ਮੈਂ ਤਾਂ ਕੂੜਾ ਉਸ ਦੀ ਬਦਖੋਈ ਕਰਨ ਵਾਲਿਆਂ ਦੇ ਸਿਰਾਂ ਤੇ ਪਾਇਆ ਹੈ। ਮੈਂ ਤਾਂ ਸੱਚੀ ਪ੍ਰਭੁੱਤਾ ਦਾ ਛੱਤਰ ਉਸ ਦੇ ਉਤੇ ਝੁਲਾਇਆ ਹੈ। ਜੇ ਉਹ ਤੁਹਾਡੇ ਪਰਿਵਾਰ ਵਿਚ ਪੈਦਾ ਨਾ ਹੋਇਆ ਹੁੰਦਾ ਤਾਂ ਤੁਸੀਂ ਸਭ ਨਸ਼ਟ ਹੋ ਗਏ ਹੁੰਦੇ। ਇਹ ਤਾਂ ਇਸ ਨੇ ਤੁਹਾਡੇ ਸਾਰੇ ਵੰਸ਼ ਨੂੰ ਬਚਾਇਆ ਹੈ। ਇਹ ਤਾਂ ਭਗਤੀ, ਧਰਮ ਤੇ ਮੁਕਤੀ ਦਾ ਸਰੂਪ ਹੈ। ਇਹ ਬਹੁਤ ਉਦਾਰ ਚਿਤ ਤੇ ਨਿਮਰਤਾ ਦਾ ਪੁੰਜ ਹੈ ਅਤੇ ਇਸ ਦੇ ਇਸ ਤਰ੍ਹਾਂ ਦੇ ਵਿਉਹਾਰ ਨੇ ਹੀ ਇਸ ਨੂੰ ਗੁਰੂ ਦਾ ਚੇਲਾ ਬਣਾਇਆ ਹੈ।

ਗੁਰੂ ਜੀ ਹੁਣ ਕਾਫੀ ਬਿਰਧ ਹੋ ਚੁੱਕੇ ਸਨ ਤੇ ਉਹ ਆਪਣੇ ਅੰਤ ਬਾਰੇ ਤੇ ਮਰਯਾਦਾ ਅਨੁਸਾਰ ਗੁਰਿਆਈ ਨੂੰ ਆਪਣੇ ਸਭ ਤੋਂ ਯੋਗ ਸਿੱਖ ਨੂੰ ਸੌਂਪਣ ਬਾਰੇ ਸੋਚਣ ਲੱਗ ਪਏ। ਜੇਠਾ ਜੀ ਦਿਨ-ਰਾਤ ਇਤਨੀ ਲਗਾਤਾਰ ਸੇਵਾ ਵਿਚ ਲੱਗੇ ਰਹਿੰਦੇ ਕਿ ਆਪਣੇ ਮਨ ਜਾਂ ਸਰੀਰ ਨੂੰ ਜ਼ਰਾ ਵੀ ਅਰਾਮ ਨਾ ਕਰਨ ਦਿੰਦੇ। ਇਕ ਦਿਨ ਜਦੋਂ ਗੁਰੂ ਜੀ ਇਸ਼ਨਾਨ ਕਰਕੇ ਬੈਠੇ ਹੀ ਸਨ ਤਾਂ ਬੀਬੀ ਭਾਨੀ ਆ ਕੇ ਸਤਿਕਾਰ ਨਾਲ ਝੁਕੀ। ਗੁਰੂ ਜੀ ਨੇ ਉਸ ਨੂੰ ਪੁੱਛਿਆ ਕਿ ਜੇ ਉਸ ਦਾ ਪਤੀ ਮਰ ਜਾਵੇ ਤਾਂ ਉਹ ਕੀ ਕਰੇਗੀ। ਉਸ ਨੇ ਸਮਝਿਆ ਕਿ ਗੁਰੂ ਜੀ ਦੇ ਕਹਿਣ ਦਾ ਮਤਲਬ ਹੈ ਕਿ ਉਸ ਦੇ ਪਤੀ ਦਾ ਅੰਤ ਨੇੜੇ ਹੈ। ਉਸ ਨੇ ਕਿਹਾ ਕਿ ਉਹ ਆਪਣੀ ਤਕਦੀਰ ਦਾ ਭਾਣਾ ਜ਼ਰੂਰ ਮੰਨੇਗੀ, ਜਾਂ ਤਾਂ ਉਹ ਆਪਣੇ ਪਤੀ ਦੇ ਨਾਲ ਹੀ ਮਰ ਜਾਵੇਗੀ ਜਾਂ ਜਿਵੇਂ ਉਸ ਦੇ ਪਿਤਾ ਉਸ ਨੂੰ ਹੁਕਮ ਕਰਨਗੇ, ਉਹ ਕਰੇਗੀ। ਗੁਰੂ ਜੀ ਨੇ ਜਵਾਬ ਦਿੱਤਾ, "ਤੈਨੂੰ ਮਰਨ ਦੀ ਕੋਈ ਲੋੜ ਨਹੀਂ, ਮੈਂ ਤੇਰੇ ਤੇ ਕਿਰਪਾ ਕਰਾਂਗਾ ਜੋ ਤੇਰੇ ਲਈ ਕਿਤੇ ਜ਼ਿਆਦਾ ਲਾਹੇਵੰਦ ਹੋਵੇਗੀ। ਮੈਂ ਤੇਰੇ ਪਤੀ ਨੂੰ ਗੁਰਿਆਈ ਦੇ ਕੇ ਉਸ ਦੀ ਉਮਰ ਵਧਾ ਦੇਵਾਂਗਾ।"

ਗੁਰੂ ਅਮਰਦਾਸ ਜੀ ਨੇ ਜੇਠਾ ਨੂੰ ਹਰ ਪੱਖੋਂ ਪਰਖ ਕੇ ਉਹਨਾਂ ਨੂੰ ਮੁਕੰਮਲ ਪਾਇਆ ਤੇ ਭਾਈ ਬਾਲੂ ਨੂੰ ਨਾਰੀਅਲ ਤੇ ਪੰਜ ਪੈਸੇ ਲੈ ਆਉਣ ਨੂੰ ਕਿਹਾ। ਗੁਰੂ ਜੀ ਨੇ ਫਿਰ ਜੇਠਾ ਜੀ ਨੂੰ ਇਸ਼ਨਾਨ ਕਰਨ ਨੂੰ ਕਿਹਾ ਤੇ ਉਹਨਾਂ ਨੂੰ ਆਪ ਨਵੀਂ ਪੁਸ਼ਾਕ ਪਹਿਨਾਈ। ਉਹਨਾਂ ਨੇ ਆਪਣੇ ਦੋਹਾਂ ਪੁੱਤਰਾਂ ਮੋਹਨ ਤੇ ਮੋਹਰੀ ਤੇ ਆਪਣੇ ਪ੍ਰਮੁੱਖ ਸਿੱਖਾਂ ਨੂੰ ਭਾਈ ਬੁੱਢਾ ਜੀ ਸਮੇਤ ਬੁਲਾਇਆ। ਜਦੋਂ

ਸਾਰੇ ਆਪਣੀ ਆਪਣੀ ਜਗ੍ਹਾ ਤੇ ਬੈਠ ਗਏ ਤਾਂ ਗੁਰੂ ਜੀ ਨੇ ਉਹਨਾਂ ਨੂੰ ਸੰਬੋਧਨ ਕਰਕੇ ਕਿਹਾ, "ਗੁਰੂ ਨਾਨਕ ਦੇਵ ਜੀ ਨੇ ਸ਼ੁਰੂ ਵਿਚ ਇਹ ਪ੍ਰਥਾ ਸਥਾਪਿਤ ਕੀਤੀ ਕਿ ਸਭ ਤੋਂ ਯੋਗ ਨੂੰ ਹੀ ਗੁਰਿਆਈ ਪ੍ਰਦਾਨ ਕੀਤੀ ਜਾਵੇ। ਇਸ ਕਰਕੇ ਮੈਂ ਰਾਮ ਦਾਸ ਨੂੰ, ਜਿਸ ਨੂੰ ਜੇਠਾ ਕਿਹਾ ਜਾਂਦਾ ਹੈ, ਪੂਰਨ ਯੋਗ ਸਮਝ ਕੇ ਗੁਰਿਆਈ ਪ੍ਰਦਾਨ ਕਰਦਾ ਹਾਂ।"

ਗੁਰੂ ਜੀ ਆਪਣੀ ਗੱਦੀ ਤੋਂ ਹੇਠਾਂ ਉਤਰੇ ਅਤੇ ਗੁਰੂ ਰਾਮ ਦਾਸ ਜੀ ਦੀ ਬਾਂਹ ਪਕੜ ਕੇ ਉਹਨਾਂ ਨੂੰ ਉਸ ਉਪਰ ਬਿਠਾ ਦਿੱਤਾ। ਭਾਈ ਬੁੱਢਾ ਜੀ ਨੇ ਪੁਰਾਤਨ ਰਵਾਇਤ ਅਨੁਸਾਰ ਗੁਰੂ ਰਾਮ ਦਾਸ ਜੀ ਦੇ ਮੱਥੇ ਤੇ ਤਿਲਕ ਜਾਂ ਪ੍ਰਭੁਤਾ ਦਾ ਨਿਸ਼ਾਨ ਲਗਾ ਦਿੱਤਾ। ਫਿਰ ਨਾਰੀਅਲ ਤੇ ਪੰਜ ਪੈਸੇ ਉਹਨਾਂ ਦੇ ਅੱਗੇ ਰੱਖ ਕੇ ਗੁਰੂ ਜੀ ਨੇ ਕਿਹਾ, "ਸ਼ੇਰਨੀ ਦਾ ਦੁੱਧ ਸਿਰਫ ਸੋਨੇ ਦੇ ਭਾਂਡੇ ਵਿਚ ਹੀ ਰੱਖਿਆ ਜਾ ਸਕਦਾ ਹੈ, ਮਤਲਬ ਕਿ ਗੁਰਿਆਈ ਦੀ ਜ਼ਿੰਮੇਵਾਰੀ ਸਿਰਫ ਪਵਿਤਰ ਆਦਮੀ ਨੂੰ ਹੀ ਸੌਂਪੀ ਜਾ ਸਕਦੀ ਹੈ।" ਗੁਰੂ ਜੀ ਨੇ ਫਿਰ ਇਹ ਐਲਾਨ ਕੀਤਾ ਕਿ ਗੁਰੂ ਰਾਮ ਦਾਸ ਜੀ ਉਹਨਾਂ ਦੇ ਉਤਰਾਧਿਕਾਰੀ ਨਿਯੁਕਤ ਕੀਤੇ ਗਏ ਹਨ। ਏਸ ਅਵਸਰ ਤੇ ਗੁਰੂ ਅਮਰਦਾਸ ਜੀ ਨੇ ਇਹ ਬੋਲ ਕਹੇ :

ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੯)*

ਸਾਰੇ ਸਿੱਖਾਂ ਨੇ ਗੁਰੂ ਰਾਮ ਦਾਸ ਜੀ ਦੀ ਨਿਯੁਕਤੀ ਤੇ ਉਹਨਾਂ ਨੂੰ ਮੱਥਾ ਟੇਕਿਆ ਤੇ ਆਪਣੀ ਹੈਸੀਅਤ ਅਨੁਸਾਰ ਭੇਟਾ ਦਿੱਤੀ। ਬਹੁਤ ਖੁਸ਼ੀਆਂ ਮਨਾਈਆਂ ਗਈਆਂ। ਉਹਨਾਂ ਦੇ ਉਪਰ ਛੱਤਰ ਕੀਤਾ ਗਿਆ ਤੇ ਚੌਰ ਝੁਲਾਏ ਗਏ, ਸ਼ੰਖ, ਬਿਗਲ, ਬੰਸਰੀਆਂ ਤੇ ਨਰਸਿੰਘੀਆਂ ਵਜਾਈਆਂ ਗਈਆਂ। ਗੁਰੂ ਰਾਮ ਦਾਸ ਜੀ ਦੀ ਨਿਯੁਕਤੀ ਭਾਦੋਂ ਦੇ ਚਾਨਣ ਪੱਖ ਦੇ ਤੇਰ੍ਹਵੇਂ ਦਿਨ ਸੰਮਤ 1631 (1574 ਈ.) ਨੂੰ ਹੋਈ।

ਹੇਠ ਲਿਖੇ ਸਲੋਕ ਇਸ ਮੌਕੇ ਨੂੰ ਬਿਆਨ ਕਰਦੇ ਹਨ :

ਸੁ ਤਿਨਿ ਸਤਿਗੁਰਿ ਸੁਖ ਭਾਇ
ਕ੍ਰਿਪਾ ਧਾਰੀ ਜੀਅ ਨਾਮ ਕੀ ਬਡਾਈ ਦਈ ਗੁਰ ਰਾਮ ਦਾਸ ਕਉ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੦੪)*

ਮੋਹਨ, ਗੁਰੂ ਰਾਮਦਾਸ ਜੀ ਨੂੰ ਮੱਥਾ ਟੇਕਣ ਨੂੰ ਤਿਆਰ ਨਹੀਂ ਸੀ। ਉਸ ਨੇ ਕਿਹਾ, "ਸਾਡੇ ਪਿਤਾ ਨੇ ਸਾਨੂੰ ਛੱਡ ਕੇ ਗੁਰਿਆਈ ਆਪਣੇ ਜਵਾਈ ਨੂੰ ਪ੍ਰਦਾਨ ਕੀਤੀ ਹੈ। ਅਸੀਂ ਉਸ ਨੂੰ ਆਪਣਾ ਸੇਵਕ ਸਮਝਦੇ ਹਾਂ। ਇਸ ਕਰਕੇ ਅਸੀਂ ਉਸ ਨੂੰ ਮੱਥਾ ਕਿਉਂ ਟੇਕੀਏ।" ਇਹ ਕਹਿ ਕੇ ਮੋਹਨ ਆਪਣੇ ਉਪਰਲੇ ਕਮਰੇ ਵਿਚ ਆਪਣੀ ਕਿਸਮਤ ਦਾ ਸੋਗ ਮਨਾਉਣ ਚਲਾ ਗਿਆ।

ਗੁਰੂ ਅਮਰਦਾਸ ਜੀ ਨੇ ਮੋਹਰੀ ਨੂੰ ਪੁੱਛਿਆ ਕਿ ਉਹ ਗੁਰੂ ਰਾਮ ਦਾਸ ਨੂੰ ਕਿਸ ਤਰ੍ਹਾਂ ਸਮਝੇ ਗਾ। ਉਸ ਨੇ ਜਵਾਬ ਵਿਚ ਕਿਹਾ, "ਮੇਰੇ ਸੁਆਮੀ, ਜਿਸ ਦਿਨ ਤੋਂ ਤੁਸੀਂ ਉਸ ਨੂੰ ਰਾਮ ਦਾਸ ਦਾ ਨਾਂ ਦਿੱਤਾ ਹੈ ਉਸ ਦਿਨ ਤੋਂ ਹੀ ਮੈਂ ਉਸ ਨੂੰ ਗੁਰੂ ਨਾਨਕ, ਗੁਰੂ ਅੰਗਦ ਤੇ ਤੁਹਾਡਾ ਰੂਪ ਸਮਝਿਆ ਹੈ।" ਗੁਰੂ ਅਮਰਦਾਸ ਜੀ ਇਹ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਆਪਣੇ ਪੁੱਤਰ ਨੂੰ ਵਧਾਈ ਦਿੱਤੀ, "ਤੂੰ ਗੁਰੂਆਂ ਵਿਚ ਕੋਈ ਅੰਤਰ ਨਹੀਂ ਸਮਝਦਾ। ਮੈਂ ਤੈਨੂੰ ਆਗਿਆਕਾਰ ਤੇ ਫਰਜ਼ ਨਿਭਾਉਣ ਵਾਲਾ ਪੁੱਤਰ ਸਮਝਦਾ ਹਾਂ।" ਮੋਹਰੀ ਨੇ ਉਤਰ ਦਿੱਤਾ, "ਮੇਰੇ ਪਿਤਾ, ਜਦੋਂ ਧਰਮਰਾਜ ਦੇ ਦਰਬਾਰ

ਵਿਚ ਮੇਰਾ ਲੇਖਾ ਲਿਖਿਆ ਜਾਵੇਗਾ ਤਾਂ ਮੇਰੀ ਸਹਾਇਤਾ ਕਰਨਾ।" ਗੁਰੂ ਜੀ ਨੇ ਕਿਹਾ, ਮੈਂ ਜੀਂਦਿਆਂ ਹੀ ਤੇਰਾ ਲੇਖਾ ਨਿਪਟਾ ਦਿੱਤਾ ਹੈ। ਤੈਨੂੰ ਧਰਮਰਾਜ ਕੋਲ ਜਾਣ ਦੀ ਕੋਈ ਲੋੜ ਨਹੀਂ।" ਇਹ ਸੁਣ ਕੇ ਗੁਰੂ ਰਾਮਦਾਸ ਜੀ ਨੇ ਕਿਹਾ, "ਹੇ ਸੱਚੇ ਪਾਤਸ਼ਾਹ! ਮੈਨੂੰ ਆਪਣਾ ਸਿੱਖ ਬਣਨ ਦੀ ਇੱਜ਼ਤ ਬਖਸ਼ੋ ਅਤੇ ਗੁਰਿਆਈ ਮੋਹਰੀ ਨੂੰ ਦੇ ਦਿਓ।" ਗੁਰੂ ਜੀ ਨੇ ਕਿਹਾ, "ਜੋ ਪੁਰਾਤਨ ਬਖਸ਼ਿਸ਼ ਮੈਂ ਕਰਨੀ ਸੀ ਉਹ ਤੇਰੇ ਤੇ ਕਰ ਚੁੱਕਾ ਹਾਂ ਅਤੇ ਜੋ ਮੈਂ ਉਸ ਨੂੰ ਦੇਣਾ ਸੀ ਉਹ ਮੈਂ ਦੇ ਚੁੱਕਾ ਹਾਂ। ਇਹ ਮੇਰਾ ਨਿਮਾਣਾ ਪੁੱਤਰ ਹੈ। ਇਸ ਦਾ ਤੂੰ ਖ਼ਿਆਲ ਰੱਖੀਂ।

ਗੁਰੂ ਅਮਰਦਾਸ ਜੀ ਨੇ ਫਿਰ ਭਗਤੀ ਦੇ ਆਵੇਗ ਵਿਚ ਆ ਕੇ ਹੇਠ ਲਿਖੇ ਬੋਲ ਬੋਲੇ:

ਮਨਿ ਅਨਦੁ ਭਇਆ ਮਿਲਿਆ ਹਰਿ ਪ੍ਰੀਤਮੁ ਸਰਸੇ ਸਜਣਾ ਸੰਤ ਪਿਆਰੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੯)*

ਭਾਈ ਗੁਰਦਾਸ ਜੀ ਨੇ ਇਹ ਤੁਕਾਂ ਗੁਰੂ ਰਾਮਦਾਸ ਜੀ ਨੇ ਗੁਰਿਆਈ ਵੇਲੇ ਲਿਖੀਆਂ:

ਦਿਚੇ ਪੂਰਬ ਦੇਵਣਾ ਜਿਸ ਦੀ ਵਸਤੁ ਤਿਸੈ ਘਰ ਆਵੈ।

*(ਭਾਈ ਗੁਰਦਾਸ ਵਾਰ ਪਹਿਲੀ ਪਉੜੀ, ਪੰਨਾ ੪੭)*

## ਕਾਂਡ ਚੌਦ੍ਹਵਾਂ

ਜਦੋਂ ਗੁਰੂ ਰਾਮਦਾਸ ਜੀ ਦੀਆਂ ਗੱਦੀ ਤੇ ਬੈਠਣ ਦੀਆਂ ਸਾਰੀਆਂ ਰਸਮਾਂ ਪੂਰੀਆਂ ਹੋ ਗਈਆਂ ਤਾਂ ਗੁਰੂ ਅਮਰਦਾਸ ਜੀ ਨੇ ਭਾਈ ਬੁੱਢਾ ਜੀ ਤੇ ਹੋਰ ਸਿੱਖਾਂ ਨੂੰ ਗੁਰੂ ਰਾਮਦਾਸ ਜੀ ਨੂੰ ਮੱਥਾ ਟੇਕਣ ਲਈ ਕਿਹਾ। ਉਸ ਤੋਂ ਬਾਅਦ ਵੱਡਾ ਪ੍ਰੀਤੀ ਭੋਜ ਹੋਇਆ ਜਿਸ ਵਿਚ ਹਰ ਤਰ੍ਹਾਂ ਦੇ ਖਾਣੇ ਤੇ ਨਿਆਮਤਾਂ ਵਰਤਾਈਆਂ ਗਈਆਂ। ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਦੇ ਮੁਖੀ ਤੇ ਉਸ ਦੇ ਪਰਿਵਾਰ ਦੇ ਲੋਕਾਂ ਤੇ ਹੋਰ ਸਿੱਖਾਂ ਨੂੰ ਬੁਲਾ ਕੇ ਕਿਹਾ, "ਰੱਬ ਦਾ ਸੁਨੇਹਾ ਆ ਗਿਆ ਹੈ ਤੇ ਮੈਂ ਹੁਣ ਵਿਦਾ ਹੋਣ ਲੱਗਾ ਹਾਂ। ਰੱਬ ਦੀ ਮਰਜ਼ੀ ਨੂੰ ਮੈਂ ਖੁਸ਼ੀ ਨਾਲ ਸਵੀਕਾਰ ਕਰਦਾ ਹਾਂ। ਕਰਤਾ ਨੇ ਮੈਨੂੰ ਬੁਲਾਵਾ ਭੇਜ ਕੇ ਮੈਨੂੰ ਇੱਜ਼ਤ ਬਖਸ਼ੀ ਹੈ ਜਿਵੇਂ ਸੱਚੇ ਮਿੱਤਰ, ਰਿਸ਼ਤੇਦਾਰ ਤੇ ਸ਼ੁਭਚਿੰਤਕ ਆਪਣੇ ਮਿੱਤਰ ਨੂੰ ਸਨਮਾਨ ਮਿਲਿਆ ਵੇਖ ਕੇ ਖੁਸ਼ ਹੁੰਦੇ ਹਨ ਤੇ ਕਦੀ ਪਛਤਾਵਾ ਨਹੀਂ ਕਰਦੇ, ਇਸੇ ਤਰ੍ਹਾਂ ਮੇਰੇ ਲਈ ਸੋਗ ਨਾ ਕੀਤਾ ਜਾਵੇ। ਜਦੋਂ ਚਲਾ ਜਾਵਾਂ ਤਾਂ ਰੱਬ ਦੀ ਉਸਤਤ ਗਾਓ, ਰੱਬ ਦੇ ਸ਼ਬਦ ਪੜ੍ਹੋ, ਰੱਬ ਦੇ ਸ਼ਬਦ ਸੁਣੋ ਤੇ ਰੱਬ ਦੀ ਰਜ਼ਾ ਨੂੰ ਮੰਨੋ।" ਮੋਹਰੀ ਨੇ ਫਿਰ ਪੁੱਛਿਆ ਕਿ ਅੰਤਿਮ ਸਸਕਾਰ ਕਿਸ ਤਰ੍ਹਾਂ ਕਰਨਾ ਹੈ। ਗੁਰੂ ਜੀ ਨੇ ਜਵਾਬ ਦਿੱਤਾ, "ਮੇਰੇ ਲਈ ਕੋਈ ਕਿਰਿਆ ਕਰਮ ਨਾ ਕੀਤਾ ਜਾਵੇ। ਆਖਰੀ ਸਮੇਂ ਤੇ ਮੇਰੇ ਹੱਥ ਵਿਚ ਕੋਈ ਦੀਵਾ ਨਾ ਰੱਖਿਆ ਜਾਵੇ। ਜਿਵੇਂ ਹਿੰਦੂ ਮੌਤ ਤੋਂ ਤੇਰਾਂ ਦਿਨ ਭੂਤ ਸਮਝਦੇ ਹਨ, ਮੈਨੂੰ ਉਸ ਤਰ੍ਹਾਂ ਨਾ ਕਿਹਾ ਜਾਵੇ। ਮੇਰੀਆਂ ਹਦਾਇਤਾਂ ਦੀ ਪਾਲਣਾ ਹੋਏ, ਇਹ ਯਾਦ ਰੱਖਣਾ।" ਮੋਹਰੀ ਨੇ ਆਖਰੀ ਸਵਾਲ ਆਪਣੇ ਪਿਤਾ ਨੂੰ ਕੀਤਾ, "ਤੁਸੀਂ ਸਾਨੂੰ ਗ੍ਰਹਿਸਤ ਜੀਵਨ ਬਿਤਾਉਣ ਦਾ ਹੁਕਮ ਦਿੱਤਾ ਹੈ। ਇਹ ਧਨ ਦੀ ਸਹਾਇਤਾ ਤੋਂ ਬਿਨਾਂ ਨਹੀਂ ਹੋ ਸਕਦਾ। ਅਸੀਂ ਕਿਹੜਾ ਕੰਮ ਕਰੀਏ ਤਾਂ ਕਿ ਅਸੀਂ ਆਪਣਾ ਨਿਰਬਾਹ ਕਰ ਸਕੀਏ ?" ਗੁਰੂ ਜੀ ਨੇ ਉੱਤਰ ਦਿੱਤਾ, "ਦਿਆਨਤਦਾਰੀ ਨਾਲ ਜੀਓ, ਧਰਮ ਨੂੰ ਜੀਵਨ ਵਿਚ ਲਿਆਓ ਅਤੇ ਰੱਬ ਤੋਂ ਮੁੱਖ ਨਾ ਮੋੜੋ। ਮੇਰੀ ਸਿਖਿਆ ਤੇ ਅਮਲ ਕਰੋ ਤੇ ਤੁਸੀਂ ਖੁਸ਼ ਰਵੋਗੇ।"

ਗੁਰੂ ਜੀ ਨੇ ਜਪੁ ਜੀ ਸਾਹਿਬ ਦਾ ਪਾਠ ਕੀਤਾ, ਆਪਣੇ ਉਪਰ ਚਾਦਰ ਲਈ ਅਤੇ ਆਲੇ-ਦੁਆਲੇ ਇਕੱਠੇ ਹੋਏ ਸਿੱਖਾਂ ਦੀ ਲਗਾਤਾਰ ਵਾਹਿਗੁਰੂ! ਸਤਿਗੁਰੂ! ਸਤਿਨਾਮ! ਦੀ ਧੁਨੀ ਨਾਲ ਉਹਨਾਂ ਦੀ ਆਤਮਿਕ ਜੋਤ ਰੱਬ ਦੀ ਜੋਤ ਨਾਲ ਮਿਲ ਗਈ। ਗੁਰੂ ਜੀ ਦੇ ਸਰੀਰ ਨੂੰ ਇਸ਼ਨਾਨ ਕਰਵਾ ਕੇ ਕੀਮਤੀ ਪੁਸ਼ਾਕ ਪੁਆਈ ਗਈ ਅਤੇ ਸੋਹਣੀ ਅਰਥੀ ਤੇ ਰੱਖਿਆ ਗਿਆ। ਸਿੱਖ ਰਾਗੀਆਂ ਦੇ ਨਾਲ ਜੋ ਤਬਲੇ ਤੇ ਰਬਾਬ ਨਾਲ ਸ਼ਬਦ ਗਾ ਰਹੇ ਸਨ, ਫੁੱਲਾਂ ਦੀ ਵਰਖਾ ਵਿਚ ਅਰਥੀ ਨੂੰ ਬਿਆਸ ਦੇ ਕਿਨਾਰੇ ਤੇ ਲਿਜਾਇਆ ਗਿਆ ਜਿਥੇ ਉਹਨਾਂ ਦਾ ਸਸਕਾਰ ਪੂਰੀ ਸੰਜੀਦਗੀ ਨਾਲ ਕੀਤਾ ਗਿਆ। ਅਸਥੀਆਂ ਨੂੰ ਬਾਅਦ ਵਿਚ ਦਰਿਆ ਵਿਚ ਹੀ ਪਾਇਆ ਗਿਆ। ਜਦੋਂ ਕੀਰਤਨ ਖਤਮ ਹੋਇਆ ਤਾ ਗਮਗੀਨ ਲੋਕਾਂ ਨੇ ਕੀਰਤਨ ਸੋਹਿਲੇ ਦਾ ਪਾਠ ਕੀਤਾ ਤੇ ਫਿਰ ਪਵਿੱਤਰ ਲੰਗਰ ਵਰਤਾਇਆ ਗਿਆ। ਫਿਰ ਸਾਰੇ ਗੁਰੂ ਜੀ ਦੀਆਂ ਉਸਤਤਾਂ ਦਾ ਗਾਇਨ ਕਰਦੇ ਘਰਾਂ ਨੂੰ ਚਲੇ ਗਏ। ਗੁਰੂ ਰਾਮਦਾਸ ਜੀ ਨੇ ਸਿੱਖਾਂ ਨੂੰ ਅਤੇ ਵਿਛੜੀ ਆਤਮਾ ਦੇ ਪਰਿਵਾਰ ਨੂੰ ਧਰਵਾਸ ਦੇ ਸ਼ਬਦ ਕਹੇ।

ਗੁਰੂ ਰਾਮਦਾਸ ਜੀ ਦੀ ਉਪਮਾ ਸੂਰਜ ਦੀਆਂ ਕਿਰਣਾਂ ਦੀ ਤਰ੍ਹਾਂ ਹਰ ਰੋਜ਼ ਤੇਜ਼ੀ ਨਾਲ ਫੈਲਣ ਲੱਗ ਪਈ ਅਤੇ ਸਿੱਖੀ ਦਾ ਬੂਟਾ ਵਿਸ਼ਾਲ ਦਰੱਖਤ ਬਣ ਗਿਆ। ਇਹ ਗੁਰੂ ਨਾਨਕ ਦੇਵ ਜੀ ਦਾ ਬੀਜਿਆ ਹੋਇਆ ਬੀਜ ਸੀ ਜਿਸ ਤੋਂ ਦਰੱਖਤ ਬਣਿਆ। ਗੁਰੂ ਅੰਗਦ ਦੇਵ ਜੀ ਦੇ ਸਮੇਂ ਇਸ ਦਾ ਤਨਾ ਬਹੁਤ ਉੱਚਾ ਹੋਇਆ ਅਤੇ ਜੜ੍ਹਾਂ ਜ਼ਮੀਨ ਵਿਚ ਪੱਕੀਆਂ ਹੋਈਆਂ, ਜਦਕਿ ਗੁਰੂ ਅਮਰਦਾਸ ਜੀ ਦੇ ਆਤਮਿਕ ਰਾਜ ਵਿਚ ਇਸ ਦੀਆਂ ਦੂਰ ਦੂਰ ਤੱਕ ਫੈਲਣ ਵਾਲੀਆਂ ਸ਼ਾਖਾਵਾਂ ਹਰ ਪਾਸੇ ਨਿਕਲੀਆਂ।

ਜਿਸ ਤਰ੍ਹਾਂ ਬਾਦਸ਼ਾਹ ਅਕਬਰ ਨੇ ਆਪਣੇ ਰਾਜ ਦਾ ਪ੍ਰਬੰਧ ਸੂਬੇ ਤੇ ਸੂਬੇਦਾਰਾਂ ਦੇ ਜ਼ਰੀਏ ਕੀਤਾ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਨੇ ਸਿੱਖਾਂ ਦੇ ਆਤਮਿਕ ਰਾਜ ਨੂੰ ਬਾਈ ਮੰਜੀਆਂ ਵਿਚ ਵੰਡਿਆ।

ਗੁਰੂ ਅਮਰਦਾਸ ਜੀ ਬਾਈ ਸਾਲ ਦਾ ਆਤਮਿਕ ਰਾਜ ਕਰਕੇ ਇਸ ਜੀਵਨ ਨੂੰ ਭਾਦੋਂ ਦੀ ਪੂਰਨਮਾਸ਼ੀ ਵਾਲੇ ਦਿਨ ਸੰਮਤ 1631 (1574 ਈ.) ਨੂੰ ਤਿਆਗ ਗਏ। ਗੁਰੂ ਜੀ ਦੇ ਜੋਤੀ ਜੋਤ ਸਮਾਉਣ ਵਾਲੇ ਦਿਨ ਗੋਇੰਦਵਾਲ ਹਰ ਸਾਲ ਮੇਲਾ ਲਗਦਾ ਹੈ।

ਜਿਸ ਤਰ੍ਹਾਂ ਅਸੀਂ ਦੱਸਿਆ ਹੈ ਕਿ ਮੋਹਰੀ ਦਾ ਇਕ ਪੁੱਤਰ ਅਨੰਦ ਸੀ। ਅਨੰਦ ਦਾ ਪੁੱਤਰ ਸੁੰਦਰ ਦਾਸ ਹੋਇਆ ਜਿਸ ਨੇ ਬਾਅਦ ਵਿਚ ਗੁਰੂ ਅਰਜਨ ਦੇਵ ਜੀ ਦੀ ਬੇਨਤੀ ਕਰਨ ਤੇ ਗੁਰੂ ਅਮਰਦਾਸ ਜੀ ਦੇ ਅੰਤਮ ਸਮੇਂ ਦਾ ਹਾਲ ਲਿਖਿਆ।" ਇਸ ਰਚਨਾ ਨੂੰ 'ਸੱਦ' ਕਿਹਾ ਜਾਂਦਾ ਹੈ ਜਿਸ ਦਾ ਮਤਲਬ ਹੈ ਬੁਲਾਣਾ ਅਤੇ ਸਿੱਖ ਹੁਣ ਸਭ ਸੋਗ ਦੇ ਮੌਕਿਆਂ ਤੇ ਇਸ ਦਾ ਪਾਠ ਕੀਰਤਨ ਕਰਦੇ ਹਨ।

*****

# ਗੁਰੂ ਅਮਰਦਾਸ ਜੀ ਦੀ ਬਾਣੀ

**ਸ੍ਰੀ ਰਾਗ**

ਚਾਹੇ ਮਨੁੱਖ ਧਾਰਮਿਕ ਵੇਸ ਕਰੇ ਜਾਂ ਦੁਨਿਆਵੀ ਪਦਾਰਥਾਂ ਨਾਲ ਰੰਗਰਲੀਆਂ ਮਨਾਵੇ ਦੋਹਾਂ ਹਾਲਾਤਾਂ ਵਿਚ ਗੁਰੂ ਦੀ ਸਿੱਖਿਆ ਦੀ ਲੋੜ ਹੁੰਦੀ ਹੈ।

ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੬)*

ਸੰਤ ਰੱਬ ਦੇ ਨਾਮ ਦਾ ਵਪਾਰ ਕਰਦੇ ਹਨ :

ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੮)*

ਗੁਮਰਾਹ ਹੋਏ ਮਨੁੱਖ ਦੀ ਹਾਲਤ ਇਕ ਦੁੱਖੀ ਪਤਨੀ ਵਰਗੀ ਹੁੰਦੀ ਹੈ :

ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧)*

ਗੁਰੂ ਦੀ ਜ਼ਰੂਰਤ ਕਿਉਂ ਹੈ :

ਕਾਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੩)*

ਮੁਕਤੀ ਪ੍ਰਾਪਤ ਕਰਨ ਦੇ ਸਾਧਨ :

ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੪)*

ਵਿਸ਼ਈ ਤੇ ਝੂਠੇ ਮਨੁੱਖ ਲਈ ਹਦਾਇਤਾਂ :

ਸੁਣਿ ਸੁਣਿ ਕਾਮ ਗਹੇਲੀਏ ਕਿਆ ਚਲਹਿ ਬਾਹ ਲੁਡਾਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੭)*

**ਸ੍ਰੀ ਰਾਮ ਅਸਟਪਦੀ**

ਸੰਤਾਂ ਨੂੰ ਅਭ੍ਰਮਣਸ਼ੀਲ ਤੇ ਮਨਮੁਖਾਂ ਨੂੰ ਭ੍ਰਮਣਸ਼ੀਲ ਪੰਛੀ ਦੱਸਿਆ ਗਿਆ ਹੈ :

ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੬)*

ਗੁਰੂ ਤੋਂ ਬਿਨਾਂ ਧਾਰਮਿਕ ਮਨੁੱਖ ਵੀ ਮਾਇਆ ਦੇ ਅਸਰ ਤੋਂ ਨਹੀਂ ਬਚਦਾ :

ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੭)*

ਛੋਟੀ ਜਾਤ ਦੇ ਮਨੁੱਖ ਵੀ ਰੱਬ ਦੀ ਦਰਗਾਹ ਵਿਚ ਸਨਮਾਨ ਪਾ ਸਕਦੇ ਹਨ :

ਨਾਮਾ ਛੀਬਾ ਕਬੀਰੁ ਜੁਲਾਹਾ ਪੂਰੇ ਗੁਰ ਤੇ ਗਤਿ ਪਾਈ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੭)*

ਸਾਰੇ ਮੁਕਤੀ ਤੇ ਰੱਬ ਵਿਚ ਸਮਾ ਜਾਣ ਦੀ ਇੱਛਾ ਰੱਖਦੇ ਹਨ :

ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੮)*

## ਸ੍ਰੀ ਰਾਗ ਕੀ ਵਾਰ

ਪਵਿੱਤਰ ਸ੍ਰੀ ਰਾਗ ਲਈ ਗੁਰੂ ਜੀ ਦੀ ਤਰਜੀਹ :

ਰਾਗਾ ਵਿਚ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩)*

ਮਾਇਆ ਦੇ ਮੋਹ ਵਿਚ ਮਨੁੱਖ ਦੀ ਮੱਤ ਮਾਰੀ ਜਾਂਦੀ ਹੈ :

ਹੋਰੁ ਬਿਰਹਾ ਸਭ ਧਾਤ ਹੈ ਜਬ ਲਗੁ ਸਾਹਿਬ ਪ੍ਰੀਤ ਨ ਹੋਇ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩)*

ਸੱਚਾ ਗੁਰੂ ਸਿਰਫ ਪਿਆਰ ਨਾਲ ਹੀ ਪ੍ਰਾਪਤ ਹੁੰਦਾ ਹੈ :

ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨ ਦੂਰਿ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੪)*

ਆਉਣ ਜਾਣ ਵਾਲੇ ਲੋਕਾਂ ਤੇ ਗਰੀਬਾਂ ਤੇ ਜਦੋਂ ਬਹੁਤ ਖਰਚ ਹੋਣ ਲੱਗਾ ਤਾਂ ਹਿਸਾਬ-ਕਿਤਾਬ ਰੱਖੇ ਜਾਣ ਦੇ ਮਸ਼ਵਰੇ ਬਾਰੇ ਗੁਰੂ ਜੀ ਨੇ ਇਸ ਦੇ ਜਵਾਬ ਵਿਚ ਇਹ ਲਿਖਿਆ ਕਿਹਾ ਜਾਂਦਾ ਹੈ :

ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੪)*

ਦੁਨਿਆਵੀ ਪਿਆਰ ਦੀ ਬੁਰਾਈ :

ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੪)*

ਗੁਰੂ ਜੀ ਅੜੀਅਲ ਲੋਕਾਂ ਨੂੰ ਬੁਰਾ ਸਮਝਦੇ ਹਨ :

ਹੁਕਮੁ ਨ ਜਾਣੈ ਬਹੁਤਾ ਰੋਵੈ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫)*

ਦੁਨਿਆਵੀ ਪਦਾਰਥਾਂ ਨੂੰ ਪਿਆਰ ਕਰਨ ਵਾਲਿਆਂ ਨੂੰ ਗੁਰੂ ਜੀ ਇਹ ਸਿੱਖਿਆ ਦਿੰਦੇ ਹਨ :

ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫)*

ਦੁਨੀਆਂ ਵਿਚ ਖੱਚਤ ਲੋਕਾਂ ਦੀ ਹਾਲਤ :

ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫)*

ਧਾਰਮਿਕ ਮਨੁੱਖਾਂ ਦਾ ਹਾਲ :

ਸਤਿਗੁਰੁ ਸੇਵਿ ਸੁਖੁ ਪਾਇਆ ਸਚੁ ਨਾਮੁ ਗੁਣਤਾਸੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫/੮੬)

ਬ੍ਰਾਹਮਣਾਂ ਦਾ ਲੋਭ :

ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੬)

ਹਉਮੈ ਨੂੰ ਦੂਰ ਕਰਨ ਲਈ ਕੋਸ਼ਿਸ਼ ਕਰਨੀ ਪੈਂਦੀ ਹੈ :

ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੬)

ਜੋ ਸੱਚੇ ਸੰਤ ਹੁੰਦੇ ਹਨ ਉਹਨਾਂ ਨੂੰ ਮੌਤ ਦਾ ਡਰ ਨਹੀਂ ਹੁੰਦਾ :

ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੬)

ਸੱਚੀ ਭਗਤੀ ਦਾ ਮਹੱਤਵ :

ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੭)

ਮਨਮੁਖ ਮਾਇਆ ਵਾਲੇ ਪਾਸੇ ਚੱਲਣਾ ਚਾਹੁੰਦੇ ਹਨ :

ਮਨਮੁਖ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੭)

ਗੁਰੂ ਦੀ ਸੇਵਾ ਦ੍ਰਿੜ੍ਹ ਕਰਾਉਂਦੇ ਹਨ :

ਸਤਿਗੁਰੁ ਸੇਵੇ ਆਪਣਾ ਸੋ ਸਿਰੁ ਲੇਖੈ ਲਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੮)

ਆਤਮਿਕ ਅੰਨ੍ਹਿਆਂ ਦੀ ਹਾਲਤ :

ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੮)

ਮਨਮੁਖਾਂ ਦਾ ਜੀਵਨ ਬੇਅਰਥ ਜਾਂਦਾ ਹੈ :

ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੮)

ਗੁਰੂ ਜੀ ਦੇ ਮੁਤਾਬਕ ਸੰਤ ਕੌਣ ਹੈ :

ਸੋ ਭਗਉਤੀ ਜੁੋ ਭਗਵੰਤੈ ਜਾਣੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੮)

ਧਾਰਮਿਕ ਪਖੰਡ ਉਸ ਤਰ੍ਹਾਂ ਹੀ ਵਿਅਰਥ ਹੈ ਜਿਸ ਤਰ੍ਹਾਂ ਇਕ ਬੁਰੀ ਔਰਤ ਦਾ ਸ਼ਿੰਗਾਰ:

ਵੇਸ ਕਰੈ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੯)

ਦੁਨਿਆਵੀ ਲੋਕ ਮਨੋ ਅੰਧੇਰੇ ਵਿਚ ਭਟਕਦੇ ਹਨ ਅਤੇ ਉਹ ਗੁਰੂ ਤੋਂ ਬਿਨਾਂ ਦੁੱਖ ਪਾਉਂਦੇ ਹਨ :

ਮਾਇਆ ਮੋਹੁ ਗੁਬਾਰੁ ਹੈ ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੯)*

ਜੋ ਮੂਰਤੀ ਪੂਜਾ ਵੱਲ ਜਾਂਦਾ ਹੈ ਉਹ ਛੱਡੀ ਹੋਈ ਔਰਤ ਦੀ ਤਰ੍ਹਾਂ ਗਿਰ ਜਾਂਦਾ ਹੈ :

ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੯)*

ਧਾਰਮਿਕ ਮਨੁੱਖ ਦੀ ਖ਼ੁਸ਼ੀ :

ਸਬਦਿ ਰਤੀ ਸੁਹਾਗਣੀ ਸਤਿਗੁਰ ਕੈ ਭਾਇ ਪਿਆਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੦)*

ਕਿਸਦੀ ਪ੍ਰਤਿਸ਼ਠਾ ਹੋਵੇਗੀ :

ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੦)*

ਗੁਰੂ ਜੀ ਦੀ ਵਲਵਲੇ ਭਰੀ ਅਰਦਾਸ :

ਆਪਣੇ ਪ੍ਰੀਤਮ ਮਿਲਿ ਰਹਾ ਅੰਤਰਿ ਰਖਾ ਉਰਿ ਧਾਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੦)*

ਆਤਮਿਕ ਹੰਕਾਰ ਦੇ ਮਿਟਣ ਦਾ ਪ੍ਰਭਾਵ :

ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੦)*

ਰੱਬ ਦੀ ਮਹਾਨਤਾ ਤੇ ਉਦਾਰਤਾ :

ਜੀਉ ਪਿੰਡੁ ਸਭੁ ਤਿਸ ਕਾ ਸਭਸੈ ਦੇਇ ਅਧਾਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੧)*

ਗੁਰੂ ਵਲੋਂ ਬਖਸ਼ਿਆ ਹੋਇਆ ਆਤਮਿਕ ਅਨੰਦ :

ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੧)*

**ਮਾਝ ਅਸਟਪਦੀਆਂ**

ਗੁਰੂ ਦੇ ਸ਼ਬਦ ਨੂੰ ਮੰਨਣ ਦਾ ਲਾਭ :

ਸਬਦਿ ਮਰੈ ਸੁ ਮੁਆ ਜਾਪੈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੧)*

ਸਭ ਚੰਗੇ ਫੁਰਨੇ ਦਿਲ ਵਿਚੋਂ ਉਠਦੇ ਹਨ :

ਅੰਦਰਿ ਹੀਰਾ ਲਾਲੁ ਬਣਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੨)*

ਦੁਨਿਆਵੀ ਲੋਕ ਚਾਹੇ ਦਿਖਾਵੇ ਦੀ ਸੇਵਾ ਕਰਦੇ ਹਨ ਪਰ ਮੁਕਤੀ ਲਈ ਉਨ੍ਹਾਂ ਨੂੰ ਗੁਰੂ

ਦੀ ਸਿਖਿਆ ਲੈਣੀ ਪਵੇਗੀ :

ਮਨਮੁਖ ਮੁਗਧ ਕਰਹਿ ਚਤੁਰਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੪)*

ਸੰਤਾਂ ਦੀ ਸੰਗਤ ਦੇ ਫਾਇਦੇ :

ਸਤਿਗੁਰੁ ਸੇਵਿਐ ਵਡੀ ਵਡਿਆਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੪)*

ਸੰਸਾਰ ਰੱਬ ਦਾ ਬਾਗ ਹੈ :

ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੮)*

ਇਹ ਕ੍ਰਿਸ਼ਨ ਤੇ ਗੋਪੀਆਂ ਦਾ ਸਵਾਂਗ ਕਰਨ ਵਾਲਿਆਂ ਤੇ ਟਿੱਪਣੀ :

ਗੋਵਿੰਦੁ ਊਜਲੁ ਊਜਲ ਹੰਸਾ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੧)*

ਪਵਿੱਤਰ ਤੇ ਪਖੰਡੀਆਂ ਦੀ ਹਾਲਤ ਦਾ ਮੁਕਾਬਲਾ :

ਤੇਰੇ ਭਗਤ ਸੋਹਹਿ ਸਾਚੈ ਦਰਬਾਰੇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੨)*

ਵਾਹਿਗੁਰੂ ਮਨੁੱਖ ਦੇ ਹਿਰਦੇ ਵਿਚ ਵਸਦਾ ਹੈ :

ਇਸੁ ਗੁਫਾ ਮਹਿ ਅਖੁਟ ਭੰਡਾਰਾ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪)*

ਮਨੁੱਖਾ ਜਨਮ ਚੰਗੇ ਤੇ ਮਾੜੇ ਕਰਮਾਂ ਤੇ ਨਿਰਭਰ ਕਰਦਾ ਹੈ :

ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੬)*

ਗੁਰਮੁਖ ਤੇ ਮਨਮੁਖ ਦਾ ਅੰਤਰ :

ਊਤਮ ਜਨਮੁ ਸੁਥਾਨਿ ਹੈ ਵਾਸਾ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੭)*

ਇਹ ਦੁਨਿਆਵੀ ਬ੍ਰਾਹਮਣ ਪ੍ਰਥਾਏ :

ਮਨਮੁਖ ਪੜਹਿ ਪੰਡਿਤ ਕਹਾਵਹਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮)*

ਸੰਸਾਰ ਵਿਚ ਬਹੁ-ਦੇਵ ਪੂਜਾ ਬੁਰਾਈ ਦਾ ਕਾਰਣ ਹੈ :

ਦੇਵੀ ਦੇਵਾ ਮੂਲੁ ਹੈ ਮਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯)*

**ਮਾਝ ਕੀ ਵਾਰ**

ਰੱਬ ਦੀ ਉਸਤਤ ਤੇ ਸ਼ੁਕਰ ਕਰਨ ਦੇ ਲਾਭ :

ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੫)*

ਰੱਬ ਦਾ ਭੈ ਹੀ ਸਹਾਇਤਾ ਕਰਦਾ ਹੈ :

ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੯)*

**ਗਉੜੀ**

ਇਕ ਸਿੱਖ ਨੇ ਗੁਰੂ ਅਮਰਦਾਸ ਜੀ ਨੂੰ ਪੁੱਛਿਆ ਕਿ ਉਹਨਾਂ ਨੂੰ ਗੁਰੂ ਅੰਗਦ ਦੇਵ ਜੀ ਦੀ ਸੰਗਤ ਦਾ ਕੀ ਫਲ ਮਿਲਿਆ। ਉਹਨਾਂ ਦਾ ਜਵਾਬ ਇਹ ਸੀ :

ਗੁਰਿ ਮਿਲਿਐ ਹਰਿ ਮੇਲਾ ਹੋਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੭)*

ਹੇਠਲਾ ਸ਼ਬਦ ਵੀ ਇਸੇ ਵਿਸ਼ੇ ਤੇ ਹੈ :

ਗੁਰ ਤੇ ਗਿਆਨੁ ਪਾਏ ਜਨੁ ਕੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੮)*

ਰੱਬ ਨੂੰ ਕਦੀ ਭੁਲਾਣਾ ਨਹੀਂ ਚਾਹੀਦਾ :

ਸੋ ਕਿਉ ਵਿਸਰੈ ਜਿਸ ਕੇ ਜੀਅ ਪਰਾਨਾ ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੯)*

ਗੁੰਮਰਾਹ ਲੋਕ ਸੌਂਦੇ ਹਨ ਤੇ ਸੰਤ ਰੱਬ ਦੇ ਚਿੰਤਨ ਵਿਚ ਜਾਗਦੇ ਹਨ :

ਮਨਮੁਖਿ ਸੂਤਾ ਮਾਇਆ ਮੋਹਿ ਪਿਆਰ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੦)*

ਆਦਿ ਕਾਲ ਤੋਂ ਚਲੀ ਆ ਰਹੀ ਗੁਰੂ ਦੀ ਸੇਵਾ ਦਾ ਫਲ :

ਗੁਰ ਸੇਵਾ ਜੁਗ ਚਾਰੇ ਹੋਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੧)*

ਨੇਕ ਮਨੁੱਖਾਂ ਦੇ ਭਾਗ ਵਿਚ ਅਨੰਦ ਹੁੰਦਾ ਹੈ :

ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੨)*

**ਗਉੜੀ ਛੰਤ**

ਇਹ ਸ਼ਬਦ ਭਾਈ ਦਾਨੇ ਦੇ ਪ੍ਰਸ਼ਨ ਦੇ ਉਤਰ ਵਿਚ ਰਚਿਆ ਗਿਆ ਸੀ ਜਿਸ ਨੇ ਪੁੱਛਿਆ ਸੀ ਕਿ ਮਨੁੱਖ ਨੂੰ ਸੰਸਾਰ ਭਵ ਸਾਗਰ ਕਿਸ ਤਰ੍ਹਾਂ ਪਾਰ ਕਰਨਾ ਚਾਹੀਦਾ ਹੈ :

ਮਾਇਆ ਸਰੁ ਸਬਲੁ ਵਰਤੈ ਜੀਉ ਕਿਉ ਕਰਿ ਦੁਤਰੁ ਤਰਿਆ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੪੫)*

**ਗਉੜੀ ਕੀ ਵਾਰ**

ਗਉੜੀ ਰਾਗ ਦੀ ਉਸਤਤ ਕਰਦਿਆਂ ਹੋਇਆਂ ਗੁਰੂ ਜੀ ਸੱਚੇ ਰੱਬ ਦੇ ਪਿਆਰ ਦੇ ਸੋਹਿਲੇ ਗਾਉਂਦੇ ਹਨ ਤੇ ਛੱਲ ਤੇ ਕਪਟ ਨੂੰ ਬੁਰਾ ਦੱਸਦੇ ਹਨ :

ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੧)*

ਗੁਰੂ ਜੀ ਗੁੰਮਰਾਹ ਲੋਕਾਂ ਦੇ ਹਨੇਰੇ ਤੇ ਦੈਵੀ ਚਾਨਣ ਪਾਉਂਦੇ ਹਨ :

ਹਉਮੈ ਜਗਤੁ ਭੁਲਾਇਆ ਦੁਰਮਤਿ ਬਿਖਿਆ ਬਿਕਾਰ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੨)*

ਦੁਨਿਆਵੀ ਲੋਕਾਂ ਤੇ ਸੰਤਾਂ ਵਿਚ ਅੰਤਰ :

ਮਾਇਆਧਾਰੀ ਅਤਿ ਅੰਨਾ ਬੋਲਾ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੩)*

ਵਾਹਿਗੁਰੂ ਦੀ ਦਇਆ ਤੋਂ ਸਿਵਾਏ ਹੰਕਾਰੀ ਮਨਮੁਖ ਲਈ ਕੋਈ ਆਸ ਨਹੀਂ :

ਮਨਮੁਖੁ ਅਹੰਕਾਰੀ ਮਹਲੁ ਨ ਜਾਣੈ ਖਿਨੁ ਆਗੈ ਖਿਨੁ ਪੀਛੈ ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੪)*

ਉਹਨਾਂ ਲੋਕਾਂ ਦੀ ਹਾਲਤ ਜੋ ਗੁਰੂ ਤੋਂ ਮੂੰਹ ਮੋੜਦੇ ਹਨ :

ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੪)*

ਜੋ ਗੁਰੂ ਨੂੰ ਮਿਲਦਾ ਹੈ ਉਹ ਵੀ ਦੂਸਰਿਆਂ ਨੂੰ ਮੁਕਤੀ ਪ੍ਰਦਾਨ ਕਰ ਸਕਦਾ ਹੈ :

ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੭)*

**ਆਸਾ**

ਗੁਰੂ ਦੀ ਪਰੰਪਰਾ ਸਾਰੀਆਂ ਧਾਰਮਿਕ ਪਰੰਪਰਾਵਾਂ ਵਿਚੋਂ ਉਤਮ ਹੈ :

ਹਰਿ ਦਰਸਨੁ ਪਾਵੈ ਵਡਭਾਗਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੦)*

ਮਾਇਆ ਦਾ ਪਿਆਰ ਨਰਕ-ਪਾਤੀ ਬਣਾਉਂਦਾ ਹੈ :

ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੨)*

ਗੁੰਮਰਾਹ ਤੇ ਨੇਕ ਲੋਕਾਂ ਦਾ ਅੰਤਰ :

ਮਨਮੁਖਿ ਝੂਠੋ ਝੂਠੁ ਕਮਾਵੈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੩)*

ਗੁਰ ਜੀ ਨੂੰ ਇਹ ਕਿਹਾ ਗਿਆ ਕਿਸ਼ਨ ਜੀ ਰਾਸ ਮੰਡਲ ਵਿਚ ਸ਼ਾਮਲ ਹੋਣ ਨਾਲ ਮੁਕਤੀ ਪ੍ਰਾਪਤ ਹੋ ਸਕਦੀ ਹੈ। ਗੁਰੂ ਜੀ ਦਾ ਇਹ ਉਤਰ ਸੀ :

ਨਿਰਤਿ ਕਰੇ ਬਹੁ ਵਾਜੇ ਵਜਾਏ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੪)*

**ਆਸਾ ਅਸ਼ਟਪਦੀ**

ਇਹ ਸ਼ਬਦ ਹਿੰਦੂਆਂ ਦੀਆਂ ਧਾਰਮਿਕ ਪੁਸਤਕਾਂ ਤੇ ਉਹਨਾਂ ਦੇ ਅਵਤਾਰਾਂ ਦੀ ਲਾਚਾਰੀ

ਬਾਰੇ ਹੈ :

ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੨੨)*

ਆਪਣੇ ਘਰ ਵਿਚ ਰੱਬ ਦੀ ਬੰਦਨਾ ਕਰੋ ਤੇ ਉਸ ਨੂੰ ਜੰਗਲਾਂ ਵਿਚ ਲੱਭਣ ਨਾ ਜਾਓ:

ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੨੫)*

ਮਨਮੁਖ ਰੱਬ ਦੀ ਦਰਗਾਹ ਤੱਕ ਨਹੀਂ ਪਹੁੰਚ ਸਕਣਗੇ ਪਰ ਨੇਕ ਲੋਕ ਅਨੰਦ ਪ੍ਰਾਪਤ ਕਰਨਗੇ :

ਦੋਹਾਗਣੀ ਮਹਲੁ ਨ ਪਾਇਨੀ ਨ ਜਾਣਨਿ ਪਿਰੁ ਕਾ ਸੁਆਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੨੬)*

ਦੈਵੀ ਗਿਆਨ ਸਦਗੁਣੀਆਂ ਦਾ ਅਨੂਠਾ ਗਹਿਣਾ ਹੁੰਦਾ ਹੈ।

ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੨੬)*

ਲਗਨ ਨਾਲ ਲਗਾਤਾਰ ਭਗਤੀ ਕਰਨੀ ਚਾਹੀਦੀ ਹੈ :

ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੨੬-੨੭)*

**ਰਾਗ ਗੂਜਰੀ**

ਮਨੁੱਖ ਨੂੰ ਸਿਰਫ ਇਕ ਰੱਬ ਨਾਲ ਪਿਆਰ ਕਰਨਾ ਚਾਹੀਦਾ ਹੈ ਤੇ ਬੁੱਤ ਪੂਜਕ ਰਸਤਿਆਂ ਤੇ ਭੱਟਕਣਾ ਨਹੀਂ ਚਾਹੀਦਾ :

ਧ੍ਰਿਗੁ ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੦)*

ਵਾਹਿਗੁਰੂ ਦਾ ਨਾਂ ਬੜੇ ਧਿਆਨ ਤੇ ਪਿਆਰ ਨਾਲ ਲੈਣਾ ਚਾਹੀਦਾ ਹੈ :

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੧)*

ਉਹ ਵੀ ਦੂਸਰਿਆਂ ਨੂੰ ਪਵਿੱਤਰਤਾ ਦੇ ਸਕਦਾ ਹੈ ਜੋ ਸੱਚੇ ਗੁਰੂ ਨੂੰ ਮਿਲ ਚੁੱਕਾ ਹੋਵੇ:

ਸਤਿਗੁਰੁ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤ ਪੂਜ ਕਰਾਏ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੧)*

ਇਕ ਬ੍ਰਾਹਮਣ ਨੇ ਗੁਰੂ ਜੀ ਨੂੰ ਕਿਹਾ ਕਿ ਉਹ ਬਨਾਰਸ ਆ ਕੇ ਰਹਿਣ ਕਿਉਂਕਿ ਸਿਰਫ ਉੱਥੇ ਹੀ ਰੱਬੀ ਗਿਆਨ ਤੇ ਮੁਕਤੀ ਪ੍ਰਾਪਤ ਹੋ ਸਕਦੀ ਹੈ। ਗੁਰੂ ਜੀ ਨੇ ਇਹ ਉੱਤਰ ਦਿੱਤਾ :

ਨ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੧)*

**ਗੂਜਰੀ ਅਸਟਪਦੀ**

ਗੁਰੂ ਜੀ ਕ੍ਰਿਸ਼ਨ ਤੇ ਗੋਪੀਆਂ ਦੇ ਨਾਚ ਨੂੰ ਮੰਨ ਕੇ ਮੁਕਤੀ ਪਾਣ ਦੇ ਖ਼ਿਆਲ ਦਾ ਫਿਰ

ਖੰਡਨ ਕਰਦੇ ਹਨ :

ਨਿਰਤਿ ਕਰੀ ਇਹੁ ਮਨੁ ਨਚਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੦੬)*

**ਗੂਜਰੀ ਕੀ ਵਾਰ**

ਮਨਮੁਖਾਂ ਦੀ ਹਾਲਤ :

ਇਹੁ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੦੮)*

ਦੁਨੀਆਂ ਰਚਨ ਤੋਂ ਪਹਿਲਾਂ ਸਿਰਫ ਇਕ ਰੱਬ ਹੀ ਸੀ :

ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੦੯)*

ਸਿਰਫ ਇਕ ਰੱਬ ਦੀ ਹੀ ਉਸਤਤ ਹੋਣੀ ਚਾਹੀਦੀ ਹੈ ਨਾ ਕਿ ਦੇਵੀ ਦੇਵਤਿਆਂ ਦੀ:

ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੦੯)*

ਮਨੁੱਖ ਨੂੰ ਰੱਬ ਦੇ ਹੁਕਮ ਅੱਗੇ ਸਿਰ ਝੁਕਾਉਣਾ ਚਾਹੀਦਾ ਹੈ :

ਸਚਾ ਨਾਮੁ ਧਿਆਈਐ ਸਭੋ ਵਰਤੈ ਸਚੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੦੯)*

ਵਾਹਿਗੁਰੂ ਦੀ ਬੰਦਨਾ ਉਸ ਦੀ ਮਹਾਨਤਾ ਦੇ ਯੋਗ ਹੋਣੀ ਚਾਹੀਦੀ ਹੈ :

ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੦੯)*

ਸਾਰੇ ਮਨੁੱਖ ਗੁਰੂ ਦੀ ਸਿੱਖਿਆ ਦੇ ਯੋਗ ਨਹੀਂ ਹੁੰਦੇ :

ਗੁਰ ਕੀ ਸਿਖ ਕੋ ਵਿਰਲਾ ਲੇਵੈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੦੯)*

ਹੰਕਾਰ ਆਨੰਦ ਦੀ ਪ੍ਰਾਪਤੀ ਵਿਚ ਰੁਕਾਵਟ ਹੈ :

ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨਾ ਹੋਇ ਸੁ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੦੯-੧੦)*

ਸੱਚੀ ਭਗਤੀ ਨਾਲ ਖੁਸ਼ੀ ਮਿਲਦੀ ਹੈ ਪੈਸੇ ਨਾਲ ਨਹੀਂ :

ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੦)*

ਮਾਇਆ ਸੱਪ ਦੀ ਭਾਂਤਿ ਹੈ ਤੇ ਸੰਤ ਲੋਕ ਸਪੇਰੇ ਹੁੰਦੇ ਹਨ :

ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੦)*

ਜੋ ਰੱਬ ਦੇ ਭਾਣੇ ਨੂੰ ਮੰਨਦਾ ਹੈ ਉਹ ਆਨੰਦ ਦੀ ਪ੍ਰਾਪਤੀ ਕਰ ਲੈਂਦਾ ਹੈ :

ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੦)*

ਜਿਨ੍ਹਾਂ ਉਪਰ ਵਾਹਿਗੁਰੂ ਦੀ ਮਿਹਰ ਹੁੰਦੀ ਹੈ ਉਹ ਉਹਨਾਂ ਮਨੁੱਖਾਂ ਤੋਂ ਭਾਣਾ ਮੰਨਵਾ ਲੈਂਦਾ ਹੈ :

ਰੈਣਿ ਸਬਾਈ ਜਲਿ ਮੁਈ ਕੰਤ ਨ ਲਾਇਓ ਭਾਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੦)*

ਆਤਮਾ ਜਦੋਂ ਸਰੀਰ ਨੂੰ ਛੱਡਦੀ ਹੈ ਤਾਂ ਉਹ ਆਪਣੇ ਕੀਤੇ ਦਾ ਫਲ ਪਾਉਂਦੀ ਹੈ:

ਕਾਇਆ ਹੰਸ ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡਿ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੦)*

ਨਾਲ ਨਿਭਣ ਵਾਲਾ ਧਨ :

ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੧)*

ਹੰਕਾਰ ਤੇ ਦੁਨਿਆਵੀ ਪਦਾਰਥਾਂ ਨਾਲ ਪਿਆਰ ਦੀ ਬੁਰਾਈ :

ਧ੍ਰਿਗ ਤਿਨਾ ਦਾ ਜੀਵਿਆ ਜੋ ਹਰਿ ਸੁਖੁ ਪਰਹਰਿ ਤਿਆਗਦੇ
ਦੁਖੁ ਹਉਮੈ ਪਾਪ ਕਮਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੧)*

ਮਨਮੁਖਾਂ ਦੀ ਹਾਲਤ :

ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੧)*

ਸੰਤਾਂ ਦੀ ਆਤਮਿਕ ਸ਼ਾਂਤੀ :

ਜਿ ਸਤਿਗੁਰੁ ਸੇਵੇ ਆਪਣਾ ਤਿਸ ਨੋ ਪੂਜੇ ਸਭ ਕੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੧)*

ਰੱਬ ਨੂੰ ਕਿਸ ਤਰ੍ਹਾਂ ਪਾਇਆ ਜਾਏ :

ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ ਗੁਣੀ ਨਿਧਾਨੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੧-੧੨)*

ਇਹ ਇਕ ਹੰਕਾਰੀ ਬ੍ਰਾਹਮਣ ਦੇ ਪਰਥਾਏ ਉਚਰਿਆ ਹੈ :

ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੨)*

ਪਾਖੰਡੀ ਦੀ ਦੁਰਦਸ਼ਾ :

ਅੰਤਰਿ ਕਪਟੁ ਮਨਮੁਖੁ ਅਗਿਆਨੀ ਰਸਨਾ ਝੂਠੁ ਬੋਲਾਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੨)*

ਰੱਬੀ ਮਨੁੱਖਾਂ ਦੀ ਖੁਸ਼ੀ :

ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੫੧੨)

ਜੋ ਰੱਬ ਵੱਲ ਧਿਆਨ ਨਹੀਂ ਲਗਾਉਂਦੇ ਉਹ ਆਵਾਗਾਵਣ ਦੇ ਦੁੱਖ ਪਾਉਣਗੇ :

ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੫੧੨)

ਸੰਤਾਂ ਦੀ ਸ਼ਕਤੀ ਤੇ ਉਹਨਾਂ ਦੀ ਅਵਸਥਾ :

ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ ਹਰਿ ਉਤਮ ਪਦੁ ਪਾਇਆ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੫੧੩)

ਦੁਨਿਆਵੀ ਫਿਰਕੂਆਂ ਤੇ ਵਿਅੰਗ :

ਤ੍ਰੈ ਗੁਣ ਮਾਇਆ ਵੇਖਿ ਭੁਲੇ ਜਿਉ ਦੇਖਿ ਦੀਪਕਿ ਪਤੰਗ ਪਚਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੫੧੩)

ਦੁਨਿਆਵੀ ਪਿਆਰ ਦੀ ਬੁਰਾਈ ਤੇ ਉਸ ਦਾ ਬਚਾਅ :

ਹਉਮੈ ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੫੧੩)

ਆਵਗਾਵਣ ਬਾਰੇ :

ਇਹੁ ਮਨੁ ਕੇਤੜਿਆ ਜੁਗ ਭਰਮਿਆ ਥਿਰੁ ਰਹੈ ਨ ਆਵੈ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੫੧੩)

ਰੱਬ ਦੀ ਉਸਤਤ ਵਿਚ ਵਾਹ-ਵਾਹ ਜਪਣ ਨਾਲ ਜੋ ਅਨੰਦ ਮਿਲਦਾ ਹੈ ਉਹ ਇਹਨਾਂ ਸਲੋਕਾਂ ਵਿਚ ਬਿਆਨ ਕੀਤਾ ਗਿਆ ਹੈ :

ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੫੧੪)

ਜੋ ਰੱਬ ਵਿਚ ਵਿਸ਼ਵਾਸ ਰੱਖਦੇ ਹਨ ਉਹ ਕਦੇ ਨਿਰਾਸ਼ ਨਹੀਂ ਹੁੰਦੇ :

ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ ਦੂਜੀ ਨਾਹੀ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੫੧੬)

ਮਨ ਨੂੰ ਦਿਸ਼ਾ ਦਿਖਾਉਣ ਵਾਲੇ ਦੀ ਲੋੜ ਹੁੰਦੀ ਹੈ :

ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੫੧੬)

ਹੇਠ ਲਿਖੇ ਸਲੋਕ ਵਿਚ ਭਗਤੀ ਨੂੰ ਅਰਸ਼ ਤੋਂ ਵਰਸਾਈ ਬਾਰਸ਼ ਦੀ ਨਿਆਈ ਦੱਸਿਆ ਹੈ। ਸਮਝਦਾਰ ਲੋਕ ਉਸ ਨੂੰ ਪ੍ਰਾਪਤ ਕਰਨ ਲਈ ਤਿਆਰ ਰਹਿੰਦੇ ਹਨ। ਉਹ ਆਪਣੇ ਦਿਲ ਦੀ ਲਗਨ ਨਾਲ ਤੁਪਕਿਆਂ ਦੀ ਇੱਛਾ ਨਹੀਂ ਕਰਦੇ ਸਗੋਂ ਬੁਛਾੜ ਦੀ ਤਮੰਨਾ ਕਰਦੇ ਹਨ :

ਖੇੜਿ ਮਿਆਲਾ ਉਚੀਆਂ ਘਰੁ ਉਚਾ ਨਿਰਣਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੫੧੭)

ਕੇਵਲ ਚੰਗੇ ਤੇ ਈਮਾਨਦਾਰ ਮਨੁੱਖਾਂ ਦੀ ਮਿਤ੍ਰਤਾ ਦਾ ਹੀ ਲਾਭ ਹੁੰਦਾ ਹੈ :

ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੭)*

ਚਾਹੇ ਮਨੁੱਖ ਕਿੰਨਾ ਹੀ ਧਨ ਪ੍ਰਾਪਤ ਕਰ ਲਵੇ ਉਹ ਹੋਰ ਦੀ ਆਸ ਰੱਖਦਾ ਹੈ :

ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੭)*

ਰੱਬੀ ਗਿਆਨ ਪ੍ਰਾਪਤ ਹੋ ਜਾਵੇ ਤਾਂ ਹੋਰ ਉਮੀਦਾਂ ਜਾਂ ਖਾਹਸ਼ਾਂ ਨਹੀਂ ਰਹਿੰਦੀਆਂ :

ਆਸਾ ਮਨਸਾ ਮਰਿ ਜਾਇਸੀ ਜਿਨਿ ਕੀਤੀ ਸੋ ਲੈ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੭)*

**ਬਿਹਾਗੜੇ ਕੀ ਵਾਰ**

ਜੋ ਆਪਣਾ ਮਨ ਰੱਬ ਵੱਲ ਲਗਾਂਦੇ ਹਨ ਉਹਨਾਂ ਦੀ ਸਫਲਤਾ ਬਾਰੇ :

ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੪੮)*

ਮੂਰਖ ਆਪਣੀ ਮੂਰਖਤਾ ਵਿਚ ਕੀ ਕੀ ਕਰਦਾ ਹੈ :

ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੪੯)*

ਮਨੁੱਖ ਨੂੰ ਜੀਭ ਨੂੰ ਠੀਕ ਵਰਤਣਾ ਚਾਹੀਦਾ ਹੈ :

ਸਾ ਰਸਨ ਜਲਿ ਜਾਉ ਜਿਨਿ ਹਰਿ ਕਾ ਸੁਆਉ ਨ ਪਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੦)*

ਅਸਲ ਦਰਵੇਸ਼ ਕੌਣ ਹੈ :

ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੦)*

ਸਰੀਰ ਨੂੰ ਫਲ ਦੇਣ ਵਾਲੇ ਰੁੱਖ ਦਾ ਅਲੰਕਾਰ ਦਿੱਤਾ ਹੈ ਜਿਸ ਤੇ ਆਤਮਾ ਉਭਰਦੀ ਹੈ :

ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੦)*

ਦਿਖਾਵੇ ਲਈ ਕੀਤੀਆਂ ਰਸਮਾਂ ਤੇ ਦੁਨਿਆਵੀ ਪਿਆਰ ਨੂੰ ਵਰਜਿਆ ਗਿਆ ਹੈ :

ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੧)*

ਗੋਇੰਦਵਾਲ ਇਕ ਮੁਸਲਮਾਨ ਪੀਰ ਰਹਿੰਦਾ ਸੀ ਜੋ ਤੀਸਰੇ ਗੁਰੂ ਸਾਹਿਬਾਨ ਦੀ ਆਤਮਿਕ ਮਹਾਨਤਾ ਸੰਬੰਧੀ ਬਹੁਤ ਈਰਖਾਲੂ ਸੀ। ਇਹ ਸ਼ਬਦ ਉਸ ਨੂੰ ਸੰਬੋਧਨ ਕੀਤਾ ਗਿਆ ਹੈ :

ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੧)*

ਸੱਚਾ ਗੁਰੂ ਮਨੁੱਖ ਦੀ ਮੁਕਤੀ ਲਈ ਬੇੜਾ ਹੈ :

ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੨)*

ਗੁਰੂ ਦੀ ਸੇਵਾ ਕਰਨ ਦਾ ਫਲ :

ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੨)*

ਹਿੰਦੂਆਂ ਦੀ ਸੰਧਿਆ ਪ੍ਰਾਰਥਨਾ ਅਵਾਜ਼ਾਂ ਸੁਣ ਕੇ ਗੁਰੂ ਜੀ ਨੇ ਇਹ ਰਚਨਾ ਰਚੀ :

ਏਹਾ ਸੰਧਿਆ ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੩)*

ਸੰਨਿਆਸੀ ਦੀ ਜ਼ਿੰਦਗੀ ਜਿਉਣ ਦਾ ਕੋਈ ਲਾਭ ਨਹੀਂ :

ਪ੍ਰਿਉ ਪ੍ਰਿਉ ਕਹਤੀ ਸਭੁ ਜਗੁ ਫਿਰੀ ਮੇਰੀ ਪਿਆਸ ਨ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੩)*

ਮੁਕਤੀ ਲਈ ਗੁਰੂ ਜੀ ਦਾ ਆਦੇਸ਼ :

ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੪)*

ਸ਼ਰਾਬ ਦੇ ਪੂਰਨ ਪਰਹੇਜ਼ ਲਈ ਗੁਰੂ ਜੀ ਦਾ ਹੁਕਮ :

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੪)*

ਜੋ ਨਿਮਰਤਾ ਵਿਚ ਰਹਿੰਦੇ ਹਨ ਮੌਤ ਤੋਂ ਨਹੀਂ ਡਰਦੇ :

ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੫)*

ਸਭ ਤੋਂ ਉਤਮ ਨਾਮ ਦੀ ਦੌਲਤ ਹੈ :

ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੫)*

ਮਨੁੱਖ ਨੂੰ ਹਮੇਸ਼ਾਂ ਰੱਬ ਦੀ ਸੇਵਾ ਵਿਚ ਚੇਤੰਨ ਰਹਿਣਾ ਚਾਹੀਦਾ ਹੈ :

ਹਉਮੈ ਵਿਚ ਜਗਤੁ ਮੁਆ ਮਰਦੋ ਮਰਦਾ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੫)*

ਉਹ ਜੋਗੀ ਜੋ ਗੁਰੂ ਦੀ ਸਿੱਖਿਆ ਧਿਆਨ ਨਾਲ ਸੁਣਦਾ ਹੈ :

ਸੋ ਜੋਗੀ ਜੁਗਤਿ ਸੋ ਪਾਏ ਜਿਸ ਨੋ ਗੁਰਮੁਖਿ ਨਾਮੁ ਪਰਾਪਤਿ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੬)*

**ਵਡਹੰਸ ਅਲਾਹਣੀਆ**

ਮਨੁੱਖ ਨੂੰ ਮੌਤ ਵਾਸਤੇ ਅਤੇ ਆਪਣੇ ਕਰਮਾਂ ਦੇ ਹਿਸਾਬ ਵਾਸਤੇ ਸਦਾ ਤਿਆਰ ਰਹਿਣਾ ਚਾਹੀਦਾ ਹੈ :

ਇਹ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਏ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੮੪)*

### ਵਡਹੰਸ ਕੀ ਵਾਰ

ਇਕ ਦਿਨ ਇਕ ਜੋਗੀ ਤੀਸਰੇ ਗੁਰੂ ਸਾਹਿਬ ਕੋਲ ਗਿਆ। ਉਹ ਇਕ ਮਾਲਾ ਲਈ ਲਲਚਾ ਗਿਆ ਤੇ ਉਸ ਨੇ ਉਸਨੂੰ ਚੁਰਾ ਲਿਆ। ਜਦੋਂ ਉਸ ਤੇ ਚੋਰੀ ਦਾ ਇਲਜ਼ਾਮ ਲਗਾਇਆ ਗਿਆ ਤਾਂ ਉਹ ਆਪਣੇ ਕਸੂਰ ਤੋਂ ਮੁਕਰ ਗਿਆ। ਸੇਵਕਾਂ ਨੇ ਉਸ ਦੀ ਤਲਾਸ਼ੀ ਲਈ ਤੇ ਮਾਲਾ ਉਸ ਪਾਸੋਂ ਮਿਲ ਗਈ। ਇਸ ਉਪਰੰਤ ਗੁਰੂ ਜੀ ਨੇ ਇਹ ਉਚਾਰਿਆ :

ਮੈਂ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੮੫)*

ਬੁੱਤ ਪੂਜਕ ਦੀ ਦਸ਼ਾ :

ਹੋਰ ਵਿਡਾਣੀ ਚਾਕਰੀ ਧ੍ਰਿਗ ਜੀਵਣੁ ਧ੍ਰਿਗ ਵਾਸੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੮੬)*

ਮੌਤ ਸੰਤਾਂ ਦੇ ਅਧੀਨ ਹੁੰਦੀ ਹੈ :

ਜਿਨਿ ਜਮੁ ਕੀਤਾ ਸੋ ਸੇਵੀਐ ਗੁਰਮੁਖਿ ਦੁਖੁ ਨ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੮੮)*

ਸੰਤਾਂ ਦਾ ਦਰਜਾ ਬਾਦਸ਼ਾਹਾਂ ਤੋਂ ਉਪਰ ਹੁੰਦਾ ਹੈ :

ਭਗਤ ਜਨਾ ਕਉ ਆਪ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੯੦)*

ਮਨਮੁਖ ਸਿਰਫ ਮਨੋਂ ਹੀ ਨਹੀਂ ਸਰੀਰਕ ਤੌਰ ਤੇ ਵੀ ਕਰੂਪ ਹੁੰਦੇ ਹਨ :

ਮਨਮੁਖੁ ਕਾਇਰੁ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੯੧)*

ਰੱਬ ਲਈ ਸ਼ਰਧਾ ਤੇ ਪਿਆਰ ਦੀ ਲੋੜ :

ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੯੧)*

ਰੱਬ ਸਿਰਫ ਇਕੋ ਪੁਰਖ ਹੈ ਤੇ ਸਾਰੇ ਮਨੁੱਖ ਨਾਰਾਂ ਹਨ ਜਿਨ੍ਹਾਂ ਨੂੰ ਰੱਬ ਨਾਲ ਪਿਆਰ ਕਰਨਾ ਚਾਹੀਦਾ ਹੈ :

ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੯੧)*

ਮਨਮੁਖ ਮੂਰਖ ਤੇ ਘ੍ਰਿਣਾਯੋਗ ਹੁੰਦੇ ਹਨ :

ਸਬਦੈ ਸਾਦੁ ਨਾ ਆਇਓ ਨਾਮਿ ਨ ਲਗੋ ਪਿਆਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੯੪)*

### ਸੋਰਠਿ ਕੀ ਵਾਰ

ਜੋ ਰੱਬ ਦਾ ਧਿਆਨ ਨਹੀਂ ਕਰਦੇ ਉਹਨਾਂ ਦੀ ਦਸ਼ਾ :

ਪੁਰਬਿ ਲਿਖਿਆ ਕਮਾਵਣਾ ਜਿ ਕਰਤੈ ਆਪਿ ਲਿਖਿਆਸੁ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੩)

ਮਨਮੁਖਾਂ ਨੂੰ ਪਤਾ ਨਹੀਂ ਹੁੰਦਾ ਕਿ ਵਾਹਿਗੁਰੂ ਉਹਨਾਂ ਦੇ ਦਿਲਾਂ ਵਿਚ ਹੈ :

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾਂ ਸਾਦੁ ਨ ਪਾਇਆ ।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੪)

ਕਿਸ ਹੱਦ ਤਕ ਗੁਰੂ ਦੀ ਤਪ-ਸਾਧਨਾ ਹੁੰਦੀ ਹੈ :

ਜਿਉ ਤਨੁ ਕੋਲੂ ਪੀੜੀਐ ਰਤੁ ਨ ਭੋਰੀ ਡੇਹਿ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੪)

ਜਦੋਂ ਰੱਬ ਲਈ ਪਿਆਰ ਸੱਚਾ ਹੁੰਦਾ ਹੈ ਤਾਂ ਉਹ ਅਸਥਾਈ ਨਹੀਂ ਹੁੰਦਾ :

ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੪)

ਮਨ ਨੂੰ ਰੋਕਣਾ ਬਹੁਤ ਮੁਸ਼ਕਲ ਹੈ :

ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੪)

ਉਹਨਾਂ ਦੀ ਦਸ਼ਾ ਜੋ ਗੁਰੂ ਤੋਂ ਮੂੰਹ ਮੋੜ ਲੈਂਦੇ ਹਨ :

ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੫)

ਸਦੀਵੀ ਜ਼ਿੰਦਗੀ ਦੀ ਖ਼ੁਰਾਕ :

ਥਾਲੈ ਵਿਚਿ ਤੈ੍ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੫)

ਗੁਰੂ ਦੀ ਸਿੱਖਿਆ ਦੀ ਵੱਡਮੁੱਲੀ ਵਿਸ਼ੇਸ਼ਤਾਈ :

ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੬)

ਨਿਮਨ ਇਕ ਗੋਇੰਦਵਾਲ ਦੇ ਕੁਰਾਹੇ ਪਏ ਮੁਸਲਮਾਨ ਸ਼ੇਖ ਨੂੰ ਸੰਬੋਧਨ ਕਰਕੇ ਕਿਹਾ ਗਿਆ ਹੈ :

ਸੇਖਾਂ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੬)

ਆਤਮ ਪ੍ਰੇਰਕ ਗੁਰੂ ਸਰਬ ਸੰਸਾਰ ਲਈ ਸਾਂਝਾ ਹੁੰਦਾ ਹੈ :

ਪਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੭)

ਸ਼ਿਸ਼ ਨੂੰ ਆਪਣਾ ਆਤਮ ਸਮਰਪਣ ਪੂਰਾ ਕਰਨਾ ਚਾਹੀਦਾ ਹੈ :

ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੭-੪੮)

ਨਿੰਦਾ ਕਰਨ ਵਾਲਿਆਂ ਦੀ ਦਸ਼ਾ :

ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੯)*

ਜਦੋਂ ਪੜ੍ਹਨ ਤੇ ਵਿਚਾਰਨ ਦਾ ਲਾਭ ਪ੍ਰਾਪਤ ਹੁੰਦਾ ਹੈ :

ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੦)*

ਗੁਰੂ ਪਿਛਲੇ ਜਨਮ ਦੇ ਪਾਪਾਂ ਨੂੰ ਧੋ ਦਿੰਦਾ ਹੈ :

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੧)*

ਸੰਸਾਰ ਦੀ ਆਤਮਿਕ ਮਸਲਿਆਂ ਬਾਰੇ ਅਰੁਚੀ :

ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੧)*

ਬਾਹਰਲਾ ਦਿਖਾਵਾ ਮਨੁੱਖ ਨੂੰ ਬਹਿਕਾਵੇ ਵਿਚ ਲਿਆਉਂਦਾ ਹੈ :

ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੧)*

ਰੱਬ ਬਖਸ਼ਣਹਾਰ ਤੇ ਪਾਲਨਹਾਰ ਹੈ :

ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੩)*

**ਸੂਹੀ ਅਸਟਪਦੀ**

ਇਕ ਸਿੱਖ ਜਿਸ ਦਾ ਨਾਮ ਸੱਚਾ ਸੀ ਉਸ ਨੇ ਗੁਰੂ ਜੀ ਕੋਲੋਂ ਰੱਬ ਨੂੰ ਪ੍ਰਾਪਤ ਕਰਨ ਦਾ ਸਭ ਤੋਂ ਵਧੀਆ ਤਰੀਕਾ ਪੁੱਛਿਆ :

ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੫੫)*

**ਰਾਗ ਸੂਹੀ ਛੰਤ**

ਭਗਤੀ ਨਾਲ ਪਾਪ ਧੁਲ ਜਾਂਦੇ ਹਨ ਤੇ ਰੱਬ ਸੰਤਾਂ ਦੀ ਸੰਗਤ ਵਿਚ ਹੈ :

ਸਹਿਜੇ ਗੁਣ ਗਾਵੈ ਦਿਨੁ ਰਾਤੀ ਕਿਲਵਿਖ ਸਭਿ ਗਵਾਏ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੬੮)*

**ਸੂਹੀ ਕੀ ਵਾਰ**

ਪਾਪੀ ਪਛਤਾਉਂਦਾ ਹੈ :

ਸੂਹੇ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੫)*

ਪਛਤਾਵਾ ਕਿਸ ਤਰ੍ਹਾਂ ਉਤਪੰਨ ਹੁੰਦਾ ਹੈ :

ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੫*)

ਪਹਿਰਾਵੇ ਨਾਲ ਖੁਸ਼ੀ ਦੀ ਪ੍ਰਾਪਤੀ ਨਹੀਂ ਹੁੰਦੀ :

ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੫*)

ਦੁਨਿਆਵੀ ਲੋਕਾਂ ਦਾ ਰੰਗ ਥੋੜ੍ਹੀ ਦੇਰ ਲਈ ਹੁੰਦਾ ਹੈ ਤੇ ਸੰਤਾਂ ਦਾ ਸਦੀਵੀ:

ਸੂਹਵੀਏ ਸੂਹਾ ਸਭੁ ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੬*)

ਮਨੁੱਖ ਨੂੰ ਥੋੜ ਚਿਰੀਆਂ ਖੁਸ਼ੀਆਂ ਨੂੰ ਆਪਣਾ ਉਦੇਸ਼ ਨਹੀਂ ਬਨਾਉਣਾ ਚਾਹੀਦਾ ·

ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੬*)

ਬੁਤ ਪੂਜਕ ਇਕ ਅਪਵਿੱਤਰ ਨਾਰੀ ਦੀ ਤਰ੍ਹਾਂ :

ਸੂਹੇ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੬*)

ਨਾਰੀ ਨੂੰ ਆਪਣੇ ਪਤੀ ਨਾਲ ਪਿਆਰ ਕਿਸ ਤਰ੍ਹਾਂ ਕਰਨਾ ਚਾਹੀਦਾ ਹੈ :

ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭*)

ਵਿਧਵਾ ਦਾ ਸਤੀ ਹੋਣਾ ਪ੍ਰਵਾਨ ਨਹੀਂ ਹੈ :

ਕੰਤਾਂ ਨਾਲ ਮਹੇਲੀਆ ਸੇਤੀ ਅਗਿ ਜਲਾਹਿ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭*)

ਮਨੁੱਖ ਨੂੰ ਧਾਰਮਿਕ ਪਹਿਰਾਵਾ ਪਾਉਣ ਤੋਂ ਪਹਿਲਾਂ ਦੈਵੀ ਗਿਆਨ ਪ੍ਰਾਪਤ ਕਰਨਾ ਚਾਹੀਦਾ ਹੈ :

ਕਾਮਣਿ ਤਉ ਸੀਗਾਰ ਕਰਿ ਜਾ ਪਹਿਲਾਂ ਕੰਤੁ ਮਨਾਇ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੮*)

ਰੱਬ ਧਾਰਮਿਕ ਪਹਿਰਾਵੇ ਨਾਲ ਪ੍ਰਾਪਤ ਨਹੀਂ ਹੁੰਦਾ :

ਕਾਜਲ ਫੂਲ ਤੰਬੋਲ ਰਸੁ ਨੇ ਧਨ ਕੀਆ ਸੀਗਾਰੁ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੮*)

ਗੁਰੂ ਜੀ ਅਦਰਸ਼ਕ ਵਿਆਹ ਇਸ ਤਰ੍ਹਾਂ ਬਿਆਨ ਕਰਦੇ ਹਨ :

ਧਨ ਪਿਰੁ ਏਹਿ ਨ ਆਖੀਅਨ ਬਹਨਿ ਇਕਠੇ ਹੋਇ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੮*)

**ਬਿਲਾਵਲ ਕੀ ਵਾਰ**

ਰੱਬ ਦੀ ਉਸਤਤ ਕਹੀ ਜਾਂ ਗਾਈ ਜਾ ਸਕਦੀ ਹੈ :

ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੪੯)*

ਮਨੁੱਖਤਾ ਲਈ ਗੁਰੂ ਦੀ ਅਰਦਾਸ :

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫੩)*

ਨਾਸਤਕ ਦੀ ਹਾਲਤ :

ਜਿਨੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨ੍ਹਿ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫੪)*

ਸੰਤਾਂ ਦੀ ਹਾਲਤ :

ਜਿਨੀ ਸਤਿਗੁਰੁ ਸੇਵਿਆ ਤਾਣੁ ਨਿਤਾਣੇ ਤਿਸੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫੪)*

**ਰਾਗੁ ਰਾਮਕਲੀ**

ਚਾਰਾਂ ਯੁਗਾਂ ਦੀਆਂ ਵਿਸ਼ੇਸ਼ਤਾਈਆਂ :

ਸਤਿਜੁਗਿ ਸਚੁ ਕਹੈ ਸਭੁ ਕੋਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੮੦)*

**ਰਾਮਕਲੀ ਕੀ ਵਾਰ ਮਹਲਾ ੩**

ਨਾਮ ਦੀ ਖੇਤੀ :

ਸਤਿਗੁਰੁ ਸਹਜੈ ਦਾ ਖੇਤੁ ਹੈ ਜਿਸਨੋ ਲਾਏ ਭਾਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੭)*

ਮਨਮੁਖਾਂ ਦੇ ਹਿੱਸੇ ਵਿਚ ਦੁੱਖ ਹੀ ਆਉਂਦਾ ਹੈ :

ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੈ ਦੁਖੁ ਖਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੭)*

ਇਹ ਕਬੀਰ ਜੀ ਦੇ ਇਕ ਸ਼ਬਦ ਦੇ ਜਵਾਬ ਵਿਚ ਹੈ :

ਕਬੀਰ ਮਹਿਦੀ ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੭)*

ਇਹ ਵੈਰਾਗੀਆਂ ਬਾਰੇ ਵਿਚਾਰ ਹੈ :

ਭਰਮਿ ਭੁਲਾਈ ਸਭੁ ਜਗੁ ਫਿਰੀ ਫਾਵੀ ਹੋਈ ਭਾਲਿ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੭-੪੮)*

ਝੂਠੇ ਤੇ ਸੱਚੇ ਸਾਧੂ ਜੋ ਇਹ ਦਾਅਵਾ ਕਰਦੇ ਹਨ ਕਿ ਉਹ ਪਵਿੱਤਰਤਾ ਦੇ ਆਖਰੀ ਪੜਾ ਤੇ ਪਹੁੰਚੇ ਹਨ :

ਅਭਿਆਗਤ ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੯)*

ਮਨੁੱਖ ਨੂੰ ਚੰਗੇ ਕੰਮ ਕਰਨੇ ਚਾਹੀਦੇ ਹਨ ਤੇ ਰੱਬ ਦੇ ਹੁਕਮ ਨੂੰ ਮੰਨਣਾ ਚਾਹੀਦਾ ਹੈ :

ਰੈਣਾਇਰ ਮਾਹਿ ਅਨੰਤੁ ਹੈ ਕੂੜੀ ਆਵੈ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੯)*

ਮਨਮੁਖੀਆਂ ਦੇ ਜ਼ਹਿਰ ਨੂੰ ਚਖਣ ਨਾਲੋਂ ਰੱਬ ਦਾ ਅੰਮ੍ਰਿਤ ਚੱਖਣਾ ਚੰਗਾ ਹੈ :

ਸਹਜੇ ਸਤਿਗੁਰੁ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੯)*

ਫਰਮਾਬਰਦਾਰ ਬੱਚੇ ਸੰਤਾਂ ਮਹਾਤਮਾਵਾਂ ਦੀ ਸਲਾਹ ਨੂੰ ਮੰਨਦੇ ਹਨ :

ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੧)*

ਅੰਨੇ ਅੰਨਿਆਂ ਦੇ ਪਿੱਛੇ ਲਗਦੇ ਹਨ :

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੯)*

ਮੂਰਖਾਂ ਦੀ ਸੰਗਤ ਨਾਲ ਕੁਝ ਪ੍ਰਾਪਤ ਨਹੀਂ ਹੁੰਦਾ :

ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੩)*

**ਮਾਰੂ ਕੀ ਵਾਰ ਮਹਲਾ ੩**

ਜਿਨ੍ਹਾਂ ਦੇ ਹਿਰਦਿਆਂ ਵਿਚ ਰੱਬ ਦਾ ਡਰ ਨਹੀਂ ਹੈ ਉਹਨਾਂ ਦੀ ਹਾਲਤ :

ਜਿਨਾ ਗੁਰੁ ਨਹੀ ਭੇਟਿਆ ਭੈ ਕੀ ਨਾਹੀ ਬਿੰਦ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੮)*

ਗੁਰੂ ਸੱਚਾਈ ਨੂੰ ਤੇ ਸਿਰਫ ਸਮੁੱਚੀ ਸਚਾਈ ਨੂੰ ਦ੍ਰਿੜ੍ਹ ਕਰਵਾਉਂਦਾ ਹੈ :

ਤ੍ਰਿਭਵਣ ਢੂਢੀ ਸਜਨਾ ਹਉਮੈ ਬੁਰੀ ਜਗਤਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੮)*

ਗੁਰੂ ਰੱਬ ਦੇ ਦਰੱਖਤ ਤੋਂ ਰੱਬੀ ਗਿਆਨ ਚੁਣ ਕੇ ਦਿੰਦਾ ਹੈ :

ਸਹਜਿ ਵਣਸਪਤਿ ਫੁਲੁ ਫਲੁ ਭਵਰੁ ਵਸੈ ਭੈ ਖੰਡਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੯)*

ਗੁਰੂ ਜੀ ਇਕ ਜੋਗੀ ਨੂੰ ਸੱਚੀ ਪਵਿੱਤਰਤਾ ਸਿਖਾਉਂਦੇ ਹਨ :

ਜੋਗੀ ਹੋਵਾਂ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੯)*

ਰੱਬ ਦਾ ਹੁਕਮ ਮੰਨ ਕੇ ਮਨਮੁੱਖ ਵੀ ਬਚ ਸਕਦੇ ਹਨ :

ਕਾਗਉ ਹੋਇ ਨ ਊਜਲਾ ਲੋਹੇ ਨਾਵ ਨ ਪਾਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੯)*

ਜੰਗਲਾਂ ਵਿਚ ਫਿਰਨ ਨਾਲ ਹਿਰਦਾ ਪਵਿੱਤਰ ਨਹੀਂ ਹੁੰਦਾ :

ਮਾਰੂ ਮਾਰਣ ਜੋ ਗਏ ਮਾਰਿ ਨਾ ਸਕਹਿ ਗਵਾਰ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੯)*

ਮਨੁੱਖ ਰੱਬ ਨਾਲ ਆਪਣੀ ਬਰਾਦਰੀ ਤੋਂ ਬੇਦਖਲ ਹੋਣ ਦਾ ਅਧਿਕਾਰੀ ਹੋ ਜਾਂਦਾ ਹੈ :

ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੯੦)*

ਜਦੋਂ ਮਨੁੱਖ ਗੁਣ ਜਾਂ ਅਵਗੁਣ ਦੀ ਚਿੰਤਾ ਛੱਡ ਕੇ ਆਪਣਾ ਧਿਆਨ ਸਿਰਫ ਵਾਹਿਗੁਰੂ ਵੱਲ ਲਗਾਏ ਤਾਂ ਹੀ ਉਹ ਰੱਬ ਨੂੰ ਪਾ ਸਕਦਾ ਹੈ :

ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੯੨)*

ਗੁਰੂ ਆਪਣੀ ਨਿੰਦਾ ਕਰਨ ਵਾਲਿਆਂ ਵਿਰੁੱਧ ਸ਼ਕਤੀ ਦੇ ਪ੍ਰਯੋਗ ਦੀ ਮਨਾਹੀ ਕਰਦੇ ਹਨ:

ਜਿਨ ਕਉ ਅੰਦਰਿ ਗਿਆਨੁ ਨਹੀਂ ਭੈ ਕੀ ਨਾਹੀ ਬਿੰਦ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੯੩)*

ਗੁਰੂ ਜੀ ਬ੍ਰਾਹਮਣ ਦੀ ਜਨਮਪੱਤਰੀ ਨੂੰ ਗਲਤ ਕਹਿੰਦੇ ਹਨ ਅਤੇ ਉਸ ਦੇ ਹੰਕਾਰ ਤੇ ਉਪਰਲੇ ਗਿਆਨ ਦੀ ਨਿਖੇਧੀ ਕਰਦੇ ਹਨ :

ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰੁ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੯੩)*

**ਭੈਰਉ**

ਇਕ ਪੰਡਿਤ ਨੇ ਗੁਰੂ ਜੀ ਨੂੰ ਉਸਦਾ ਭਾਸ਼ਨ ਸੁਨਣ ਨੂੰ ਕਿਹਾ। ਗੁਰੂ ਜੀ ਨਾ ਮੰਨੇ। ਇਸ ਗੱਲ ਤੇ ਪੰਡਿਤ ਨੇ ਕਿਹਾ ਕਿ ਉਹ ਬ੍ਰਾਹਮਣ ਹੈ ਜਦਕਿ ਗੁਰੂ ਜੀ ਸਿਰਫ ਖੱਤਰੀ ਹਨ ਅਤੇ ਇਹ ਖੱਤਰੀਆਂ ਦਾ ਧਰਮ ਹੈ ਕਿ ਉਹ ਬ੍ਰਾਹਮਣ ਦੀ ਗੱਲ ਸੁਨਣ। ਗੁਰੂ ਜੀ ਨੇ ਉਤਰ ਵਿਚ ਕਿਹਾ :

ਜਾਤਿ ਕਾ ਗਰਬੁ ਨ ਕਰੀਅਹੁ ਕੋਈ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੨੭-੨੮)*

**ਬਸੰਤ**

ਸੰਪਰਦਾਇਕ ਚਿੰਨ੍ਹਾਂ ਵਾਲੇ ਵਸਤਰ, ਗ੍ਰੰਥ ਤੇ ਹਿੰਦੂ ਤੀਰਥਾਂ ਦਾ ਕੋਈ ਫਾਇਦਾ ਨਹੀਂ:

ਬਸਤ੍ਰ ਉਤਾਰਿ ਦਿਗੰਬਰੁ ਹੋਗੁ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੯)*

ਸੰਤ ਹਮੇਸ਼ਾਂ ਹੀ ਬਸੰਤ ਦਾ ਅਨੰਦ ਲੈਂਦੇ ਹਨ :

ਬਸੰਤੁ ਚੜਿਆ ਫੂਲੀ ਬਨਰਾਇ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੭੬)*

ਹਿੰਦੂ ਚੰਦਰਮਾ ਦੇ ਹਨੇਰੇ ਤੇ ਚਾਨਣ ਪੱਖ ਦੀ ਇਕਾਦਸੀ ਨੂੰ ਵਰਤ ਰੱਖਦੇ ਹਨ। ਇਸ ਤੋਂ ਇਲਾਵਾ ਚੰਦਰਮਾ ਦੀਆਂ ਹੋਰ ਥਿੱਤਾਂ ਵੀ ਕਈ ਕਈ ਹਿੰਦੂ ਦੇਵਤਿਆਂ ਨਾਲ ਸੰਬੰਧਿਤ ਕੀਤੀਆਂ ਜਾਂਦੀਆਂ ਹਨ। ਇਸ ਤਰ੍ਹਾਂ ਨੌਵੀਂ ਥਿੱਤ ਦੇਵੀ ਲਈ ਪਵਿੱਤਰ ਹੁੰਦੀ ਹੈ ਤੇ ਦਸਵੀਂ ਦਿਗਪਾਲ ਜਾਂ ਉਹਨਾਂ ਹਾਥੀਆਂ ਲਈ ਜੋ ਅੱਠ ਧਰਤੀ ਦੇ ਧੁਰਿਆਂ ਨੂੰ ਚੁੱਕਦੇ ਹਨ, ਇਕਾਦਸੀ ਵਿਸ਼ਨੂੰ ਲਈ,

ਦੁਆਦਸੀ ਬਾਵਨ ਲਈ ਜੋ ਵਿਸ਼ਨੂੰ ਦਾ ਛੋਟਾ ਰੂਪ ਹੈ। ਇਸ ਸ਼ਬਦ ਵਿਚ ਗੁਰੂ ਜੀ ਇਹਨਾਂ ਵਰਤਾਂ ਦੀ ਜਗ੍ਹਾ ਹੋਰ ਉਪਾਉ ਦੱਸਦੇ ਹਨ। ਇਹ ਸਲੋਕ ਉਹਨਾਂ ਬ੍ਰਾਹਮਣਾਂ ਨੂੰ ਸੰਬੋਧਨ ਕਰਕੇ ਕਿਹਾ ਗਿਆ ਹੈ ਜਿਨ੍ਹਾਂ ਨੇ ਗੁਰੂ ਜੀ ਨੂੰ ਵਰਤ ਨਾ ਰੱਖਣ ਦਾ ਦੋਸ਼ ਦਿੱਤਾ :

ਨਉਮੀ ਨੇਮੁ ਸਚੁ ਜੇ ਕਰੈ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੫)*

ਬ੍ਰਾਹਮਣ ਤੇ ਵੱਖ ਵੱਖ ਸੰਪਰਦਾਵਾਂ ਦੇ ਨਾਮ ਲੇਵਾ ਨੂੰ ਪੜ੍ਹਨ ਜਾਂ ਤ[illegible]ਥਾਂ ਦਾ ਕੋਈ ਫਲ ਨਹੀਂ ਮਿਲਦਾ :

ਪੜਿ ਪੜਿ ਪੰਡਿਤ ਮੋੁਨੀ ਥਕੇ ਦੇਸੰਤਰੁ ਭਵਿ ਥਕੇ ਭੇਖਧਾਰੀ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੬)*

ਮਨੁੱਖ ਨੂੰ ਇਸ ਸੱਚਾਈ ਨੂੰ ਮੰਨ ਲੈਣਾ ਚਾਹੀਦਾ ਹੈ। ਜਿਸ ਤਰ੍ਹਾਂ ਉਹ ਨੰਗਾ ਇਸ ਦੁਨੀਆਂ ਵਿਚ ਆਇਆ ਸੀ ਉਸੇ ਤਰ੍ਹਾਂ ਹੀ ਉਹ ਚਲਾ ਜਾਵੇਗਾ :

ਨਾਂਗੇ ਆਵਣਾ ਨਾਂਗੇ ਜਾਣਾ ਹਰਿ ਹੁਕਮੁ ਪਇਆ ਕਿਆ ਕੀਜੈ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੬)*

ਝੂਠੇ ਦੇਵਤਿਆਂ ਤੋਂ ਕੋਈ ਉਮੀਦ ਨਹੀਂ ਰੱਖਣੀ ਚਾਹੀਦੀ :

ਜਿਨੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੭)*

ਜੋ ਰੱਬ ਦੇ ਨਾਂ ਨੂੰ ਵਿਸਾਰ ਦਿੰਦੇ ਹਨ ਉਨ੍ਹਾਂ ਦਾ ਹਾਲ :

ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੭)*

ਮਨੁੱਖ ਨੂੰ ਆਪਣੀ ਭਗਤੀ ਤੇ ਦ੍ਰਿੜ੍ਹ ਰਹਿਣਾ ਚਾਹੀਦਾ ਹੈ :

ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੭)*

ਜੋ ਰੱਬ ਨੂੰ ਚੰਗਾ ਲਗਦਾ ਹੈ ਉਸ ਨੂੰ ਹੀ ਭਗਤੀ ਕਿਹਾ ਜਾਣਾ ਚਾਹੀਦਾ ਹੈ ਚਾਹੇ ਉਹ ਤਪੱਸਿਆ ਹੋਵੇ ਜਾਂ ਸੇਵਾ :

ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੭)*

ਵਾਹਿਗੁਰੂ ਹਮੇਸ਼ਾਂ ਨੌਬਰ ਰਹਿੰਦਾ ਹੈ ਤੇ ਉਸ ਦਾ ਨਾਮ ਹਮੇਸ਼ਾਂ ਪਵਿੱਤਰ ਹੁੰਦਾ ਹੈ :

ਸਤੁ ਪੁਰਾਣਾ ਨਾ ਥੀਐ ਨਾਮੁ ਨਾ ਮੈਲਾ ਹੋਇ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੮)*

ਜੋ ਰੱਬ ਦਾ ਭਾਣਾ ਮੰਨਦਾ ਹੈ ਤੇ ਪਰਵਰਦਿਗਾਰ ਨਾਲ ਪਿਆਰ ਕਰਦਾ ਹੈ ਉਸ ਨੂੰ ਮੌਤ ਤੋਂ ਡਰਨ ਦੀ ਲੋੜ ਨਹੀਂ ਹੁੰਦੀ :

ਅਮਰੁ ਵੇਪਰਵਾਹੁ ਹੈ ਤਿਸੁ ਨਾਲਿ ਸਿਆਣਪ ਨਾ ਚਲਈ ਨ ਹੁਜਤਿ ਕਰਣੀ ਜਾਇ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੫੦)*

ਰਚਨਹਾਰ ਤੇ ਉਸ ਦੀ ਰਚਨਾ ਦਾ ਅੰਤਰ :

ਦਾਤਿ ਜੋਤਿ ਸਭ ਸੂਰਤਿ ਤੇਰੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੫੧)

**ਮਲਾਰ ਦੀ ਵਾਰ**

ਪਵਿੱਤਰ ਸਿੱਖਿਆ ਨੂੰ ਮੰਨ ਕੇ ਜੋ ਮਾਨਸਿਕ ਖੁਸ਼ੀ ਪ੍ਰਾਪਤੀ ਹੁੰਦੀ ਹੈ :

ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੭੮)

ਜਦੋਂ ਗੁਰੂ ਸਿੱਖਿਆ ਦਿੰਦਾ ਹੈ ਤਾਂ ਦਿਲ ਦਾ ਰੰਗ ਹੋਰ ਹੋ ਜਾਂਦਾ ਹੈ :

ਊਨਵਿ ਊਨਵਿ ਆਇਆ ਅਵਰਿ ਕਰੇਂਦਾ ਵੰਨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੦)

ਇਹ ਕੇਵਲ ਰੱਬ ਹੀ ਬਰਖਾ ਕਰ ਸਕਦਾ ਹੈ :

ਕਿਆ ਉਠਿ ਉਠਿ ਦੇਖਹੁ ਬਪੁੜੇ ਇਸੁ ਮੇਘੈ ਹਥਿ ਕਿਛੁ ਨਾਹਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੦)

ਜਿਸ ਤਰ੍ਹਾਂ ਚਾਤ੍ਰਿਕ ਨੂੰ ਬਰਖਾ ਦੀ ਲੋੜ ਹੁੰਦੀ ਹੈ ਉਸੇ ਤਰ੍ਹਾਂ ਮਨੁੱਖ ਨੂੰ ਰੱਬੀ ਗਿਆਨ ਦੀ ਸਿੱਖਿਆ ਦੀ ਆਵੱਸ਼ਕਤਾ ਹੁੰਦੀ ਹੈ :

ਬਾਬੀਹਾ ਜਿਸ ਨੋ ਤੂੰ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੧)

ਜਦੋਂ ਸੰਸਾਰ ਨੂੰ ਲੋੜ ਹੁੰਦੀ ਹੈ ਤਾਂ ਰੱਬ ਦੈਵੀ ਗੁਰੂ ਭੇਜਦਾ ਹੈ :

ਕਲ ਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੧)

ਮਨੁੱਖ ਦੀਆਂ ਲੋੜਾਂ ਤੋਂ ਰੱਬ ਮਨੁੱਖ ਨਾਲੋਂ ਜ਼ਿਆਦਾ ਸੁਚੇਤ ਹੈ :

ਬਾਬੀਹਾ ਨਾ ਬਿਲਲਾਇ ਨ ਤਰਸਾਇ ਇਹੁ ਮਨੁ ਖਸਮ ਕਾ ਹੁਕਮ ਮੰਨਿ।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੨)

ਦੈਵੀ ਸਿੱਖਿਆ ਦੀ ਕਮੀ ਨਹੀਂ ਹੈ ਪਰ ਮਨੁੱਖ ਉਸ ਨੂੰ ਲੈਣਾ ਨਹੀਂ ਚਾਹੁੰਦਾ :

ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੨)

ਜਿਨ੍ਹਾਂ ਤੇ ਵਾਹਿਗੁਰੂ ਮਿਹਰ ਕਰਦਾ ਹੈ ਉਹ ਹੀ ਰੱਬੀ ਗਿਆਨ ਦੀ ਸਿੱਖਿਆ ਪ੍ਰਾਪਤ ਕਰਦੇ ਹਨ :

ਇਹ ਜਲੁ ਸਭ ਤੈ ਵਰਸਦਾ ਵਰਸੈ ਭਾਇ ਸੁਭਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੨)

ਰੱਬੀ ਗਿਆਨ ਦੀ ਸਿੱਖਿਆ ਪ੍ਰਾਪਤ ਕਰਨ ਵਾਲਿਆਂ ਦਾ ਆਨੰਦ :

ਭਿੰਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੨)

ਜਿਸ ਤਰ੍ਹਾਂ ਚਾਤ੍ਰਿਕ ਆਮ ਪਾਣੀ ਨਹੀਂ ਪੀਂਦਾ। ਇਸੇ ਤਰ੍ਹਾਂ ਮਨੁੱਖ ਵੀ ਸਿੱਖਿਆ ਨਹੀਂ ਲੈਂਦਾ :

ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੩)*

ਜਦੋਂ ਰੱਬ ਦਿਆਲ ਹੁੰਦਾ ਹੈ ਤਾਂ ਮਨੁੱਖ ਨੂੰ ਉਹ ਸਿੱਖਿਆ ਮਿਲਦੀ ਹੈ ਜਿਸ ਨਾਲ ਉਹ ਬਚ ਜਾਣ :

ਮਲਾਰੁ ਸੀਤਲ ਰਾਗੁ ਹੈ ਹਰਿ ਧਿਆਈਐ ਸਾਂਤਿ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੩)*

ਰੱਬ ਮਨੁੱਖ ਨੂੰ ਪੁੱਛਣ ਤੋਂ ਬਿਨਾਂ ਜੋ ਉਸ ਲਈ ਠੀਕ ਹੁੰਦਾ ਹੈ ਉਸ ਨੂੰ ਦਿੰਦਾ ਹੈ :

ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੩)*

ਜਿਨ੍ਹਾਂ ਮਨੁੱਖਾਂ ਨੇ ਗੁਰ ਸਿੱਖਿਆ ਲੈਣੀ ਹੋਵੇ ਉਹਨਾਂ ਦੀ ਉਸ ਚਾਤ੍ਰਿਕ ਨਾਲ ਤੁਲਨਾ ਕੀਤੀ ਹੈ ਜੋ ਮਨ ਇੱਛਿਤ ਵਿਸ਼ੇਸ਼ ਬੂੰਦਾਂ ਪ੍ਰਾਪਤ ਕਰਦਾ ਹੈ :

ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੩)*

ਰੱਬ ਨੂੰ ਦੁਨਿਆਵੀ ਕੰਮਾਂ ਲਈ ਮਿਹਰ ਲਈ ਹੱਠ ਕਰਕੇ ਨਹੀਂ ਮਨਾਇਆ ਜਾ ਸਕਦਾ:

ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੩)*

ਨਿਮਨ ਵਿਚ ਸੰਤ ਨੂੰ ਜ਼ਿੰਦਗੀ ਦੀ ਮਿਹਰ ਲਈ ਅਰਦਾਸ ਕਰਦੇ ਹੋਏ ਚਾਤ੍ਰਿਕ ਦੀ ਤਰ੍ਹਾਂ ਦੱਸਿਆ ਹੈ :

ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੪)*

ਚਾਤ੍ਰਿਕ ਦੀ ਤਰ੍ਹਾਂ ਦੁਨਿਆਵੀ ਮਨੁੱਖ ਆਪਣਾ ਫਾਇਦਾ ਵੇਖਦਾ ਹੈ ਤੇ ਜੋ ਰੱਬ ਉਸ ਨੂੰ ਪ੍ਰਦਾਨ ਕਰਦਾ ਹੈ ਉਸ ਨੂੰ ਉਹ ਲੈਣਾ ਨਹੀਂ ਚਾਹੁੰਦਾ :

ਚਾਤ੍ਰਿਕ ਤੂੰ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੪)*

ਜਦੋਂ ਮਨੁੱਖ ਅੰਮ੍ਰਿਤ ਵੇਲੇ ਪ੍ਰਾਰਥਨਾ ਲਈ ਉਠਦਾ ਹੈ ਉਸ ਦੀ ਅਰਦਾਸ ਮੰਨੀ ਜਾਂਦੀ ਹੈ

ਬਾਬੀਹਾ ਅੰਮ੍ਰਿਤ ਵੇਲੇ ਬੋਲਿਆ ਤਾਂ ਦਰਿ ਸੁਣੀ ਪੁਕਾਰ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੫)*

ਵਰਖਾ ਦੀ ਰੁੱਤ ਵਿਚ ਪਵਿੱਤਰ ਲੋਕਾਂ ਦੇ ਮਨ ਵਿਚ ਆਨੰਦ ਹੁੰਦਾ ਹੈ :

ਸਾਵਣਿ ਸਰਸੀ ਕਾਮਣੀ ਗੁਰ ਸਬਦੀ ਵੀਚਾਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੫)*

**ਸਲੋਕ ਵਾਰਾਂ ਤੇ ਵਧੀਕ**

ਗੁਰੂ ਜੀ ਮੁਤਾਬਕ ਰੱਬ ਦੇ ਨਾਮ ਨੂੰ ਭੁਲਾ ਦੇਣਾ ਸਭ ਤੋਂ ਵੱਡਾ ਪਾਪ ਹੈ :

ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੩)*

ਸੰਤਾਂ ਦੀ ਭਗਤੀ ਨੂੰ ਉਸ ਪਿਆਰ ਵਾਲੀ ਸੁਪਤਨੀ ਦੀ ਤਰ੍ਹਾਂ ਦੱਸਿਆ ਹੈ ਜੋ ਆਪਣੇ ਪਤੀ ਲਈ ਪਕਵਾਨ ਬਣਾਉਂਦੀ ਹੈ :

ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੩)*

ਗੁਰਮੁਖਾਂ ਦੀ ਆਤਮਿਕ ਉਚਤਾ :

ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੪)*

ਮਨਮੁਖਾਂ ਦੀ ਹਾਲਤ :

ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੪)*

ਜੋ ਦੁਨਿਆਵੀ ਪਦਾਰਥਾਂ ਨਾਲ਼ ਪਿਆਰ ਕਰਦੇ ਹਨ ਉਹਨਾਂ ਦੀ ਦਸ਼ਾ :

ਮਾਇਆ ਮੋਹੁ ਦੁਖੁ ਸਾਗਰੁ ਹੈ ਬਿਖੁ ਦੁਤਰੁ ਤਰਿਆ ਨ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੬)*

ਰੱਬ ਮਨੁੱਖ ਦੇ ਅਵਗੁਣ ਮੁਆਫ਼ ਕਰਦਾ ਹੈ। ਨਿਮਨ ਬਹੁਤ ਸਿੱਖ ਸਵੇਰੇ ਉਠ ਕੇ ਪੜ੍ਹਦੇ ਹਨ :

ਅਸੀਂ ਖਤੇ ਬਹੁਤੁ ਕਮਾਵਦੇ ਅੰਤੁ ਨਾ ਪਾਰਾਵਾਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੬)*

ਲੋਭੀ ਲੋਕਾਂ ਦਾ ਵਿਸ਼ਵਾਸ ਨਹੀਂ ਕਰਨਾ ਚਾਹੀਦਾ :

ਲੋਭੀ ਕਾ ਵਿਸਾਹੁ ਨ ਕੀਜੈ ਜੇਕਾ ਪਾਰਿ ਵਸਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੭)*

ਮਨਮੁਖਾਂ ਦੀ ਦਸ਼ਾ :

ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਾ ਅੰਤਰਿ ਹਰਿ ਸੁਰਤਿ ਨਾਹੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੮)*

ਗੁਰਮੁਖ ਤੇ ਮਨਮੁਖ ਦਾ ਅੰਤਰ :

ਬੁਰਾ ਕਰੇ ਸੁ ਕੇਹਾ ਸਿਝੈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੮)*

ਗੁਰੂ ਜੀ ਦੇ ਕੀਰਤਨੀਆਂ ਨੇ ਗੁਰੂ ਜੀ ਨੂੰ ਕਿਹਾ ਕਿ ਧਨਾਸਰੀ ਰਾਗ ਬਹੁਤ ਮਸ਼ਹੂਰ ਰਾਗ ਹੈ ਅਤੇ ਜਦੋਂ ਵੀ ਉਹ ਇਸ ਦਾ ਕੀਰਤਨ ਕਰਦੇ ਹਨ ਉਹਨਾਂ ਨੂੰ ਬਹੁਤ ਜ਼ਿਆਦਾ ਇਨਾਮ

ਮਿਲਦਾ ਹੈ। ਇਸ ਗੱਲ ਤੇ ਗੁਰੂ ਜੀ ਨੇ ਇਹ ਰਚਨਾ ਕੀਤੀ :

ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੧੪੧੯)

ਸਭ ਕੁਝ ਸੱਚਾ ਰੱਖਣ ਦੇ ਲਾਭ :

ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੧੪੧੯)

ਗੁਰੂ ਮਿਲਣ ਦਾ ਫਲ :

ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੧੪੧੯)

ਰੱਬ ਦੇ ਭਗਤਾਂ ਦਾ ਆਨੰਦ :

ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੧੪੨੦)

ਪਵਿੱਤਰ ਮਨੁੱਖਾਂ ਦੀ ਅਰਦਾਸ :

ਵਡੜ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੧੪੨੦)

ਬੇਜਾਨ ਵਸਤੂਆਂ ਵੀ ਰਚਨਹਾਰੇ ਦੀ ਉਸਤਤ ਕਰਦੀਆਂ ਹਨ

ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੧੪੨੦)

ਜੋਗੀ ਦਾ ਪਹਿਰਾਵਾ ਪਾ ਕੇ ਮੁਕਤੀ ਨਹੀਂ ਮਿਲਦੀ :

ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੧੪੨੦)

ਵੇਦਾਂ ਦੀ ਪੜਚੋਲ ਕਰਨ ਨਾਲ ਮਨੁੱਖਾਂ ਨੂੰ ਕੋਈ ਫਾਇਦਾ ਨਹੀਂ :

ਚਾਰੇ ਕੁੰਡਾ ਜੇ ਭਵਹਿ ਬੇਦ ਪੜਹਿ ਜੁਗ ਚਾਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ* ੧੪੨੧)

*****

# ਚੌਥੇ ਗੁਰੂ, ਗੁਰੂ ਰਾਮਦਾਸ ਜੀ ਦੀ ਜੀਵਨੀ

## ਕਾਂਡ ਪਹਿਲਾ

ਗੁਰੂ ਰਾਮ ਦਾਸ ਜੀ ਦੇ ਮਾਤਾ-ਪਿਤਾ ਤੇ ਜਨਮ, ਉਹਨਾਂ ਦੀ ਮੁੱਢਲੀ ਜੀਵਨੀ, ਗੁਰੂ ਅਮਰ ਦਾਸ ਜੀ ਨਾਲ ਮਿਲਾਪ, ਗੁਰੂ ਅਮਰ ਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਨਾਲ ਉਹਨਾਂ ਦਾ ਵਿਆਹ ਅਤੇ ਉਹਨਾਂ ਦੇ ਜੀਵਨ ਦੀਆਂ ਹੋਰ ਬਹੁਤੀਆਂ ਘਟਨਾਵਾਂ ਗੁਰੂ ਅਮਰ ਦਾਸ ਜੀ ਦੀ ਜੀਵਨੀ ਵਿਚ ਪਹਿਲੇ ਹੀ ਬਿਆਨ ਕੀਤੀਆਂ ਜਾ ਚੁੱਕੀਆਂ ਹਨ।

ਜਿਸ ਪ੍ਰਕਾਰ ਬਾਦਸ਼ਾਹ ਅਕਬਰ ਨੇ ਕਈ ਪਿੰਡ ਗੁਰੂ ਅਮਰ ਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਨੂੰ ਉਹਨਾਂ ਦੇ ਪਿਤਾ ਦੇ ਅਸਵੀਕਾਰ ਕਰਨ ਤੋਂ ਬਾਅਦ ਪ੍ਰਦਾਨ ਕੀਤੇ ਉਹ ਵੀ ਪਹਿਲੇ ਬਿਆਨ ਕੀਤਾ ਜਾ ਚੁੱਕਾ ਹੈ। ਬੀਬੀ ਭਾਨੀ ਨੇ ਆਪਣੇ ਪਿਤਾ ਦੇ ਜੀਵਨ ਕਾਲ ਵਿਚ ਹੀ ਉਹਨਾਂ ਪਿੰਡਾਂ ਨੂੰ ਆਪਣੇ ਪਤੀ ਦੇ ਜ਼ਿੰਮੇ ਕਰ ਦਿੱਤਾ ਸੀ।

ਕਿਸ ਤਰ੍ਹਾਂ ਅੰਮ੍ਰਿਤਸਰ ਵਿਚ ਸਰੋਵਰ ਦੀ ਉਸਾਰੀ ਭਾਈ ਜੇਠਾ ਜੀ ਨੂੰ ਸੌਂਪੀ ਗਈ ਅਤੇ ਕਿਸ ਤਰ੍ਹਾਂ ਉਹ ਗੁਰੂ ਰਾਮ ਦਾਸ ਜੀ ਦੇ ਨਾਂ ਨਾਲ ਗੁਰੂ ਅਮਰਦਾਸ ਜੀ ਦੇ ਉਤਰਾਧਿਕਾਰੀ ਨਿਯੁਕਤ ਹੋਏ ਇਹ ਸਭ ਵੀ ਬਿਆਨ ਕੀਤਾ ਜਾ ਚੁੱਕਾ ਹੈ। ਇਹ ਕਹਿਣ ਦੀ ਵੀ ਅਵੱਸ਼ਕਤਾ ਨਹੀਂ ਜਾਪਦੀ ਕਿ ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦੇ ਅਸੂਲ ਤੇ ਧਾਰਮਿਕ ਸਿਧਾਂਤ ਅਪਣਾ ਲਏ।

ਸੱਤੇ ਭੱਟ ਨੇ ਗੁਰੂ ਰਾਮਦਾਸ ਜੀ ਨੂੰ ਉਹਨਾਂ ਦੇ ਗੁਰੂ ਬਣਨ ਤੇ ਆਪਣੀ ਰਚਨਾ ਦੀ ਸੱਤਵੀਂ ਪਉੜੀ ਅਰਪਨ ਕੀਤੀ, ਜੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਬਲਵੰਡ ਤੇ ਸੱਤੇ ਦੀ ਰਚਨਾ ਕਰਕੇ ਪ੍ਰਸਿੱਧ ਹੈ ਤੇ ਜਿਸ ਨੂੰ ਪਹਿਲੇ ਟਿੱਕੇ ਦੀ ਵਾਰ ਕਰਕੇ ਕਿਹਾ ਜਾਂਦਾ ਸੀ :

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬੮)*

ਇਕ ਦਿਨ ਸਿੱਖਾਂ ਨੇ ਗੁਰੂ ਜੀ ਅੱਗੇ ਇਕ ਸ਼ੰਕਾ ਪੇਸ਼ ਕੀਤਾ, "ਪੁਰਾਣਾਂ ਵਿਚ ਤੀਰਥਾਂ ਦੇ ਪੁੰਨ ਦਾ ਵਰਨਣ ਕੀਤਾ ਹੈ, ਅਤੇ ਤੁਸੀਂ ਕਹਿੰਦੇ ਹੋ ਕਿ ਨਾਮ ਜਪਣਾ ਹੀ ਪੂਜਾ ਦਾ ਸਭ ਤੋਂ ਵੱਧ ਅਸਰਦਾਰ ਤਰੀਕਾ ਹੈ" ਕ੍ਰਿਪਾ ਕਰਕੇ ਇਸ ਗੱਲ ਬਾਰੇ ਸਾਡੇ ਮਨਾਂ ਦੀ ਤਸੱਲੀ ਕਰਾਓ" ਗੁਰੂ ਜੀ ਨੇ ਜਵਾਬ ਦਿੱਤਾ, ਜੋ ਤੀਰਥਾਂ ਤੇ ਜਾਂਦੇ ਹਨ ਉਹ ਹਰ ਕਿਸਮ ਦੀਆਂ ਵਧੀਕੀਆਂ ਕਰਦੇ ਹਨ। ਜਿਨ੍ਹਾਂ ਨੂੰ ਉਹ ਦਾਨ ਦਿੰਦੇ ਹਨ ਉਹ ਉਹਨਾਂ ਦੀ ਉਹਨਾਂ ਦੇ ਸਾਹਮਣੇ ਹੀ ਖੁਸ਼ਾਮੰਦ ਕਰਦੇ ਹਨ ਤੇ ਦੂਸਰਿਆਂ ਨੂੰ ਉਹਨਾਂ ਬਾਰੇ ਚੰਗਾ ਕਹਿੰਦੇ ਹਨ। ਇਸ ਤਰ੍ਹਾਂ ਦੇ ਮਨੁੱਖਾਂ ਦਾ ਕਿਵੇਂ ਉਦਾਰ ਹੋਵੇਗਾ? ਗੁਰੂ ਜੀ ਨੇ ਫਿਰ ਗੁਰੂ ਨਾਨਕ ਦੇਵ ਜੀ ਦੇ ਇਸ ਸ਼ਬਦ ਦਾ

ਉਚਾਰਨ ਕੀਤਾ:

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੮੭)*

ਇਸ ਨਾਲ ਗੁਰੂ ਜੀ ਨੇ ਇਕ ਹੋਰ ਸ਼ਬਦ ਆਪਣਾ ਉਚਾਰਨ ਕੀਤਾ :

ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ਜੋਗੀ।। ਗੋਰਖੁ ਕਰਿਆ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੩)*

ਗੁਰੂ ਜੀ ਨੇ ਇਸ ਵਿਸ਼ੇ ਨੂੰ ਜਾਰੀ ਰੱਖਿਆ, ਜੇ ਕੋਈ ਤੀਰਥ ਤੇ ਵੀ ਜਾਵੇ ਤਾਂ ਵੀ ਨਾਮ ਦੀ ਉਸਤਤ ਹੋਣੀ ਚਾਹੀਦੀ ਹੈ। ਅਸਲ ਵਿਚ ਨਾਮ ਦੀ ਉਸਤਤ ਕਰਨ ਨਾਲ ਹੀ ਸਭ ਫਲ ਮਿਲਦੇ ਹਨ, ਭਾਵੇਂ ਸੰਸਾਰਕ ਹੋਣ ਜਾਂ ਆਤਮਿਕ। ਨਾਮ ਦਾ ਪਸਾਰਾ ਕਰਨ ਲਈ ਹੀ ਤੀਰਥ ਅਸਥਾਨ ਉਹਨਾਂ ਜਗ੍ਹਾ ਤੇ ਸਥਾਪਿਤ ਕੀਤੇ ਗਏ ਜਿਥੇ ਮਹਾਨ ਰਿਸ਼ੀਆਂ, ਮੁੰਨੀਆਂ ਨੇ ਦੂਸਰੇ ਪਾਸੇ ਤੀਰਥ ਕਰਨ ਵਿਚ ਕਈ ਦੁੱਖ ਸਹਿਣੇ ਪੈਂਦੇ ਹਨ ਤੇ ਸੁਰਤ ਖਿੰਡ ਜਾਂਦੀ ਹੈ, ਜਦਕਿ ਨਾਮ ਦੇ ਤੀਰਥ ਨਾਲ ਸਰੀਰ ਦੀ ਥਕਾਵਟ ਨਹੀਂ ਹੁੰਦੀ ਅਤੇ ਮਨ ਅਸ਼ਾਂਤ ਨਹੀਂ ਹੁੰਦਾ। ਤ੍ਰਿਬੈਣੀ ਜੋ ਕਿ ਹਿੰਦੂਆਂ ਦੇ ਮੁਤਾਬਕ ਇਤਨੀ ਪਵਿੱਤਰ ਹੈ, ਉਹ ਵੀ ਕੀ ਹੈ? ਸਿੱਖਾਂ ਦੀ ਤ੍ਰਿਬੈਣੀ ਹੈ ਰੱਬ ਦਾ ਨਾਮ ਜਪਣਾ, ਰੱਬ ਦੀ ਉਸਤਤ ਗਾਣੀ ਅਤੇ ਰੱਬ ਨੂੰ ਹਰ ਹਿੱਸੇ ਵਿਚ ਮੌਜੂਦ ਪਾਉਣਾ। ਅਕਲ ਤੇ ਪਰਖਣ ਦੀ ਸੂਝ ਤੋਂ ਬਿਨਾਂ ਮਨੁੱਖ ਤੀਰਥਾਂ ਤੇ ਭਟਕਦੇ ਹਨ। ਕਬੀਰ ਜੀ ਤੇ ਰਵੀ ਦਾਸ ਜੀ ਨੇ ਕਿਹੜੇ ਤੀਰਥ ਕੀਤੇ ਸਨ ? ਤਾਂ ਵੀ ਉਹਨਾਂ ਨੇ ਮੁਕਤੀ ਪਾ ਲਈ ਤੇ ਦੁਨੀਆਂ ਵਿਚ ਉਹਨਾਂ ਦੀ ਮਹਿਮਾ ਹੈ। ਉਹਨਾਂ ਦੋਹਾਂ ਨੇ ਜਿਸ ਤੀਰਥ ਤੇ ਨਿਵਾਸ ਕੀਤਾ ਉਹ ਨਾਮ ਦੀ ਕੁਟੀਆ ਸੀ। ਉਹਨਾਂ ਨੇ ਆਪਣੇ ਨਿਮਾਣੇ ਨਿਵਾਸ ਦੀਆਂ ਕੰਧਾਂ ਆਪਣੀਆਂ ਇੱਛਾਵਾਂ ਨੂੰ ਕਾਬੂ ਕਰਕੇ ਬਣਾਈਆਂ, ਪ੍ਰੇਮ ਤੇ ਭਗਤੀ ਉਸ ਦੀ ਛੱਤ ਸੀ ਜੋ ਰੱਬੀ ਗਿਆਨ ਅਤੇ ਸਿਮਰਨ ਦੇ ਵਾਲਿਆਂ ਦੇ ਸਹਾਰੇ ਖੜ੍ਹੀ ਸੀ। ਉਹਨਾਂ ਨੇ ਰੱਬ ਦੇ ਪ੍ਰੇਮ ਨੂੰ ਆਪਣੇ ਦਿਲਾਂ ਵਿਚ ਬੁਰੀ ਸੰਗਤ ਦੇ ਮੀਂਹ ਤੋਂ, ਵਹਿਮਾਂ ਦੀ ਠੰਡ ਤੋਂ ਅਤੇ ਲੋਭ ਦੀ ਤਪਸ਼ ਤੋਂ ਬਚਾ ਕੇ ਰੱਖਿਆ ਸੀ। ਇਸ ਤਰ੍ਹਾਂ ਦੀ ਝੌਂਪੜੀ ਵਿਚ ਵਾਸਾ ਕਰਨ ਨਾਲ ਆਦਮੀ ਨੂੰ ਤੀਰਥਾਂ ਤੇ ਭਟਕਣ ਦੀ ਲੋੜ ਨਹੀਂ ਤੇ ਉਹ ਸੌਖੀ ਤਰ੍ਹਾਂ ਆਵਾਗਵਣ ਤੋਂ ਮੁਕਤੀ ਪਾ ਸਕਦਾ ਹੈ।"

ਬਾਬਾ ਨਾਨਕ ਦਾ ਵੱਡਾ ਪੁੱਤਰ ਸ੍ਰੀ ਚੰਦ ਲੰਬੇ ਵਾਲਾਂ ਨਾਲ ਸਾਧੂ ਬਣ ਗਿਆ ਸੀ ਤੇ ਉਸ ਨੇ ਉਦਾਸੀ ਮੱਤ ਸੁਥਾਪਿਤ ਕਰ ਲਿਆ ਸੀ। ਉਹ ਨਾ ਤੇ ਗੁਰੂ ਅੰਗਦ ਦੇਵ ਜੀ ਨੂੰ ਮਿਲਿਆ ਤੇ ਨਾ ਹੀ ਗੁਰੂ ਅਮਰ ਦਾਸ ਜੀ ਨੂੰ, ਪਰ ਹੁਣ ਕਿਉਂਕਿ ਉਸ ਦੇ ਪਿਤਾ ਨੂੰ ਗੁਜ਼ਰਿਆਂ ਕਾਫੀ ਸਮਾਂ ਬੀਤ ਗਿਆ ਸੀ ਤੇ ਉਸ ਨੂੰ ਆਪਣੀਆਂ ਮਨ-ਘੜਤ ਸ਼ਿਕਾਇਤਾਂ ਵੀ ਕੁਝ ਭੁੱਲ ਚੁੱਕੀਆਂ ਸਨ, ਉਸ ਨੇ ਗੁਰੂ ਰਾਮ ਦਾਸ ਜੀ ਨੂੰ ਮਿਲਣ ਲਈ ਸੋਚਿਆ। ਜਦੋਂ ਉਹ ਗੋਇੰਦਵਾਲ ਦੇ ਬਾਹਰਲੇ ਹਿੱਸੇ ਵਿਚ ਪਹੁੰਚਿਆ ਤਾਂ ਗੁਰੂ ਜੀ ਅੱਗੇ ਲੈਣ ਗਏ ਤੇ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਹੋਣ ਦੇ ਨਾਤੇ ਪੰਜ ਸੌ ਰੁਪਏ ਤੇ ਮਠਿਆਈ ਦੀ ਭੇਟਾ ਕੀਤੀ। ਸ੍ਰੀ ਚੰਦ ਨੇ ਗੁਰੂ ਰਾਮ ਦਾਸ ਜੀ ਦੇ ਦਰਸ਼ਨ ਕਰਕੇ ਉਹਨਾਂ ਨੂੰ ਗੁਰੂ ਨਾਨਕ ਦੇਵ ਜੀ ਦਾ ਹੀ ਰੂਪ ਸਮਝਿਆ। ਗੱਲ-ਬਾਤ ਦੇ ਦੌਰਾਨ ਸ੍ਰੀ ਚੰਦ ਨੇ ਕਿਹਾ ਕਿ ਤੁਸੀਂ ਲੰਬੀ ਦਾੜ੍ਹੀ ਕਿਉਂ ਰੱਖੀ ਹੈ। ਗੁਰੂ ਜੀ ਨੇ ਉੱਤਰ ਵਿਚ ਕਿਹਾ, "ਮੈਂ ਇਸ ਕਰਕੇ ਲੰਬੀ ਦਾੜ੍ਹੀ ਰੱਖੀ ਹੈ ਕਿ ਮੈਂ ਤੁਹਾਡੇ ਚਰਨ ਪੂੰਝ ਸਕਾਂ।" ਇਸ ਤੋਂ ਬਾਅਦ ਗੁਰੂ ਜੀ ਆਪਣੇ ਕਹਿਣ ਮੁਤਾਬਕ

ਅਸਲ ਕਰਨ ਲਈ ਉੱਠ ਪਏ। ਸ੍ਰੀ ਚੰਦ ਬਹੁਤ ਸ਼ਰਮਸਾਰ ਹੋਇਆ, ਉਸ ਨੇ ਆਪਣੇ ਪੈਰ ਗੁਰੂ ਜੀ ਤੋਂ ਪਰ੍ਹੇ ਕਰ ਲਏ ਤੇ ਕਹਿਣ ਲੱਗਾ, "ਗੁਰੂ ਨਾਨਕ ਦੀ ਗੱਦੀ ਤੇ ਤੁਸੀਂ ਵੱਡੇ ਹੋ, ਤੁਸੀਂ ਮੇਰੇ ਪਿਤਾ ਜੀ ਜਗ੍ਹਾ ਤੇ ਹੋ। ਇਹ ਨਿਮਰਤਾ ਦਾ ਜਾਦੂ ਤੁਹਾਡੇ ਵਿਚ ਹੈ ਜਿਸ ਨੇ ਤੁਹਾਨੂੰ ਗੁਰੂ ਬਣਾਇਆ ਹੈ। ਮੇਰੇ ਵਿਚ ਇਹੋ ਜਿਹੀ ਕੋਈ ਸ਼ਕਤੀ ਨਹੀਂ ਇਸੇ ਕਰਕੇ ਮੈਂ ਪਿੱਛੇ ਰਹਿ ਗਿਆ। ਮੈਂ ਤੁਹਾਡੀ ਮਹਾਨਤਾ ਬਿਆਨ ਨਹੀਂ ਕਰ ਸਕਦਾ। ਜੋ ਸਿੱਖ ਤੁਹਾਡੇ ਦਰਸ਼ਨਾਂ ਨੂੰ ਆਉਣਗੇ ਉਹ ਸ਼ਕਤੀ ਪਾ ਜਾਣਗੇ।"

ਇਕ ਦਿਨ ਜਦੋਂ ਗੁਰੂ ਜੀ, ਗੁਰੂ ਅਮਰਦਾਸ ਜੀ ਦੇ ਧਿਆਨ ਵਿਚ ਬੈਠੇ ਸਨ ਤਾਂ ਉਹਨਾਂ ਨੂੰ ਯਾਦ ਆਇਆ ਕਿ ਗੁਰੂ ਜੀ ਨੇ ਸੱਚੇ ਨਾਮ ਦੇ ਉਪਦੇਸ਼ ਕਰਨ ਲਈ ਤੇ ਅੰਮ੍ਰਿਤਸਰ ਵਿਚ ਸਭ ਤੋਂ ਉੱਤਮ ਤੀਰਥ ਅਸਥਾਨ ਬਣਾਉਣ ਦੀ ਹਦਾਇਤ ਵਿਦਾਇਗੀ ਵੇਲੇ ਕੀਤੀ ਸੀ। ਉਹਨਾਂ ਨੇ ਆਪਣੇ ਸਾਲਿਆਂ ਮੋਹਨ ਤੇ ਮੋਹਰੀ ਨੂੰ ਉਹਨਾਂ ਨਾਲ ਉਥੇ ਇਸ ਕੰਮ ਲਈ ਚੱਲਣ ਲਈ ਕਿਹਾ ਪਰ ਉਹਨਾਂ ਨੇ ਨਾਂਹ ਕਰ ਦਿੱਤੀ। ਉਹ ਆਪ ਉਥੇ ਚਲੇ ਗਏ ਅਤੇ ਗੁਰੂ ਅਮਰ ਦਾਸ ਜੀ ਦੀ ਆਗਿਆ ਮੁਤਾਬਕ ਕਈ ਮਹੀਨੇ ਸਰੋਵਰ ਦੀ ਖੁਦਾਈ ਕਰਵਾਉਣ ਵਿਚ ਲਗਾ ਦਿੱਤੇ। ਇਸ ਸਮੇਂ ਦੌਰਾਨ, ਸਿੱਖਾਂ ਦੇ ਕੁਝ ਪ੍ਰਤੀਨਿਧੀ, ਉਹਨਾਂ ਕੋਲ ਆਪਣੀ ਯਾਤਰਾ ਲਾਹੌਰ ਦੇ ਪੁਰਾਤਨ ਸ਼ਹਿਰ ਤਕ ਜਾਰੀ ਰੱਖਣ ਦਾ ਨਿਮੰਤਰਨ ਦੇਣ ਆਏ। ਉਹਨਾਂ ਨੇ ਕਿਹਾ, "ਜਦੋਂ ਦੇ ਤੁਹਾਡੇ ਮਾਤਾ-ਪਿਤਾ ਗੁਜ਼ਰੇ ਹਨ ਤੁਸੀਂ ਆਪਣੇ ਜਨਮ ਸਥਾਨ ਤੇ ਨਹੀਂ ਗਏ। ਆਪਣੇ ਘਰ ਜਾਓ, ਆਪਣੇ ਰਿਸ਼ਤੇਦਾਰਾਂ ਨੂੰ ਮਿਲੋ, ਸਿੱਖਾਂ ਨੂੰ ਉਪਦੇਸ਼ ਦਿਓ ਅਤੇ ਸ਼ਹਿਰ ਨੂੰ ਅਸ਼ੀਰਵਾਦ ਦਿਉ। ਜਿੱਥੇ ਵੀ ਤੁਸੀਂ ਚਰਨ ਪਾਉਂਦੇ ਹੋ, ਤੁਸੀਂ ਅਣਗਿਣਤ ਪਾਪੀਆਂ ਨੂੰ ਤਾਰਦੇ ਹੋ।"

ਗੁਰੂ ਜੀ ਉਹਨਾਂ ਦੇ ਕਹਿਣ ਤੇ ਲਾਹੌਰ ਵੱਲ ਚੱਲ ਪਏ। ਜਿਉਂ ਹੀ ਉਹ ਸ਼ਹਿਰ ਦੇ ਨੇੜੇ ਪਹੁੰਚੇ ਤਾਂ ਉਹਨਾਂ ਦੇ ਸੰਬੰਧੀ ਉਹਨਾਂ ਨੂੰ ਮਿਲਣ ਲਈ ਆਏ। ਉਹ ਉਥੇ ਕੁਝ ਦਿਨ ਰਹੇ ਤੇ ਆਪਣੇ ਮਾਤਾ ਪਿਤਾ ਦੇ ਘਰ ਨੂੰ ਧਰਮਸ਼ਾਲਾ ਵਿਚ ਤਬਦੀਲ ਕੀਤਾ ਤੇ ਆਪਣੇ ਅਨੁਯਾਈਆਂ ਦੇ ਧਾਰਮਿਕ ਇਸ਼ਨਾਨ ਲਈ ਉਸਦੇ ਨੇੜੇ ਇਕ ਖੂਹ ਦੀ ਉਸਾਰੀ ਕਰਵਾਈ। ਆਪਣੇ ਜਨਮ ਦੇ ਸ਼ਹਿਰ ਵਿਚ ਥੋੜ੍ਹੀ ਦੇਰ ਦੇ ਠਹਿਰਨ ਦੌਰਾਨ ਉਹਨਾਂ ਬੜੇ ਸਿੱਖ ਬਣਾਏ। ਇਹ ਕਿਹਾ ਜਾਂਦਾ ਹੈ ਕਿ ਉਹਨਾਂ ਦੀ ਸ਼ਖ਼ਸੀਅਤ ਤੇ ਉਹਨਾਂ ਦੇ ਸ਼ਬਦਾਂ ਵਿਚ ਇਹੋ ਜਿਹੀ ਆਕਰਸ਼ਣ ਸ਼ਕਤੀ ਸੀ ਕਿ ਜੋ ਵੀ ਉਹਨਾਂ ਦੇ ਪ੍ਰਭਾਵ ਹੇਠਾਂ ਆਉਂਦਾ ਉਹ ਉਹਨਾਂ ਦੀ ਸਿੱਖਿਆ ਅਪਨਾਉਣ ਲਈ ਲਾਚਾਰ ਹੋ ਜਾਂਦਾ। ਥੋੜ੍ਹਾ ਸਮਾਂ ਪਾ ਕੇ ਉਹ ਵਾਪਸ ਗੋਇੰਦਵਾਲ ਆ ਗਏ।

## ਕਾਂਡ ਦੂਜਾ

ਜੋਗੀਆਂ ਦੀ ਇਕ ਮੰਡਲੀ ਆਪਣੇ ਵੱਡੇ ਜੋਗੀ ਨਾਲ ਗੁਰੂ ਜੀ ਦੀ ਪ੍ਰੀਖਿਆ ਲੈਣ ਆਈ। ਉਹਨਾਂ ਨੇ ਕਿਹਾ, "ਮਹਾਰਾਜ ਤੁਹਾਡੇ ਸਿੱਖ ਅੱਠ ਅੰਗਾਂ ਨਾਲ ਜਾਂ ਸੁਖ ਸਾਧਨਾਂ ਨਾਲ ਜੋਗ ਨਹੀਂ ਕਰਦੇ ਤੇ ਇਸ ਦੇ ਕਰਨ ਤੋਂ ਬਿਨਾਂ ਮਨ ਕਦੀ ਸ਼ਾਂਤ ਨਹੀਂ ਹੁੰਦਾ। ਜਿੰਨਾ ਚਿਰ ਮਨ ਸ਼ਾਂਤ ਨਹੀਂ ਹੁੰਦਾ ਰੱਬ ਨੂੰ ਪਾਇਆ ਨਹੀਂ ਜਾ ਸਕਦਾ। ਜਿੰਨੀ ਦੇਰ ਤਕ ਰੱਬ ਨਹੀਂ ਮਿਲਦਾ ਮੁਕਤੀ ਹੋਣੀ ਅਸੰਭਵ ਹੈ ਅਤੇ ਜਿੰਨੀ ਦੇਰ ਤਕ ਮੁਕਤੀ ਨਹੀਂ ਮਿਲਦੀ ਉਨੀ ਦੇਰ ਤਕ ਆਤਮਾ ਚੁਰਾਸੀ ਲੱਖ ਜੂਨਾਂ ਵਿਚ ਭਟਕਦੀ ਰਹਿੰਦੀ ਹੈ। ਗੁਰੂ ਜੀ, ਤੁਹਾਡੇ ਸਿੱਖਾਂ ਨੂੰ ਮੁਕਤੀ ਕਿਵੇਂ ਮਿਲੇਗੀ ? ਤੁਹਾਡੀ

ਸੇਵਾ ਕਰਨ ਵਿਚ ਉਹਨਾਂ ਨੂੰ ਕੀ ਫਲ ਪ੍ਰਾਪਤ ਹੋਵੇਗਾ ?

ਗੁਰੂ ਜੀ ਨੇ ਉਤਰ ਵਿਚ ਕਿਹਾ, "ਜਿਸ ਤਰ੍ਹਾਂ ਬਕਰੀ ਦੇ ਗਲੇ ਦੇ ਥਣ ਦੁੱਧ ਨਹੀਂ ਦਿੰਦੇ ਇਸੇ ਤਰ੍ਹਾਂ ਭਗਤੀ ਤੋਂ ਬਿਨਾਂ ਜੋਗ ਦਾ ਕੋਈ ਫਾਇਦਾ ਨਹੀਂ। ਮੇਰੇ ਸਿੱਖ ਗ੍ਰਹਿਸਥੀ ਹਨ ਅਤੇ ਉਹ ਸ਼ਾਇਦ ਇਸੇ ਤਰ੍ਹਾਂ ਦੇ ਜੀਵਨ ਨਾਲ ਹੀ ਮੁਕਤੀ ਪਾ ਲੈਣਗੇ। ਉਹਨਾਂ ਲਈ ਜੋਗ ਕਮਾਉਣਾ ਅਸੰਭਵ ਹੈ। ਜੋਗ ਦੀ ਸਾਧਨਾ ਕਰਨ ਦਾ ਸਭ ਤੋਂ ਵਧੀਆ ਤਰੀਕਾ ਹੈ, ਨਾਮ ਜਪਣਾ। ਨਾਮ ਹੀ ਮੇਰੇ ਸਿੱਖਾਂ ਦੇ ਹਿਰਦਿਆਂ ਵਿਚ ਬੀਜਿਆ ਹੋਇਆ ਹੈ ਅਤੇ ਉਹ ਦਿਨ ਰਾਤ ਇਸ ਨੂੰ ਜਪਦੇ ਹਨ। ਉਹ ਸਾਰੇ ਮਨੁੱਖ ਜਿਨ੍ਹਾਂ ਦੇ ਦਿਲਾਂ ਵਿਚ ਪ੍ਰੇਮ ਤੇ ਭਗਤੀ ਹੈ ਉਹ ਬਿਨਾਂ ਸ਼ੱਕ ਤੋਂ ਆਵਾਗਵਣ ਤੋਂ ਮੁਕਤੀ ਪਾ ਜਾਣਗੇ। ਧਨ ਜਾਂ ਕਰਾਮਾਤੀ ਸ਼ਕਤੀਆਂ ਉਹਨਾਂ ਨੂੰ ਗੁੰਮਰਾਹ ਕਰਨ ਦੀ ਕੋਸ਼ਿਸ਼ ਭਾਵੇਂ ਕਰਨ ਪਰ ਕਾਮਯਾਬ ਨਹੀਂ ਹੋਣਗੀਆਂ। ਨਫਾ ਜਾਂ ਨੁਕਸਾਨ, ਖੁਸ਼ੀ ਜਾਂ ਗਮੀ, ਉਸਤਤ ਜਾਂ ਨਿੰਦਾ ਉਹਨਾਂ ਨੂੰ ਕਦੀ ਥਿੜਕਣ ਨਹੀਂ ਦੇਣਗੇ। ਹਰ ਸਵਾਸ ਤੇ ਉਹ ਅਕਾਲ ਪੁਰਖ ਦਾ ਨਾਮ ਸ੍ਰੀ ਵਾਹਿਗੁਰੂ ਜਪਦੇ ਹਨ। ਉਹਨਾਂ ਦਾ ਮਾਇਆ ਵੱਲ ਜਾਂ ਦੁਨਿਆਵੀ ਲਾਹਿਆਂ ਵੱਲ ਝੁਕਾ ਨਹੀਂ ਹੁੰਦਾ, ਕਿਉਂਕਿ ਉਹ ਇਹ ਗੱਲ ਜਾਣਦੇ ਹਨ ਕਿ ਇਹ ਸਭ ਚੀਜ਼ਾਂ ਨਸ਼ਟ ਹੋਣ ਵਾਲੀਆਂ ਹਨ ਤੇ ਮ੍ਰਿਗ ਤ੍ਰਿਸ਼ਨਾ ਦੀ ਤਰ੍ਹਾਂ ਨਜ਼ਰ ਦਾ ਧੋਖਾ ਹੈ। ਉਹ ਆਦਮੀ ਜਿਸ ਨੂੰ ਰੱਬੀ ਗਿਆਨ ਨਹੀਂ ਹੈ, ਉਹ ਉਸ ਆਦਮੀ ਦੀ ਭਾਂਤੀ ਹੈ ਜੋ ਗਰਮੀ ਦੇ ਦਿਨਾਂ ਵਿਚ ਇਕਲੇ ਜੰਗਲ ਵਿਚ ਪਾਣੀ ਲੱਭਦਾ ਹੈ ਪਰ ਉਸ ਨੂੰ ਕੇਵਲ ਰੇਤਲੀ ਜ਼ਮੀਨ ਮਿਲਦੀ ਹੈ। ਉਸ ਦੇ ਸਿਰ ਉਪਰ ਸੂਰਜ ਦੀ ਤਪਸ਼ ਪੈਂਦੀ ਹੈ ਅਤੇ ਹੇਠਾਂ ਰੇਤ ਉਸ ਦੇ ਪੈਰ ਸਾੜਦੀ ਹੈ ਅਤੇ ਉਸ ਨੂੰ ਆਪਣੇ ਦੁੱਖਾਂ ਤੋਂ ਕੋਈ ਸਾਹ ਨਹੀਂ ਮਿਲਦਾ। ਉਸ ਦੇ ਉਲਟ ਜਿਸ ਆਦਮੀ ਨੂੰ ਰੱਬੀ ਗਿਆਨ ਹੈ ਉਸ ਨੂੰ ਪਤਾ ਹੈ ਕਿ ਉਸ ਦੇ ਅੱਗੇ ਰੇਤ ਦਾ ਸਮੁੰਦਰ ਹੈ ਤੇ ਪਾਣੀ ਨਹੀਂ ਹੈ ਅਤੇ ਸਭ ਕੁਝ ਝੂਠ ਹੈ ਅਤੇ ਸਿਰਫ ਇਕ ਰੱਬ ਹੀ ਸੱਚ ਹੈ। ਰੱਬ ਦੀ ਪ੍ਰੇਮ ਤੇ ਭਗਤੀ ਤੋਂ ਬਿਨਾਂ ਮੁਕਤੀ ਪ੍ਰਾਪਤ ਕਰਨ ਦੇ ਸਭ ਸਾਧਨ ਫਲ ਤੋਂ ਬਗੈਰ ਹਨ। ਹੇ ਜੋਗੀਓ, ਤੁਹਾਡੇ ਲਈ ਵੀ ਇਸ ਜੁਗ ਵਿਚ ਜੋਗ ਦੀ ਸਾਧਨਾ ਕਰਨੀ ਬਹੁਤ ਮੁਸ਼ਕਲ ਹੈ ਅਤੇ ਤੁਸੀਂ ਕਦੀ ਵੀ ਇਸ ਵਿਚ ਨਿਪੁੰਨਤਾ ਨਹੀਂ ਪਾ ਸਕੋਗੇ। ਜੇ ਤੁਸੀਂ ਕਰਾਮਾਤੀ ਸ਼ਕਤੀਆਂ ਵੀ ਪ੍ਰਾਪਤ ਕਰ ਲਵੋ ਤਾਂ ਵੀ ਰੱਬ ਵੱਲ ਤੁਹਾਡਾ ਧਿਆਨ ਲਗਨਾ ਬਹੁਤ ਮੁਸ਼ਕਲ ਹੈ ਕਿਉਂਕਿ ਮਨ ਹਰ ਪਾਸੇ ਭਟਕਦਾ ਹੈ, ਇਕ ਪਲ ਲਈ ਵੀ ਟਿਕਦਾ ਨਹੀਂ ਹੈ। ਪਰ ਜੇ ਇਹ ਵੀ ਮੰਨ ਲਿਆ ਜਾਵੇ ਕਿ ਜੋਗ ਦੀ ਸਾਧਨਾ ਕੀਤੀ ਜਾ ਸਕਦੀ ਹੈ ਤਾਂ ਵੀ ਧਨ ਤੇ ਕਰਾਮਾਤੀ ਸ਼ਕਤੀਆਂ ਦੇ ਖਿਆਲ ਆਖਰ ਵਿਚ ਮਨੁੱਖਾਂ ਨੂੰ ਗੁੰਮਰਾਹ ਕਰਨਗੇ। ਧਨ ਕਮਾਉਣ ਦੀ, ਸੋਹਣੀਆਂ ਇਸਤਰੀਆਂ ਦੀ, ਮਾਨਤਾ ਦੀ, ਵਡਿਆਈ ਤੇ ਇੱਜ਼ਤ ਮਾਨ ਦੀ ਲਾਲਸਾ ਉਹਨਾਂ ਨੂੰ ਰਵੇਗੀ। ਇਹੋ ਜਿਹੀਆਂ ਗੱਲਾਂ ਦੀ ਅਭਿਲਾਸ਼ਾ ਰੱਬ ਨੂੰ ਭੁਲਾ ਦਿੰਦੀ ਹੈ ਜੋ ਉਸ ਨੂੰ (ਰੱਬ ਨੂੰ) ਜਾਣਦੇ ਹਨ ਉਹ ਕਦੀ ਭਟਕਦੇ ਨਹੀਂ । ਚਾਹੇ ਕਿੰਨੀ ਹੀ ਪ੍ਰਬਲ ਇੱਛਾ ਉਹਨਾਂ ਦੀ ਹੋਵੇ ਉਹ ਉਹਨਾਂ ਤੇ ਕਾਬੂ ਪਾ ਲੈਂਦੇ ਹਨ ਅਤੇ ਇਸੇ ਕਰਕੇ ਉਹ ਰੱਬੀ ਗਿਆਨ, ਸਿਮਰਨ ਅਤੇ ਭਗਤੀ ਦੀ ਮਿਠਾਸ ਦਾ ਅਨੰਦ ਮਾਣਦੇ ਹਨ। ਇਕ ਆਦਮੀ ਚਾਹੇ ਜੋਗੀ ਦੇ ਕੱਪੜੇ ਪਾ ਲਵੇ ਪਰ ਭਗਤੀ ਤੋਂ ਬਿਨਾਂ ਰੱਬ ਦਿਲ ਵਿਚ ਨਹੀਂ ਆਉਂਦਾ। ਇਹ ਸਾਡਾ ਸਭ ਤੋਂ ਵੱਡਾ ਉਦੇਸ਼ ਹੋਣਾ ਚਾਹੀਦਾ ਹੈ ਕਿ ਅਸੀਂ ਸੰਸਾਰ ਦੀ ਦਲਦਲ ਵਿਚੋਂ ਆਪਣੇ ਆਪ ਨੂੰ ਕੱਢੀਏ। ਗੁਰੂ ਜੀ ਨੇ ਜੋਗੀਆਂ ਨੂੰ ਸਿੱਖਿਆ ਨਿਮਨ ਸ਼ਬਦ ਉਚਾਰਨ ਨਾਲ ਸੰਪੂਰਨ ਕੀਤੀ:

ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੈਨ ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੮)*

ਗੁਰੂ ਜੀ ਦੀ ਸਧਾਰਨ ਸਿੱਖਿਆ ਜੋ ਅਸਰ ਪੈਦਾ ਕਰਦੀ ਉਸ ਦੇ ਕਾਰਨ ਹਰ ਵਰਗ ਤੇ ਹਰ ਜਾਤ ਦੇ ਲੋਕਾਂ ਦੀ ਭੀੜ ਉਹਨਾਂ ਨੂੰ ਵੇਖਣ ਤੇ ਸੁਨਣ ਆਉਂਦੀ ਤੇ ਸਿੱਖੀ ਧਾਰਨ ਕਰਨ ਵਾਲਿਆਂ ਦਾ ਬੜਾ ਭਾਰੀ ਵਾਧਾ ਹੁੰਦਾ। ਜਿਸ ਤਰ੍ਹਾਂ ਕਿ ਇਹੋ ਜਿਹੇ ਹਾਲਾਤ ਵਿਚ ਆਮ ਹੁੰਦਾ ਹੈ। ਕਈ ਲੋਕੀ, ਉਹਨਾਂ ਦੀ ਮਾਨਤਾ ਤੇ ਕਾਮਯਾਬੀ ਵੇਖ ਕੇ ਈਰਖਾਲੂ ਹੋ ਗਏ ਤੇ ਉਹਨਾਂ ਲੋਕਾਂ ਵਿਚ ਸਭ ਤੋਂ ਅੱਗੇ ਸੀ ਤੀਸਰਾ ਤਪਾ ਜਾਂ ਪਸ਼ਚਾਤਾਪੀ (ਦੋ ਤਪਿਆ ਦੇ ਬਿਰਤਾਂਤ ਗੁਰੂ ਅੰਗਦ ਸਾਹਿਬ ਅਤੇ ਗੁਰੂ ਅਮਰਦਾਸ ਜੀ ਦੇ ਸਮੇਂ ਦਿੱਤੇ ਜਾ ਚੁੱਕੇ ਹਨ) । ਉਹ ਕਹਿੰਦਾ ਸੀ ਕਿ ਇਹ ਤਾਂ ਘੋਰ ਕਲਿਯੁਗ ਹੈ, ਮੈਂ ਜੋ ਕਿ ਤਪਸਵੀ ਹਾਂ ਗਰਮੀ ਤੇ ਸਰਦੀ ਸਹਿਣ ਕਰਦਾ ਹਾਂ ਤਾਂ ਵੀ ਲੋਕੀਂ ਮੈਨੂੰ ਨਹੀਂ ਸੁਣਦੇ ਜਦੋਂਕਿ ਉਹ ਇਸ ਗ੍ਰਹਿਸਤੀ ਆਦਮੀ ਨੂੰ ਗੁਰੂ ਕਰਕੇ ਮੰਨਦੇ ਹਨ। ਇਸ ਤਰ੍ਹਾਂ ਤਪਾ ਤਿਲਮਿਲਾਂਦਾ, ਗੁੱਸੇ ਵਿਚ ਝੱਗ ਛੱਡਦਾ ਤੇ ਲਾਚਾਰ ਹੋ ਕੇ ਕ੍ਰੋਧਿਤ ਹੋ ਜਾਂਦਾ। ਇਕ ਦਿਨ ਉਹ ਗੁਰੂ ਜੀ ਦੇ ਦਰਬਾਰ ਗਿਆ ਅਤੇ ਉਹਨਾਂ ਨੂੰ ਸੰਬੋਧਨ ਕਰਕੇ ਕਹਿਣ ਲੱਗਾ, "ਹੇ ਗੁਰੂ ਜੀ, ਤੇਰੇ ਸਿੱਖ ਬੜੇ ਹੰਕਾਰੀ ਹਨ, ਉਹ ਵੇਦ ਤੇ ਸ਼ਾਸਤਰਾਂ ਨੂੰ ਨਹੀਂ ਮੰਨਦੇ, ਉਹ ਤੀਰਥਾਂ ਤੇ ਨਹੀਂ ਜਾਂਦੇ, ਨਾ ਹੀ ਉਹ ਵਰਤ ਰੱਖਦੇ ਹਨ ਤੇ ਨਾ ਹੀ ਹਿੰਦੂਆਂ ਦੇ ਧਾਰਮਿਕ ਕਰਤੱਵ ਦੀ ਪਾਲਣਾ ਕਰਦੇ ਹਨ ਜਾਂ ਕਿਸੇ ਤਰ੍ਹਾਂ ਦੇ ਤਪ ਕਰਦੇ ਹਨ। ਉਹ ਸਿਰਫ ਤੁਹਾਨੂੰ ਹੀ ਸਤਿਕਾਰਦੇ ਹਨ ਅਤੇ ਤੁਹਾਡੀਆਂ ਰਚਨਾਵਾਂ ਨੂੰ ਹੀ ਮੰਨਦੇ ਹਨ। ਉਹਨਾਂ ਦੀ ਅਰਾਧਨਾ ਸਿਰਫ ਵਾਹਿਗੁਰੂ ਬੋਲਣ ਤੱਕ ਹੀ ਸੀਮਿਤ ਹੈ। ਇਹ ਗੁੰਮਰਾਹ ਲੋਕ ਮਨੁੱਖਾ ਜਨਮ ਦਾ ਲਾਹਾ ਗੁਆ ਰਹੇ ਹਨ। ਕ੍ਰਿਪਾ ਕਰਕੇ, ਗੁਰੂ ਜੀ ਤੁਸੀਂ ਮੈਨੂੰ ਦੱਸੋ ਕਿ ਉਹ ਕਿਸ ਤਰ੍ਹਾਂ ਸਵਰਗ ਵਿਚ ਜਾ ਸਕਦੇ ਹਨ ?"

ਗੁਰੂ ਜੀ ਨੇ ਉੱਤਰ ਦਿੱਤਾ, "ਹੇ ਤਪਾ ਮੇਰੇ ਸਿੱਖ ਸਵਰਗ ਦੀ ਤਮੰਨਾ ਨਹੀਂ ਕਰਦੇ। ਸਵਰਗ ਨੂੰ ਉਹ ਆਪਣੇ ਗੁਣਾਂ ਦਾ ਯੋਗ ਫਲ ਨਹੀਂ ਸਮਝਦੇ। ਉਹ ਆਪਣੇ ਆਪ ਨੂੰ ਉਸ ਤਰ੍ਹਾਂ ਦੀ ਪੂਜਾ ਵਿਚ ਨਹੀਂ ਜੁਟਾਉਂਦੇ ਜੋ ਸਿਰਫ ਲੋਕਾਂ ਦੀ ਪ੍ਰਸੰਸਾ ਪਾਉਣ ਲਈ ਕੀਤੀ ਗਈ ਹੋਵੇ। ਉਹਨਾਂ ਦੇ ਮਨ ਰੱਬ ਦੇ ਪਿਆਰ ਵਿਚ ਲੀਨ ਹਨ। ਉਹ ਹੀ ਉਹਨਾਂ ਦਾ ਸਵਰਗ ਅਤੇ ਮੁਕਤੀ ਹੈ। ਤੈਨੂੰ ਸੰਤਾਂ ਦੇ ਪ੍ਰਤਾਪ ਦਾ ਪਤਾ ਨਹੀਂ ਹੈ। ਤੂੰ ਅਸਲੀ ਚੀਜ਼ ਨੂੰ ਤਿਆਗਿਆ ਹੋਇਆ ਹੈ ਤੇ ਆਪਣੇ ਆਪ ਨੂੰ ਝੂਠੀਆਂ ਰੀਤਾਂ ਨਾਲ ਜੋੜਿਆ ਹੋਇਆ ਹੈ ਤੇ ਆਪਣੇ ਆਪ ਨੂੰ ਮੁਕਤੀ ਤੋਂ ਵਾਂਝਿਆਂ ਕੀਤਾ ਹੋਇਆ ਹੈ। ਤੇਰਾ ਮਨ ਹੰਕਾਰ ਨਾਲ ਭਰਿਆ ਹੋਇਆ ਹੈ। ਹੰਕਾਰ ਤੇ ਫੋਕੀ ਸ਼ਾਨ ਨਾਲ ਆਦਮੀ ਇਸ ਦੁਨੀਆਂ ਵਿਚ ਪੂਰੀ ਤਰ੍ਹਾਂ ਭਟਕ ਜਾਂਦੇ ਹਨ। ਵਿਸ਼ਵਾਸ ਤੋਂ ਬਿਨਾਂ ਕੋਈ ਭਗਤੀ, ਤਪ ਜਾਂ ਪੂਜਾ ਦਾ ਫਲ ਨਹੀਂ ਮਿਲਦਾ। ਜਿਨ੍ਹਾਂ ਲੋਕਾਂ ਵਿਚ ਵਿਸ਼ਵਾਸ ਨਹੀਂ ਹੁੰਦਾ ਉਹ ਲਾਲਸਾ, ਕਾਮ, ਕ੍ਰੋਧ, ਦੁਨਿਆਵੀ ਮੋਹ, ਲੋਭ, ਹੰਕਾਰ, ਭੈ ਜੋ ਵੀ ਹੋਰ ਬੁਰਾਈਆਂ ਹਨ ਉਹਨਾਂ ਵਿਚ ਡੁੱਬ ਜਾਂਦੇ ਹਨ। ਇਸ ਤਰ੍ਹਾਂ ਮੇਰੇ ਸਿੱਖਾਂ ਨਾਲ ਨਹੀਂ ਹੈ। ਉਹਨਾਂ ਦਾ ਵਿਸ਼ਵਾਸ ਤੇ ਭਰੋਸਾ ਇਕ ਅਕਾਲ ਪੁਰਖ ਵਿਚ ਟਿਕਿਆ ਹੋਇਆ ਹੈ। ਹਰ ਸਵਾਸ ਤੇ ਉਹ ਉਸ ਦਾ ਨਾਮ ਜਪਦੇ ਹਨ ਅਤੇ ਸੌਖੀ ਤਰ੍ਹਾਂ ਮੁਕਤੀ ਦੇ ਯੋਗ ਹੋ ਜਾਂਦੇ ਹਨ। ਉਹਨਾਂ ਨੂੰ ਤੀਰਥ ਜਾਂ ਤਪ ਕਰਨ ਦੀ ਕੋਈ ਲੋੜ ਨਹੀਂ। ਉਹ ਆਪਣੇ ਵਿਚ ਹੀ ਸਾਫ ਤੇ ਪਵਿੱਤਰ ਅਸਥਾਨ ਹਨ। ਗੁਰੂ ਜੀ ਨੇ ਇਸ ਮੌਕੇ ਤੇ ਇਹ ਰਚਨਾ ਰਚੀ :

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੬੩)*

ਗੁਰੂ ਜੀ ਦਾ ਸ਼ਬਦ ਸੁਣ ਕੇ ਤਪੇ ਦੀ ਸ਼ੰਕਾ ਦੂਰ ਹੋ ਗਈ ਤੇ ਉਸ ਨੇ ਸਿੱਖ ਧਰਮ ਧਾਰਨ ਕਰ ਲਿਆ।

ਗੁਰੂ ਜੀ ਆਪਣਾ ਜ਼ਿਆਦਾ ਸਮਾਂ ਸ਼ਬਦਾਂ ਦੀ ਰਚਨਾ ਵਿਚ ਜਿਨ੍ਹਾਂ ਵਿਚੋਂ ਮਹਾਨ ਭਗਤੀ ਦਾ ਉਤਸ਼ਾਹ ਉਗਮਦਾ ਅਤੇ ਆਪਣੇ ਸਿੱਖਾਂ ਨੂੰ ਮਿਲਣ ਵਿਚ ਤੇ ਉਹਨਾਂ ਨੂੰ ਉਪਦੇਸ਼ ਕਰਨ ਵਿਚ ਲਾਉਂਦੇ। ਧਨ-ਦੌਲਤ ਦੇ ਢੇਰ ਉਹਨਾਂ ਨੂੰ ਭੇਟਾ ਹੁੰਦੇ ਪਰ ਉਹਨਾਂ ਦਾ ਧਿਆਨ ਉਸ ਪਾਸੇ ਕਦੀ ਨਾ ਜਾਂਦਾ।

ਗੋਇੰਦਵਾਲ ਦੇ ਸਿੱਖਾਂ ਵਿਚੋਂ ਇਕ ਹੰਡਾਲ ਨਾਮ ਦਾ ਭੋਲਾ-ਭਾਲਾ ਸਿੱਖ ਸੀ ਜੋ ਅੱਜ ਕੱਲ੍ਹ ਦੇ ਅੰਮ੍ਰਿਤਸਰ ਜ਼ਿਲ੍ਹੇ ਜੰਡਿਆਲੇ ਦਾ ਰਹਿਣ ਵਾਲਾ ਸੀ। ਉਹ ਹਮੇਸ਼ਾਂ ਗੁਰੂ ਜੀ ਦੀ ਨਿਮਰਤਾ ਨਾਲ ਸੇਵਾ ਕਰਨ ਲਈ ਤਤਪਰ ਰਹਿੰਦਾ ਸੀ। ਹੰਡਾਲ ਲਗਾਤਾਰ ਰੱਬ ਦਾ ਨਾਮ ਜਪਦਾ, ਕਿਸੇ ਨਾਲ ਗੱਲ ਨਾ ਕਰਦਾ ਅਤੇ ਹਮੇਸ਼ਾਂ ਭਗਤੀ ਵਿਚ ਲੀਨ ਰਹਿੰਦਾ। ਉਸ ਉਪਰ ਖੁਸ਼ੀ ਜਾਂ ਗਮੀ ਦਾ ਕੋਈ ਅਸਰ ਨਹੀਂ ਸੀ ਅਤੇ ਬੱਚਿਆਂ ਵਰਗਾ ਸੁਭਾ ਹੋਣ ਕਰਕੇ ਸਾਰੇ ਉਸ ਨੂੰ ਪਿਆਰ ਕਰਦੇ ਪਰ ਉਹ ਆਪ ਨਾ ਤਾਂ ਕਿਸੇ ਨਾਲ ਪਿਆਰ ਕਰਦਾ ਨਾ ਹੀ ਨਫਰਤ ਅਤੇ ਉਸ ਨੂੰ ਸੰਤ ਸਮਝਿਆ ਜਾਂਦਾ। ਇਕ ਦਿਨ ਗੁਰੂ ਜੀ ਆਪਣੇ ਰਸੋਈਖਾਨੇ ਵਿਚ ਗਏ। ਉਥੇ ਉਹਨਾਂ ਨੇ ਸਿੱਖਾਂ ਨੂੰ ਖੁਸ਼ੀ ਨਾਲ ਕੰਮ ਕਰਦਿਆਂ ਵੇਖਿਆ। ਹੰਡਾਲ ਉਸ ਵੇਲੇ ਆਟਾ ਗੁੰਨ ਰਿਹਾ ਸੀ, ਗੁਰੂ ਜੀ ਨੂੰ ਵੇਖ ਕੇ ਖੁਸ਼ ਹੋ ਗਿਆ ਅਤੇ ਉਹਨਾਂ ਅੱਗੇ ਮੱਥਾ ਟੇਕਣ ਲਈ ਤਿਆਰ ਹੋਇਆ। ਕਿਉਂਕਿ ਉਸ ਦੇ ਹੱਥ ਗਿੱਲੇ ਆਟੇ ਨਾਲ ਲਿਬੜੇ ਹੋਏ ਸਨ, ਉਸ ਨੇ ਹੱਥਾਂ ਨੂੰ ਆਪਣੇ ਪਿੱਛੇ ਕਰ ਲਿਆ ਤਾਂ ਕਿ ਉਹ ਦਿਖਾਈ ਨਾ ਦੇਣ। ਉਹ ਗੁਰੂ ਜੀ ਦੇ ਚਰਨਾਂ ਤੇ ਡਿਗ ਪਿਆ। ਗੁਰੂ ਜੀ ਉਸ ਦੀ ਸੱਚੀ ਤੇ ਨਿਮਰ ਭਗਤੀ ਵੇਖ ਕੇ ਪ੍ਰਸੰਨ ਹੋ ਗਏ :

"ਹੇ ਹੰਡਾਲ, ਤੇਰਾ ਪ੍ਰੇਮ ਮੇਰੀ ਆਤਮਾ ਨੂੰ ਬੜਾ ਸੁਖਦਾਈ ਲਗ ਰਿਹਾ ਹੈ। ਤੂੰ ਨਵੇਂ ਤਰੀਕੇ ਨਾਲ ਮੱਥਾ ਟੇਕਿਆ ਹੈ। ਤੇਰੀ ਘਾਲ ਪੂਰੀ ਹੋ ਗਈ। ਜੋ ਤੂੰ ਚਾਹੇਂਗਾ ਮੈਂ ਉਹ ਹੀ ਤੈਨੂੰ ਦੇ ਵਾਂਗਾ।" ਗੁਰੂ ਜੀ ਨੇ ਉਸ ਨੂੰ ਅਸ਼ੀਰਵਾਦ ਦਿੱਤਾ ਤੇ ਉਸ ਨੂੰ ਸਿਰੋਪਾ ਦਿੱਤਾ, ਮੁਕਤੀ ਪ੍ਰਦਾਨ ਕੀਤੀ ਅਤੇ ਫਿਰ ਉਸ ਨੂੰ ਸੰਬੋਧਨ ਕਰਕੇ ਕਿਹਾ, "ਆਪਣੇ ਜੱਦੀ ਸ਼ਹਿਰ ਚਲੇ ਜਾਉ, ਰੱਬ ਦਾ ਨਾਮ ਜਪੋ, ਸਿੱਖ ਬਣਾਓ ਤੇ ਉਹਨਾਂ ਨੂੰ ਗੁਰੂ ਦੇ ਰਾਹ ਤੇ ਚਲਾਓ।" ਕਰਤਾਰ ਤੇ ਸੱਚੇ ਗੁਰੂ ਤੋਂ ਸਿਵਾ ਕਿਸੇ ਤੇ ਭਰੋਸਾ ਨਾ ਰੱਖੋ।" ਹੰਡਾਲ ਘਰ ਚਲਾ ਗਿਆ ਅਤੇ ਜੰਡਿਆਲੇ ਵਿਚ ਰਹਿਣ ਲੱਗਾ, ਜਿੱਥੇ ਉਸ ਦੀ ਯਾਦ ਵਿਚ ਧਰਮਸ਼ਾਲਾ ਬਣਾਈ ਗਈ ਹੈ। ਉਸ ਦੇ ਅਨੁਯਾਈ ਹਿੰਦੂ ਕਿਰਿਆ-ਕਰਮ ਨਹੀਂ ਕਰਦੇ ਤੇ ਨਾ ਹੀ ਮਰਿਆਂ ਹੋਇਆਂ ਦੀਆਂ ਅਸਥੀਆਂ ਨੂੰ ਗੰਗਾ ਤੇ ਲਿਜਾਉਂਦੇ ਹਨ। ਹਿੰਦੂਆਂ ਵਾਂਗੂ ਭਾਂਡੇ ਤੇ ਕੱਪੜੇ ਮਿਰਤਕ ਦੇ ਸਫਰ ਤੇ ਪਾਉਣ ਲਈ ਘਟੀਆ ਪੰਡਿਤਾਂ ਨੂੰ ਨਹੀਂ ਦਿੰਦੇ ਜੋ ਸਸਕਾਰ ਦੀਆਂ ਰਸਮਾਂ ਪੂਰੀਆਂ ਕਰਨ ਲਈ ਹਿੰਦੂ ਧਰਮ ਮੁਤਾਬਕ ਬੁਲਾਏ ਜਾਂਦੇ ਹਨ। ਇਹ ਕਹਿਣਾ ਬਹੁਤ ਅਜੀਬ ਹੈ ਕਿ ਇਤਨੇ ਪਵਿੱਤਰ ਆਦਮੀ ਦੀ ਸੰਤਾਨ ਨੇ ਗੁਰੂਆਂ ਦੀਆਂ ਜੀਵਨੀਆਂ ਵਿਚ ਝੂਠ ਦੀ ਸ਼ੁਰੂਆਤ ਕੀਤੀ ਅਤੇ ਉਹਨਾਂ ਦੀਆਂ ਜੀਵਨੀਆਂ ਦੀਆਂ ਸਭ ਤੋਂ ਪਹਿਲੀਆਂ ਤੇ ਭਰੋਸੇਮੰਦ ਲਿਖਤਾਂ ਨੂੰ ਵਿਗਾੜਿਆ ਤੇ ਨਸ਼ਟ ਕੀਤਾ।

## ਕਾਂਡ ਤੀਸਰਾ

ਲਗਪਗ ਉਸ ਸਮੇਂ, ਕਬਿਤ ਤੇ ਵਾਰਾਂ ਦੇ ਲੇਖਕ ਭਾਈ ਗੁਰਦਾਸ, ਗੁਰੂ ਜੀ ਨੂੰ ਮਿਲਣ ਲਈ ਗਏ। ਉਹਨਾਂ ਨੇ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਕਿਹਾ, "ਮੇਰੇ ਸੁਆਮੀ, ਤੁਸੀਂ ਨਿਪੱਤਿਆ ਦੀ ਪੱਤ ਹੋ, ਪਵਿੱਤਰ ਮਨੁੱਖਾਂ ਲਈ ਜੀਵਨ ਹੋ ਅਤੇ ਗਰੀਬਾਂ ਦੇ ਸਹਾਰੇ ਹੋ। ਮੈਂ ਤੁਹਾਡੀ ਸ਼ਰਨ ਲੈਣ ਆਇਆ ਹਾਂ ਮੈਨੂੰ ਆਪਣਾ ਸ਼ਿਸ਼ ਬਣਾ ਲਓ।" ਗੁਰੂ ਜੀ ਨੇ ਇਹੋ ਜਿਹੀ ਬੇਨਤੀ ਬੜੀ ਖੁਸ਼ੀ ਨਾਲ ਪ੍ਰਵਾਨ ਕਰ ਲਈ। ਚੰਗੇ ਸਿੱਖ ਹੋਣ ਦੀ ਜਾਣਕਾਰੀ ਸੁਣੀ ਹੋਣ ਕਰਕੇ ਗੁਰੂ ਜੀ ਨੇ ਉਸਨੂੰ ਆਗਰਾ ਜਾ ਕੇ ਸਿੱਖੀ ਦਾ ਪ੍ਰਚਾਰ ਕਰਨ ਨੂੰ ਕਿਹਾ। ਭਾਈ ਗੁਰਦਾਸ ਇਕ ਬੜੇ ਮਸ਼ਹੂਰ ਤੇ ਕਾਮਯਾਬ ਪ੍ਰਚਾਰਕ ਬਣੇ। ਉਹਨਾਂ ਨੇ ਆਗਰੇ ਦੇ ਕਈ ਸਿੱਖਾਂ ਨੂੰ ਗੁਰੂ ਜੀ ਕੋਲ ਭੇਜਿਆ। ਗੁਰੂ ਜੀ ਨੇ ਉਹਨਾਂ ਨੂੰ ਮਨੁੱਖਾ ਜਨਮ ਦੇ ਲਾਭ ਦੱਸੇ ਤੇ ਉਸ ਤੋਂ ਬਾਅਦ ਅੰਤਿਮ ਮੁਕਤੀ ਲਈ ਉੱਦਮ ਕਰਨ ਦੀ ਲੋੜ ਸਮਝਾਈ। ਉਸ ਸਮੇਂ, ਸਿੱਖਾਂ ਨੂੰ ਆਪਣੇ ਧਰਮ ਦੀ ਪਾਲਣਾ ਕਰਨ ਲਈ ਗੁਰੂ ਜੀ ਨੇ ਹੇਠ ਲਿਖੀ ਰਚਨਾ ਸਿੱਖਿਆ ਦੇਣ ਲਈ ਰਚੀ :

ਗੁਰੂ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੫)*

ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਵਾਲੇ ਸਰੋਵਰ ਨੂੰ ਬਣਾਉਣ ਦੇ ਹੁਕਮ ਦਾ ਫਿਰ ਚੇਤਾ ਕਰਵਾਇਆ – ਅੰਮ੍ਰਿਤਸਰ ਵਿਚ ਪਵਿੱਤਰ ਸਿੱਖ ਸਰੋਵਰ ਸਿੱਖਾਂ ਦਾ ਦੂਸਰਾ ਤੀਰਥ, ਅਤੇ ਜੋ ਕੰਮ ਉਹਨਾਂ ਨੇ ਸ਼ੁਰੂ ਕੀਤਾ ਹੋਇਆ ਸੀ, ਉਸ ਨੂੰ ਮੁਕੰਮਲ ਕਰਨ ਲਈ ਸਹਾਇਤਾ ਲਈ ਪ੍ਰੇਰਿਆ। ਗੁਰੂ ਜੀ ਤੇ ਉਹਨਾਂ ਦਾ ਜੱਥਾ ਘਣੇ ਜੰਗਲ ਵੱਲ ਚੱਲ ਪਿਆ ਜਿੱਥੇ ਸੰਘਣੇ ਦਰੱਖਤ ਸਨ। ਉਹਨਾਂ ਨੇ ਸੀਸ਼ਮ ਦੇ ਦਰੱਖਤ ਦੀ ਛਾਂ ਹੇਠਾਂ ਵਿਸ਼ਰਾਮ ਕੀਤਾ ਜਿਸ ਦੇ ਨੇੜੇ ਉਹਨਾਂ ਨੇ ਸਰੋਵਰ ਦੀ ਵਿਉਂਤ ਪਹਿਲੇ ਬਣਾਈ ਸੀ ਤੇ ਜਿੱਥੇ ਕੁਝ ਖੁਦਾਈ ਹੋ ਚੁੱਕੀ ਸੀ।

ਲਾਹੌਰ ਜ਼ਿਲ੍ਹੇ ਦੇ ਇਕ ਸ਼ਹਿਰ ਪੱਟੀ ਦੇ ਕਿਰਦਾਰ ਦੀਆਂ ਪੰਜ ਲੜਕੀਆਂ ਸਨ ਪਰ ਉਸ ਦਾ ਕੋਈ ਪੁੱਤਰ ਨਹੀਂ ਹੋਇਆ ਸੀ। ਸਾਰੀਆਂ ਲੜਕੀਆਂ ਬੜੀਆਂ ਸੁੰਦਰ, ਸੁਸ਼ੀਲ ਤੇ ਆਗਿਆਕਾਰ ਬਿਆਨ ਕੀਤੀਆਂ ਜਾਂਦੀਆਂ ਸਨ। ਉਹਨਾਂ ਵਿਚੋਂ ਚਾਰ ਦਾ ਵਿਆਹ ਹੋ ਚੁੱਕਾ ਸੀ ਅਤੇ ਉਹ ਉਸ ਸਮੇਂ ਆਪਣੇ ਪੇਕੇ ਘਰ ਆਈਆਂ ਹੋਈਆਂ ਸਨ, ਉਹਨਾਂ ਵਿਚੋਂ ਸਭ ਤੋਂ ਛੋਟੀ ਦੀ ਹਾਲੇ ਕੁੜਮਾਈ ਵੀ ਨਹੀਂ ਹੋਈ ਸੀ। ਇਕ ਦਿਨ ਪੰਜੋਂ ਭੈਣਾਂ ਆਪਣੇ ਪਿਤਾ ਦੇ ਪਿੰਡ ਵਾਲੇ ਬਾਗ ਵਿਚ ਨਹਾਉਣ ਤੇ ਖੁੱਲ੍ਹੀ ਹਵਾ ਦਾ ਆਨੰਦ ਮਾਨਣ ਲਈ ਗਈਆਂ। ਜਦੋਂ ਉਹ ਵਾਪਸ ਘਰ ਆ ਰਹੀਆਂ ਸਨ ਤਾਂ ਉਹ ਸੰਤਾਂ ਦੀ ਇਕ ਮੰਡਲੀ ਨੂੰ ਮਿਲੀਆਂ ਜੋ ਰੱਬ ਦੀ ਭਗਤੀ ਵਿਚ ਲੀਨ ਸਨ। ਇਕ ਸੰਤ ਅਚਾਨਕ ਰੱਬ ਦੀ ਉਸਤਤ ਵਿਚ ਬੋਲਣ ਲੱਗ ਪਿਆ। ਚਾਰ ਵਿਆਹੀਆਂ ਹੋਈਆਂ ਲੜਕੀਆਂ ਘਰ ਚਲੀਆਂ ਗਈਆਂ ਜਦ ਕਿ ਇਕ ਜੋ ਅਣਵਿਆਹੀ ਸੀ, ਉਹ ਉਸ ਸੰਤ ਪਾਸੋਂ ਜੋ ਆਸਾ ਦੀ ਵਾਰ ਦਾ ਅੱਠਵਾਂ ਸਲੋਕ ਗਾ ਰਿਹਾ ਸੀ ਸੁਣਨ ਲਈ ਉਥੇ ਹੀ ਖੜ੍ਹੀ ਰਹੀ।

ਸੰਤ ਨੇ ਆਪਣਾ ਵਿਖਿਆਨ ਇਸ ਤਰ੍ਹਾਂ ਸਮਾਪਤ ਕੀਤਾ, "ਰੱਬ ਸਭ ਨੂੰ ਪਾਲਣ ਵਾਲਾ ਅਤੇ ਸਭ ਦਾ ਸੁਆਮੀ ਹੈ। ਉਹ ਹੀ ਸਭ ਕਾਰਨਾਂ ਦਾ ਕਰਨਹਾਰ ਹੈ। ਉਹ ਹਰ ਚੀਜ਼ ਨੂੰ ਚਲਾਉਣ ਵਾਲਾ ਹੈ ਤੇ ਹਰ ਚੀਜ਼ ਉਸ ਦੀ ਸ਼ਕਤੀ ਦੇ ਅਧੀਨ ਹੈ। ਇਹ ਇਕ ਰੱਬ ਹੀ ਸਭ ਨੂੰ ਨਸ਼ਟ ਕਰਨ

ਵਾਲਾ ਜਾਂ ਬਚਾਉਣ ਵਾਲਾ ਹੈ, ਜੋ ਪੈਦਾ ਕਰਦਾ ਹੈ ਤੇ ਪਾਲਦਾ ਹੈ।" ਜਦੋਂ ਉਸ ਜਵਾਨ ਲੜਕੀ ਨੇ ਇਹ ਤੇ ਹੋਰ ਇਸ ਤਰ੍ਹਾਂ ਦੀ ਸਿੱਖਿਆ ਸੁਣੀ ਤਾਂ ਉਸ ਦੇ ਹਿਰਦੇ ਵਿਚ ਰੱਬ ਦੀ ਭਗਤੀ ਦਾ ਚਸ਼ਮਾ ਫੁੱਟ ਗਿਆ। ਉਸ ਨੇ ਉੱਥੇ ਹੀ ਆਪਣੇ ਗਹਿਣੇ ਤੇ ਫਾਲਤੂ ਦੇ ਕੀਮਤੀ ਕੱਪੜੇ ਤਿਆਗ ਦਿੱਤੇ ਅਤੇ ਉਹਨਾਂ ਨੂੰ ਸੰਤਾਂ ਵਿਚ ਵੰਡ ਦਿੱਤਾ। ਇਸ ਤਰ੍ਹਾਂ ਉਹ ਆਪਣੀਆਂ ਆਤਮਿਕ ਪ੍ਰੇਰਨਾਵਾਂ ਨੂੰ ਰੀਝਾਉਣ ਤੋਂ ਬਾਅਦ ਘਰ ਗਈ ਅਤੇ ਉਥੇ ਰੱਬ ਦੇ ਪਿਆਰ ਵਿਚ ਹੀ ਲੀਨ ਰਹੀ। ਉਸ ਨੇ ਆਪਣੀਆਂ ਭੈਣਾਂ ਨੂੰ ਜੋ ਸਿੱਖਿਆ ਤੇ ਆਤਮਿਕ ਸ਼ਾਂਤੀ ਉਸ ਨੂੰ ਮਿਲੀ ਸੀ, ਦੱਸਣ ਵਿਚ ਜ਼ਰਾ ਵੀ ਢਿੱਲ ਨਾ ਕੀਤੀ।

ਜਦੋਂ ਉਸਦੀ ਮਾਂ ਨੂੰ ਇਹ ਪਤਾ ਲੱਗਾ ਕਿ ਉਸ ਦੀ ਸਭ ਤੋਂ ਛੋਟੀ ਪੁੱਤਰੀ ਨੇ ਅਚਾਨਕ ਹੀ ਪ੍ਰਚਾਰਕ ਦਾ ਰੂਪ ਧਾਰਨ ਕਰ ਲਿਆ ਹੈ ਤਾਂ ਉਹ ਬਹੁਤ ਕ੍ਰੋਧਿਤ ਹੋਈ ਤੇ ਉਸ ਨੇ ਇਸ ਦੀ ਜਾਣਕਾਰੀ ਆਪਣੇ ਪਤੀ ਨੂੰ ਦਿੱਤੀ। ਪਿਤਾ ਨੇ ਆਪਣੀਆਂ ਲੜਕੀਆਂ ਦੀ ਪ੍ਰੀਖਿਆ ਲੈਣ ਲਈ ਸਾਰੀਆਂ ਲੜਕੀਆਂ ਨੂੰ ਆਪਣੇ ਕੋਲ ਬੁਲਾਇਆ ਅਤੇ ਪੁੱਛਿਆ ਕਿ ਉਹਨਾਂ ਦੇ ਖਾਣ ਤੇ ਪੀਣ ਲਈ ਕੌਣ ਦਿੰਦਾ ਹੈ ਅਤੇ ਕੌਣ ਉਹਨਾਂ ਨੂੰ ਪਾਲਦਾ ਹੈ ਤੇ ਕੌਣ ਉਹਨਾਂ ਦੀ ਰੱਖਿਆ ਕਰਦਾ ਹੈ ? ਚਾਰ ਵਿਆਹੀਆਂ ਹੋਈਆਂ ਲੜਕੀਆਂ ਨੇ ਆਪਣੇ ਪਿਤਾ ਅੱਗੇ ਝੁੱਕ ਕੇ ਕਿਹਾ ਕਿ ਉਹਨਾਂ ਦੇ ਮਾਂ ਪਿਉ ਉਹਨਾਂ ਨੂੰ ਸਭ ਕੁਝ ਪ੍ਰਦਾਨ ਕਰਦੇ ਹਨ, ਪਾਲਦੇ ਤੇ ਰੱਖਿਆ ਕਰਦੇ ਹਨ। ਹੀਰੇ ਤੇ ਗਹਿਣੇ ਅਤੇ ਜੋ ਕੁਝ ਵੀ ਉਹਨਾਂ ਕੋਲ ਹੈ, ਉਹ ਉਹਨਾਂ ਦੇ ਮਾਂ ਪਿਉ ਦੀਆਂ ਦਿੱਤੀਆਂ ਦਾਤਾਂ ਹਨ। ਪਿਤਾ ਨੇ ਆਪਣੀ ਛੋਟੀ ਪੁੱਤਰੀ ਨੂੰ ਚੁੱਪ ਵੇਖ ਕੇ ਉਸ ਦੇ ਚੁੱਪ ਰਹਿਣ ਦਾ ਕਾਰਨ ਪੁੱਛਿਆ। ਫਿਰ ਉਹ ਬੋਲੀ, "ਇਕ ਰੱਬ ਹੀ ਸਾਰੀ ਰਚਨਾ ਦਾ ਪਾਲਣਹਾਰ ਹੈ। ਮਾਂ ਪਿਉ ਸਿਰਫ ਇਕ ਸਾਧਨ ਹਨ।" ਉਸ ਦਾ ਪਿਤਾ ਇਹ ਜਵਾਬ ਸੁਣ ਕੇ ਬਹੁਤ ਗੁੱਸੇ ਹੋਇਆ ਅਤੇ ਫਿਰ ਉਸ ਨੂੰ ਸੰਬੋਧਨ ਕਰਕੇ ਕਹਿਣ ਲੱਗਾ, "ਤੈਨੂੰ ਕੱਪੜੇ ਤੇ ਗਹਿਣੇ ਕਿਸ ਨੇ ਦਿੱਤੇ ਹਨ।" ਉਸ ਨੇ ਜਵਾਬ ਦਿੱਤਾ, "ਮੇਰੇ ਪਿਆਰੇ ਪਿਤਾ, ਸਾਰੀਆਂ ਸੁਗਾਤਾਂ ਰੱਬ ਦੀਆਂ ਦਿੱਤੀਆਂ ਹੋਈਆਂ ਹਨ। ਇਹ ਤਾਂ ਉਹ ਰਚਨਹਾਰਾ ਹੈ ਜੋ ਸਭ ਕੁਝ ਪ੍ਰਦਾਨ ਕਰਦਾ ਹੈ। ਉਹ ਤੁਹਾਨੂੰ ਵੀ ਦਿੰਦਾ ਹੈ, ਮੈਨੂੰ ਵੀ ਦਿੰਦਾ ਹੈ ਅਤੇ ਸਾਡੀ ਸਭ ਦੀ ਰੱਖਿਆ ਕਰਦਾ ਹੈ।" ਪਿਤਾ ਨੇ ਜਵਾਬ ਦਿੱਤਾ, "ਮੈਂ ਵੇਖਾਂਗਾ ਕਿਵੇਂ ਰੱਬ ਤੇਰੀ ਰੱਖਿਆ ਕਰਦਾ ਹੈ।"

ਕੁਝ ਦੇਰ ਬਾਅਦ ਇਕ ਅਪਾਹਜ ਕੋਹੜੀ ਸ਼ਹਿਰ ਵਿਚ ਆਇਆ। ਉਸ ਦਾ ਮਾਸ ਜਿੱਥੋਂ ਪਿੰਘਲਿਆ ਹੋਇਆ ਨਹੀਂ ਸੀ ਉਥੋਂ ਕੀੜਿਆਂ ਨੇ ਖਾਧਾ ਹੋਇਆ ਸ਼ੀ ਅਤੇ ਉਸ ਦੇ ਸਾਰੇ ਸਰੀਰ ਵਿਚੋਂ ਗੰਦੀ ਬਦਬੋ ਆ ਰਹੀ ਸੀ। ਗੁਸੈਲੇ ਪਿਤਾ ਨੇ ਆਪਣੀ ਸੰਤ-ਸੁਭਾ ਲੜਕੀ ਨੂੰ ਉਸ ਦੀ ਮਰਜ਼ੀ ਦੇ ਬਿਨਾਂ ਤੇ ਕੁਝ ਦੇਣ ਤੋਂ ਬਗੈਰ ਇਸ ਤਰ੍ਹਾਂ ਦੇ ਆਦਮੀ ਨਾਲ ਵਿਆਹ ਦਿੱਤਾ। ਉਸ ਨੇ ਉਸ ਦੇ ਗਹਿਣੇ ਤੇ ਕੱਪੜੇ ਜੋ ਉਸ ਨੇ ਸੰਤਾਂ ਨੂੰ ਭੇਟਾ ਕਰਨ ਤੋਂ ਬਾਅਦ ਪਾਏ ਹੋਏ ਸਨ, ਉਹ ਵੀ ਉਤਾਰ ਲਏ। ਉਸ ਨੇ ਪਰਮੇਸ਼ਰ ਦੀ ਕਰਨੀ ਨੂੰ ਸਬਰ ਨਾਲ ਸਹਿਣ ਕਰ ਲਿਆ ਅਤੇ ਕਿਹਾ, "ਹੇ ਪ੍ਰਭੂ, ਤੂੰ ਹੀ ਮੇਰਾ ਸੱਚਾ ਸੁਆਮੀ ਤੇ ਰਚਨਹਾਰਾ ਹੈ। ਤੂੰ ਚੌਰਾਸੀ ਲੱਖ ਜੂਨਾਂ ਨੂੰ ਪਾਲਦਾ ਹੈ ਤੇ ਮੇਰੀ ਵੀ ਪਾਲਨਾ ਕਰੇਂਗਾ।" ਇਹ ਕਹਿ ਕੇ ਉਹ ਆਪਣੇ ਪਿੰਗਲੇ ਪਤੀ ਦੀ ਆਗਿਆ ਵਿਚ ਖੜ੍ਹੀ ਹੋ ਗਈ, ਜਿਵੇਂ ਕਿ ਉਹ ਉਸ ਦਾ ਰੱਬ ਸੀ। ਉਸ ਨੇ ਦਰ ਦਰ ਤੇ ਭਿੱਖਿਆ ਮੰਗੀ ਤੇ ਆਪਣਾ ਤੇ ਆਪਣੇ ਪਤੀ ਦਾ ਪੇਟ ਪਾਲਿਆ। ਇਕ ਦਿਨ ਉਸ ਦੇ ਪਤੀ ਨੇ ਉਸ ਨੂੰ ਸੰਬੋਧਨ ਕਰਕੇ ਕਿਹਾ,

"ਮੇਰੀ ਪਿਆਰੀ ਸੋਹਣੀ, ਦੂਸਰੇ ਲੋਕੀਂ ਮੈਨੂੰ ਘ੍ਰਿਣਾ ਕਰਕੇ ਦੁਰਕਾਰਦੇ ਹਨ ਅਤੇ ਮੈਨੂੰ ਹੱਥ ਵੀ ਨਹੀਂ ਲਾਉਣਾ ਚਾਹੁੰਦੇ ਪਰ ਤੂੰ ਮੇਰੀ ਸੇਵਾ ਬਹੁਤ ਸ਼ਰਧਾ ਨਾਲ ਕਰਦੀ ਹੈਂ। ਮੈਂ ਤੈਨੂੰ ਹੁਣ ਇਕ ਹੋਰ ਬੇਨਤੀ ਕਰਦਾ ਹਾਂ। ਜੇ ਮੇਰੀ ਇਹ ਇੱਛਾ ਪੂਰੀ ਕਰੇਂਗੀ ਤਾਂ ਰੱਬ ਤੈਨੂੰ ਜ਼ਰੂਰ ਇਸ ਦਾ ਫਲ ਦੇਵੇਗਾ।" ਉਸ ਨੇ ਉਤਰ ਦਿੱਤਾ, "ਮੇਰਾ ਮਨ ਤੇ ਤਨ ਸਭ ਤੇਰਾ ਹੈ, ਜਿਵੇਂ ਤੁਸੀਂ ਹੁਕਮ ਕਰੋਗੇ ਮੈਂ ਉਵੇਂ ਹੀ ਕਰਾਂਗੀ।" ਫਿਰ ਉਸ ਦੇ ਪਤੀ ਨੇ ਕਿਹਾ, ਮੈਂ ਅਪਾਹਜ ਹੀ ਪੈਦਾ ਹੋਇਆ ਸਾਂ ਅਤੇ ਬਾਅਦ ਵਿਚ ਮੈਨੂੰ ਕੋਹੜ ਦਾ ਰੋਗ ਲੱਗ ਗਿਆ, ਮੈਂ ਕਮਜ਼ੋਰ, ਗਰੀਬ ਤੇ ਲਾਚਾਰ ਹਾਂ, ਦੂਸਰਿਆਂ ਦੀ ਸੇਵਾ ਦੇ ਯੋਗ ਤਾਂ ਮੈਂ ਕੀ ਹੋਣਾ ਹੈ, ਮੈਂ ਤਾਂ ਆਪਣੇ ਆਪ ਨੂੰ ਵੀ ਨਹੀਂ ਸੰਭਾਲ ਸਕਦਾ। ਮੇਰੇ ਨਾਲ ਸੰਬੰਧਿਤ ਹੋ ਕੇ ਤੈਨੂੰ ਬੜੀਆਂ ਮੁਸ਼ਕਲਾਂ ਤੇ ਦੁੱਖ ਝੱਲਣੇ ਪਏ ਹਨ। ਮੈਂ ਹੁਣ ਆਪਣੇ ਪਿਛਲੇ ਜਨਮ ਦੇ ਬੁਰੇ ਕਰਮਾਂ ਦਾ ਫਲ ਭੋਗ ਲਿਆ ਹੈ ਪਰ ਮੈਂ ਇਸ ਜਨਮ ਵਿਚ ਵੀ ਕੁਝ ਚੰਗਾ ਕੰਮ ਨਹੀਂ ਕੀਤਾ। ਹੁਣ ਮੇਰੇ ਤੇ ਇਹ ਆਖਰੀ ਕ੍ਰਿਪਾ ਤੀਰਥ ਅਸਥਾਨ ਤੇ ਲਿਜਾਉਣ ਦੀ ਕਰ ਤਾਂ ਕਿ ਮੈਂ ਇਸ ਤੋਂ ਬਾਅਦ ਮੁਕਤੀ ਪਾਉਣ ਦੀ ਕੋਸ਼ਿਸ਼ ਕਰ ਸਕਾਂ।"

ਉਸ ਨੇ ਇਕ ਟੋਕਰੀ ਦਾ ਇੰਤਜ਼ਾਮ ਕੀਤਾ ਅਤੇ ਆਪਣੇ ਪਤੀ ਨੂੰ ਉਸ ਵਿਚ ਪਾਇਆ, ਬੜੇ ਸੁਚੇਤ ਹੋ ਕੇ ਉਸ ਨੂੰ ਆਪਣੇ ਸਿਰ ਤੇ ਚੁੱਕ ਕੇ ਤੁਰ ਪਈ। ਇਸ ਉਮੀਦ ਵਿਚ ਕਿ ਉਸ ਦੀ ਬਿਮਾਰੀ ਦਾ ਇਲਾਜ ਹੋ ਜਾਵੇਗਾ, ਉਹ ਹਰਦੁਆਰ, ਤ੍ਰਿਵੇਣੀ ਤੇ ਹੋਰ ਹਿੰਦੂਆਂ ਦੇ ਤੀਰਥਾਂ ਵੱਲ ਚਲ ਪਈ। ਫਿਰਦੀ ਫਿਰਦੀ, ਉਸ ਦੇ ਪੈਰਾਂ ਵਿਚ ਛਾਲੇ ਪੈ ਗਏ ਤੇ ਉਹ ਥੱਕੀ-ਹਾਰੀ ਇਕ ਜਗ੍ਹਾ ਤੇ ਪਹੁੰਚੀ ਤੇ ਉਥੇ ਉਸਨੇ ਆਪਣਾ ਭਾਰ ਉਤਾਰ ਕੇ ਰੱਖਿਆ। ਆਪਣੀ ਪਵਿੱਤਰਤਾ ਤੇ ਸਦਾਚਾਰ ਦੀ ਦੈਵੀ ਸ਼ਕਤੀ ਦੀ ਅਗਵਾਈ ਹੇਠ ਉਹ ਜਿਸ ਜਗ੍ਹਾ ਤੇ ਪਹੁੰਚੀ ਉਹ ਤੀਸਰੇ ਗੁਰੂ ਜੀ ਦੀ ਦੱਸੀ ਹੋਈ ਉਹ ਜਗ੍ਹਾ ਸੀ ਜਿੱਥੇ ਚੌਥੇ ਗੁਰੂ ਜੀ ਨੇ ਅੰਮ੍ਰਿਤ ਦਾ ਸਰੋਵਰ ਬਣਾਉਣ ਲਈ ਵਿਉਂਤ ਕੀਤੀ ਸੀ। ਉਹ ਤੇ ਉਸਦੇ ਪਤੀ ਨੂੰ ਤੀਬਰ ਭੁੱਖ ਲਗਣ ਲੱਗੀ ਤੇ ਉਹਨਾਂ ਦੀ ਭੋਜਨ ਕਰਨ ਦੀ ਇੱਛਾ ਹੋਈ। ਉਹ ਸੋਚਣ ਲੱਗ ਪਏ ਕਿ ਕਿਸ ਤਰ੍ਹਾਂ ਖਾਣਾ ਉਪਲਬਧ ਕਰੀਏ। ਪਤਨੀ, ਪਤੀ ਨੂੰ ਛੱਡ ਕੇ ਜਾਣਾ ਨਹੀਂ ਚਾਹੁੰਦੀ ਸੀ ਇਸ ਕਰਕੇ ਉਹਨਾਂ ਦਾ ਆਪਸ ਵਿਚ ਕਾਫੀ ਦੇਰ ਤਕ ਵਿਚਾਰ-ਵਟਾਂਦਰਾ ਹੁੰਦਾ ਰਿਹਾ ਜਿਸ ਵਿਚ ਇਹ ਤੈਹ ਹੋਇਆ ਕਿ ਪਤੀ ਬੇਰ ਦੇ ਦਰੱਖਤ ਹੇਠਾਂ ਠੰਢੇ ਸੁਖਦਾਈ ਪਾਣੀ ਦੇ ਨੇੜੇ ਰਹੇਗਾ ਜਦਕਿ ਪਤਨੀ ਨੇੜੇ ਦੇ ਪਿੰਡ ਵਿਚੋਂ ਦਿਨ ਦੇ ਭੋਜਨ ਲਈ ਭਿੱਖਿਆ ਮੰਗਣ ਜਾਏਗੀ। ਪਿੰਗਲਾ ਜਦੋਂ ਇਕੱਲਾ ਰਹਿ ਗਿਆ ਤਾਂ ਉਸ ਨੇ ਦੋ ਕਾਂਵਾਂ ਨੂੰ ਲੜਦਿਆਂ ਵੇਖਿਆ। ਇਕ ਕੋਲ ਰੋਟੀ ਦਾ ਟੁਕੜਾ ਮੂੰਹ ਵਿਚ ਸੀ ਜੋ ਦੂਸਰਾ ਖੋਹਣਾ ਚਾਹੁੰਦਾ ਸੀ। ਜਦੋਂ ਉਹ ਝੜਪ ਰਹੇ ਸਨ ਤਾਂ ਰੋਟੀ ਤਲਾਬ ਵਿਚ ਡਿੱਗ ਪਈ। ਦੋਨੋਂ ਪੰਛੀ ਉਸ ਦੇ ਪਿਛੇ ਹੀ ਪਾਣੀ ਵਿਚ ਡੁੱਬੇ। ਜਦੋਂ ਉਹ ਤਲਾਬ ਦੀਆਂ ਛੋਟੀਆਂ ਛੋਟੀਆਂ ਲਹਿਰਾਂ ਵਿਚੋਂ ਬਾਹਰ ਨਿਕਲੇ ਤਾਂ ਉਹ ਇਕਸਾਰ ਸਫ਼ੈਦ ਹੋ ਗਏ ਤੇ ਹੰਸ ਬਣ ਕੇ ਮਾਨ ਸਰੋਵਰ ਵੱਲ ਚਲੇ ਗਏ ਜੋ ਕਿ ਤਿਬੱਤ ਦੀ ਇਕ ਝੀਲ ਹੈ ਅਤੇ ਹਿੰਦੁਸਤਾਨੀ ਲੋਕਾਂ ਦੇ ਖਿਆਲ ਵਿਚ ਇਹਨਾਂ ਸੋਹਣੇ ਪੰਛੀਆਂ ਦਾ ਅਸਲ ਘਰ ਹੈ। ਪਿੰਗਲੇ ਨੇ ਵੇਖਿਆ ਕਿ ਪਾਣੀ ਵਿਚ ਠੀਕ ਕਰਨ ਦੀ ਤੇ ਸਾਫ-ਸੁਥਰਾ ਕਰਨ ਦੀ ਅਦਭੁਤ ਸ਼ਕਤੀ ਮੌਜੂਦ ਹੈ। ਉਸ ਨੇ ਉਸੇ ਵੇਲੇ ਨਿਸ਼ਚਾ ਕੀਤਾ ਕਿ ਉਹ ਆਪਣੇ ਆਪ ਤੇ ਇਸ ਦਾ ਅਸਰ ਜਾਂਚ ਕੇ ਵੇਖੇਗਾ। ਉਸ ਨੇ ਆਪਣੀ ਟੋਕਰੀ ਛੱਡੀ ਤੇ ਪਾਣੀ ਵਿਚ ਰਿੜ ਕੇ ਚਲਾ ਗਿਆ। ਕੋਹੜ ਇਕਦਮ ਉਸ ਦੇ ਸਰੀਰ ਤੋਂ ਖਤਮ ਹੋ ਗਿਆ ਸਿਰਫ ਇਕ ਉਂਗਲ ਤੋਂ ਬਿਨਾ ਜਿਸ ਨਾਲ ਉਸ ਨੇ ਕਿਨਾਰੇ ਦੇ

ਬੇਰ ਦੇ ਦਰੱਖਤ ਦੀ ਟਾਹਣੀ ਦੇ ਸਿਰੇ ਨੂੰ ਫੜਿਆ ਹੋਇਆ ਸੀ। ਸਿਰਫ ਉਸ ਦਾ ਕੋਹੜ ਹੀ ਖਤਮ ਨਹੀਂ ਹੋਇਆ ਪਰ ਉਹ ਜੋ ਕਿ ਹੁਣ ਤਕ ਅਪਾਹਜ ਸੀ ਉਹ ਵੀ ਠੀਕ ਹੋ ਗਿਆ ਤੇ ਉਸ ਦੀ ਮਰਦਾਵੀਂ ਸੁੰਦਰਤਾ ਵੀ ਵਾਪਸ ਆ ਗਈ। ਉਹ ਚੁੱਪ-ਚਾਪ ਬੈਠ ਕੇ ਆਪਣੀ ਪਿਆਰੀ ਤੇ ਵਫਾਦਾਰ ਪਤਨੀ ਦੀ ਉਡੀਕ ਕਰਨ ਲੱਗ ਪਿਆ ਜੋ ਭਿੱਖਿਆ ਮੰਗਣ ਲਈ ਗਈ ਸੀ। ਵਾਪਸ ਪਹੁੰਚਣ ਤੇ ਉਸ ਦੀ ਘਬਰਾਹਟ ਦੀ ਕੋਈ ਹੱਦ ਨਾ ਰਹੀ। ਉਸ ਦਾ ਪਤੀ ਜੋ ਹੁਣੇ ਹੀ ਅਪਾਹਜ, ਲੰਗੜਾ ਤੇ ਕੋਹੜੀ ਸੀ ਉਸ ਨੂੰ ਉਹ ਲੱਭ ਨਾ ਸਕੀ ਤੇ ਜੋ ਆਦਮੀ ਉਸ ਦੇ ਸਾਹਮਣੇ ਖੜ੍ਹਾ ਸੀ ਉਹ ਮੁਕੰਮਲ ਲੰਬਾਈ-ਚੌੜਾਈ ਵਿਚ ਸੀ ਤੇ ਉਹ ਬੜੇ ਕ੍ਰੋਧ ਵਿਚ ਆ ਗਈ, ਜਿਵੇਂ ਇਸ ਨੇ ਉਸਦੇ ਕੋਹੜੀ ਪਤੀ ਨੂੰ ਖਤਮ ਕਰ ਦਿੱਤਾ ਹੋਵੇ। ਆਪਣੀ ਕਾਇਆ-ਕਲਪ ਦਾ ਕਾਰਨ ਸਮਝਾਉਣ ਦਾ ਉਸ ਨੇ ਬਹੁਤ ਯਤਨ ਕੀਤਾ ਪਰ ਸਭ ਅਸਫਲ ਰਿਹਾ। ਉਸ ਨੇ, ਉਸ ਦੇ ਬਿਆਨ ਨੂੰ ਪੂਰਾ ਨਾ ਹੋਣ ਦਿੱਤਾ ਤੇ ਵਿਚ ਹੀ ਫਿਟਕਾਰਾਂ ਪਾਈ ਜਾ ਰਹੀ ਸੀ ਤੇ ਰੋਈ ਜਾ ਰਹੀ ਸੀ। ਉਸ ਦਾ ਵਿਸ਼ਵਾਸ ਸੀ ਕਿ ਜੋ ਅਜਨਬੀ ਉਸ ਦੇ ਸਾਹਮਣੇ ਖੜ੍ਹਾ ਹੈ ਉਸ ਨੇ ਉਸ ਦੇ ਪਤੀ ਨੂੰ ਮਾਰ ਦਿੱਤਾ ਹੈ ਅਤੇ ਆਪ ਮੇਰੀ ਵਰਗੀ ਬੇਸਹਾਰਾ ਔਰਤ ਦਾ ਪਤੀ ਸਿੱਧ ਕਰ ਰਿਹਾ ਹੈ। ਪਤੀ ਪਤਨੀ ਵਿਚਕਾਰ ਝਗੜਾ ਵੱਧ ਗਿਆ, ਪਤਨੀ ਨੇਂ ਉਸ ਦੇ ਕਥਨਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਪਤੀ ਨੇ ਆਪਣੀ ਬੇ ਮਿਸਾਲ ਪਤਨੀ ਦੇ ਅਵਿਸ਼ਵਾਸ ਕਰਕੇ ਅਪਮਾਨਿਤ ਮਹਿਸੂਸ ਕੀਤਾ। ਕਿਸੇ ਗਿਲੇ ਜਾਂ ਬਹਿਸ ਦਾ ਉਸ ਦੇ ਉਪਰ ਕੋਈ ਅਸਰ ਨਹੀਂ ਸੀ ਅਤੇ ਔਰਤ ਦੀ ਜਿੱਦ ਨੇ ਥੋੜ੍ਹੀ ਦੇਰ ਲਈ ਜਿੱਤ ਪਾ ਲਈ। ਬੇਅੰਤ ਫਿਟਕਾਰਾਂ ਤੇ ਰੱਬ ਦੀ ਕਰੋਪੀ ਦੀਆਂ ਚੇਤਾਵਨੀਆਂ ਦਿੰਦੀ ਹੋਈ ਉਹ ਉਸ ਆਦਮੀ ਕੋਲੋਂ ਜਿਸ ਨੂੰ ਉਹ ਘੋਰ ਅਪਰਾਧ ਦਾ ਕਸੂਰਵਾਰ ਸਮਝਦੀ ਸੀ, ਜਲਦੀ ਨਾਲ ਪਰ੍ਹੇ ਹੋ ਗਈ ਤੇ ਆਪਣੇ ਪਿਆਰੇ ਪਿੰਗਲਾ ਦਾ ਸੋਗ ਮਨਾਉਣ ਕਿਸੇ ਦੂਰ ਇਕਾਂਤ ਵਿਚ ਚਲੀ ਗਈ।

ਕੁਝ ਪਿੰਡ ਦੇ ਲੋਕਾਂ ਨੇ, ਜਿਨ੍ਹਾਂ ਨੇ ਅਚਾਨਕ ਹੀ ਇਹ ਵਾਕਿਆਤ ਹੁੰਦਾ ਵੇਖਿਆ ਸੀ, ਇਸ ਗੱਲ ਦੀ ਗਵਾਹੀ ਦਿੱਤੀ ਕਿ ਇਹ ਅਸਲ ਵਿਚ ਉਹੀ ਆਦਮੀ ਹੈ ਜਿਸ ਨੂੰ ਉਹ ਟੋਕਰੀ ਵਿਚ ਲੈ ਕੇ ਆਈ ਸੀ। ਉਹ ਔਰਤ ਹਾਲੇ ਵੀ ਸ਼ੰਕਾ ਵਿਚ ਰਹੀ। ਇਸ ਗੱਲ ਤੇ ਉਹਨਾਂ ਨੇ ਕਿਹਾ ਕਿ ਗੁਰੂ ਰਾਮਦਾਸ ਜ਼ੀ ਜੋ ਰੱਬ ਦੇ ਮਹਾਨ ਸੰਤ ਹਨ, ਇਕ ਦਰੱਖਤ ਹੇਠਾਂ ਬੈਠੇ ਹਨ ਜੋ ਬਹੁਤੀ ਦੂਰ ਨਹੀਂ ਹੈ, ਜੇ ਉਹ ਉਹਨਾਂ ਕੋਲ ਜਾਏਗੀ ਤਾਂ ਉਹ ਜ਼ਰੂਰ ਉਸ ਦੇ ਸ਼ੰਕੇ ਦੂਰ ਕਰ ਦੇਣਗੇ। ਉਹਨਾਂ ਦੇ ਕਹਿਣ ਮੁਤਾਬਕ ਉਹ ਤੇ ਉਸ ਦਾ ਪਤੀ ਉਹਨਾਂ ਦੇ ਸਾਹਮਣੇ ਪੇਸ਼ ਹੋਏ। ਪਤਨੀ ਨੇ ਨਮਸਕਾਰ ਕਰਨ ਤੋਂ ਬਾਅਦ ਕਿਹਾ, "ਮੈਂ ਚੰਗੇ ਆਚਰਨ ਦੀ ਔਰਤ ਹਾਂ। ਮੈਂ ਆਪਣੇ ਪਿੰਗਲੇ ਪਤੀ ਨੂੰ ਇਥੇ ਛੱਡ ਕੇ ਗਈ ਸਾਂ ਅਤੇ ਉਹ ਕਿਧਰੇ ਗਾਇਬ ਹੋ ਗਿਆ ਹੈ। ਇਹ ਆਦਮੀ ਜਿਸ ਨੂੰ ਮੈਂ ਨਹੀਂ ਜਾਣਦੀ, ਆਪਣੇ ਆਪ ਨੂੰ ਮੇਰਾ ਪਤੀ ਕਹਿੰਦਾ ਹੈ ਪਰ ਮੇਰਾ ਇਹ ਵਿਸ਼ਵਾਸ ਹੈ ਕਿ ਇਹ ਕੋਈ ਧੋਖੇਬਾਜ਼ ਆਦਮੀ ਹੈ ਜਿਸ ਨੇ ਮੇਰੀ ਇੱਜ਼ਤ ਤੇ ਹੱਥ ਪਾਉਣ ਦਾ ਇਹ ਢੌਂਗ ਰਚਿਆ ਹੈ। ਮੇਰੇ ਖਿਆਲ ਵਿਚ ਇਸ ਤਲਾਬ ਵਿਚ ਕੋਈ ਖਾਸ ਖੂਬੀ ਨਹੀਂ ਜਿਵੇਂ ਇਸ ਨੇ ਦਾਅਵਾ ਕੀਤਾ ਹੈ।" ਗੁਰੂ ਜੀ ਮੁਸਕਰਾਏ ਤੇ ਕਹਿਣ ਲੱਗੇ, "ਤੂੰ ਇਹ ਕਹਿੰਦੀ ਹੈਂ ਕਿ ਇਸ ਤਲਾਬ ਦਾ ਕੋਈ ਇਹੋ ਜਿਹਾ ਪ੍ਰਭਾਵ ਨਹੀਂ ਹੈ। ਇਹ ਤਾਂ ਸਾਰੇ ਤੀਰਥ ਸਥਾਨਾਂ ਤੋਂ ਉਚਤਮ ਹੈ। ਜੇ ਤੂੰ ਹੁਣ ਵੀ ਮੰਨਣ ਨੂੰ ਤਿਆਰ ਨਹੀਂ ਤਾਂ ਦੇਖ ਇਸ ਆਦਮੀ ਦੀ ਉਂਗਲ ਤੇ ਹੁਣ ਵੀ ਕੋਹੜ ਹੈ। ਇਹ ਆਪਣੀ ਉਂਗਲ ਪਾਣੀ ਵਿਚ ਡਬੋਏ ਤੇ ਤੂੰ ਇਸ ਦਾ ਨਤੀਜਾ ਵੇਖ ਸਕਦੀ ਹੈਂ। ਜੋ ਵੀ

ਇਸ ਦੇ ਪਾਣੀ ਵਿਚ ਇਸ਼ਨਾਨ ਕਰੇਗਾ ਉਸ ਦੀ ਘਾਇਲ ਆਤਮਾ ਨੂੰ ਰਾਹਤ ਮਿਲੇਗੀ।" ਜੋ ਪਹਿਲੋਂ ਕੋਹੜੀ ਅਪਾਹਜ ਸੀ ਉਸ ਨੇ ਆਪਣੀ ਉਂਗਲ ਪਾਣੀ ਵਿਚ ਪਾਈ ਤੇ ਉਹ ਉਸੇ ਵੇਲੇ ਠੀਕ ਹੋ ਗਈ। ਇਸ ਤਰ੍ਹਾਂ ਉਸ ਦੀ ਪਤਨੀ ਦੀ ਪੂਰੀ ਤਰ੍ਹਾਂ ਤਸੱਲੀ ਹੋ ਗਈ ਕਿ ਜਿਸ ਆਦਮੀ ਨਾਲ ਉਸ ਦੀ ਬਹਿਸ ਹੋਈ ਸੀ ਉਹ ਅਸਲ ਵਿਚ ਉਸਦਾ ਪਤੀ ਹੀ ਸੀ। ਉਸ ਨੂੰ ਇਹ ਵੀ ਯਕੀਨ ਹੋ ਗਿਆ ਕਿ ਤਲਾਬ ਵਿਚ ਕੋਈ ਕਰਾਮਾਤੀ ਗੁਣ ਮੌਜੂਦ ਹਨ। ਬੇਰ ਦਾ ਦਰੱਖਤ ਹਾਲੇ ਵੀ ਉਸੀ ਜਗ੍ਹਾ ਤੇ ਹੈ ਜਿਸ ਦੇ ਹੇਠਾਂ ਉਸ ਨੇ ਆਪਣੇ ਪਿੰਗਲੇ ਪਤੀ ਨੂੰ ਛੱਡਿਆ ਸੀ। ਉਸ ਜਗ੍ਹਾ ਨੂੰ ਦੁੱਖਭੰਜਨੀ ਜਾਂ ਦੁੱਖਾਂ ਦਾ ਨਾਸ ਕਰਨ ਵਾਲੀ ਬੇਰੀ ਕਿਹਾ ਜਾਂਦਾ ਹੈ।

ਗੁਰੂ ਜੀ ਦੀ ਦਿਆਲਤਾ ਦੇ ਕਾਰਨ ਸ਼ਰਧਾਵਾਨ ਦੰਪਤੀ ਦੀ ਵਿਵਾਹਕ ਸੁਲ੍ਹਾ-ਸਫਾਈ ਹੋਣ ਤੋਂ ਬਾਅਦ ਉਹਨਾਂ ਨੇ ਸਿੱਖ ਧਰਮ ਅਪਨਾ ਲਿਆ ਅਤੇ ਪਹਿਲੇ ਜੋ ਕੋਹੜੀ ਤੇ ਅਪਾਹਜ ਸੀ ਉਸ ਨੇ ਗੁਰੂ ਜੀ ਦੀ ਇਸ ਅਲੌਕਿਕ ਗੁਣਾਂ ਵਾਲੇ ਸਰੋਵਰ ਨੂੰ ਵੱਡਾ ਕਰਨ ਵਿਚ, ਸਰੋਵਰ ਵਿਚ ਉਤਰਨ ਲਈ ਪੌੜੀਆਂ ਬਣਾਉਣ ਵਿਚ, ਕਿਨਾਰੇ ਤੇ ਰੱਬ ਦੀ ਉਸਤਤ ਤੇ ਬੰਦਨਾ ਕਰਨ ਲਈ ਸ਼ਾਨਦਾਰ ਇਮਾਰਤ ਬਣਾਉਣ ਵਿਚ ਸਹਾਇਤਾ ਕੀਤੀ।

ਇਸ ਚਮਤਕਾਰ ਵਿਚ ਗੁਰੂ ਜੀ ਦੀ ਸ਼ਮੂਲੀਅਤ ਨਾਲ ਉਹਨਾਂ ਦੇ ਸਿੱਖ ਬਹੁਤ ਖੁਸ਼ ਹੋਏ ਅਤੇ ਪੱਟੀ ਦਾ ਕਿਰਦਾਰ ਇਹ ਸੁਣ ਕੇ ਹੈਰਾਨ ਹੋ ਗਿਆ। ਉਸ ਨੇ ਗੁਰੂ ਜੀ ਨੂੰ ਰੱਬ ਦਾ ਸੱਚਾ ਸੰਤ ਸਵੀਕਾਰ ਕੀਤਾ, ਭੇਟਾਵਾਂ ਦਿੱਤੀਆਂ ਅਤੇ ਉਹਨਾਂ ਅੱਗੇ ਡੰਡਉਤ ਬੰਦਨਾ ਕੀਤੀ। ਕਿਰਦਾਰ ਆਪਣੀ ਲੜਕੀ ਨੂੰ ਅਤੇ ਉਸ ਦੇ ਪਤੀ ਨੂੰ ਆਮ ਮਨੁੱਖ ਦੀ ਤਰ੍ਹਾਂ ਸ਼ਕਲ ਤੇ ਸਿਹਤ ਵਿਚ ਵੇਖ ਕੇ ਬਹੁਤ ਖੁਸ਼ ਹੋਇਆ। ਕਿਉਂਕਿ ਉਸ ਦਾ ਕੋਈ ਪੁੱਤਰ ਨਹੀਂ ਸੀ, ਇਸ ਕਰਕੇ ਉਸ ਨੇ ਪੂਰੀ ਤਰ੍ਹਾਂ ਠੀਕ ਹੋਏ ਜਵਾਈ ਨੂੰ ਪੁੱਤਰ ਬਣਾ ਲਿਆ। ਇਸ ਮੌਕੇ ਤੇ ਗੁਰੂ ਜੀ ਨੇ ਇਹ ਰਚਨਾ ਰਚੀ:

ਗੋਵਿੰਦੁ ਗੋਵਿੰਦੁ ਪ੍ਰੀਤਮ ਮਨਿ ਪ੍ਰੀਤਮੁ ਮਿਲਿ ਸਤਸੰਗਤਿ ਸਬਦਿ ਮਨੁ ਮੋਹੈ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੨)*

ਇਹ ਸੁਣ ਕੇ ਕਿਰਦਾਰ ਆਪਣੀ ਪਹਿਲੀ ਜ਼ਿਦ ਤੇ ਬਹੁਤ ਸ਼ਰਮਿੰਦਾ ਹੋਇਆ। ਉਸ ਨੇ ਆਪਣੀ ਸਾਰੀ ਜਾਇਦਾਦ ਆਪਣੇ ਜਵਾਈ ਨੂੰ ਦੇ ਦਿੱਤੀ ਤੇ ਆਪ ਗੁਰੂ ਜੀ ਦੀ ਸੇਵਾ ਕਰਨ ਲਈ ਸਿੱਖਿਆ ਤੇ ਆਤਮਿਕ ਰੱਖਿਆ ਵਿਚ ਰਹਿਣ ਲਈ ਉਨ੍ਹਾਂ ਕੋਲ ਚਲਾ ਗਿਆ।

ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਕਿਹਾ ਕਿ ਸੰਤੋਖਸਰ, ਪਹਿਲਾ ਸਰੋਵਰ ਜੋ ਉਹਨਾਂ ਨੇ ਸ਼ੁਰੂ ਕੀਤਾ ਸੀ ਉਸ ਨੂੰ ਉਹਨਾਂ ਦਾ ਉਤਰਾਧਿਕਾਰੀ ਪੂਰਾ ਕਰੇਗਾ ਤੇ ਉਹ ਆਪ ਅੰਮ੍ਰਿਤਸਰ ਦੇ ਸਰੋਵਰ ਨੂੰ ਆਪਣੇ ਅਨੁਯਾਈਆਂ ਲਈ ਤੀਰਥ ਅਸਥਾਨ ਬਣਾਉਣ ਵਿਚ ਜੁੱਟ ਗਏ। ਉਹਨਾਂ ਨੇ ਆਪਣੇ ਸਾਰੇ ਸਿੱਖਾਂ ਨੂੰ ਭਾਈ ਬੁੱਢਾ ਜੀ ਦੀ ਨਿਗਰਾਨੀ ਹੇਠਾਂ ਇਸ ਕੰਮ ਵਿਚ ਹਿੱਸਾ ਪਾਉਣ ਲਈ ਪ੍ਰੇਰਿਆ ਅਤੇ ਮਜ਼ਦੂਰਾਂ ਨੂੰ ਮਦਦ ਕਰਨ ਲਈ ਲਗਾਇਆ। ਉਹਨਾਂ ਨੇ ਕਿਹਾ ਕਿ ਅੰਮ੍ਰਿਤ ਦਾ ਸਰੋਵਰ ਰੱਬ ਦਾ ਘਰ ਹੋਵੇਗਾ ਅਤੇ ਜੋ ਉਸ ਵਿਚ ਇਸ਼ਨਾਨ ਕਰੇਗਾ ਉਸ ਨੂੰ ਸਾਰੇ ਆਤਮਿਕ ਤੇ ਸੰਸਾਰਕ ਫਲ ਪ੍ਰਾਪਤ ਹੋਣਗੇ। ਕੰਮ ਦੇ ਦੌਰਾਨ ਜਿਸ ਝੌਂਪੜੀ ਵਿਚ ਗੁਰੂ ਜੀ ਪਹਿਲੇ ਆ ਕੇ ਟਿਕੇ ਸਨ ਉਸ ਨੂੰ ਵੱਡਾ ਕਰਕੇ ਉਹਨਾਂ ਦੇ ਰਹਿਣ ਲਈ ਬਣਾ ਦਿੱਤਾ ਗਿਆ। ਇਸ ਨੂੰ ਹੁਣ 'ਗੁਰੂ ਕੇ ਮਹਲ' ਕਿਹਾ ਜਾਂਦਾ ਹੈ।

# ਕਾਂਡ ਚੌਥਾ

ਚਾਹੇ ਹਰ ਵਰਗ ਦੇ ਪ੍ਰਸ਼ੰਸਕ, ਅਨੁਯਾਈ ਤੇ ਗੁਰੂ ਜੀ ਦੇ ਸਿੱਖਾਂ ਨੇ ਸਰੋਵਰ ਦੀ ਖੁਦਾਈ ਵਿਚ ਮਦਦ ਕੀਤੀ ਪਰ ਮਜ਼ਦੂਰਾਂ ਨੂੰ ਦੇਣ ਲਈ ਤੇ ਗੁਰੂ ਜੀ ਦਾ ਲੰਗਰ ਚਲਾਣ ਲਈ ਹਾਲੇ ਵੀ ਪੈਸੇ ਦੀ ਲੋੜ ਸੀ। ਇਸ ਕਰਕੇ ਭਾਈ ਬੁੱਢਾ ਜੀ ਤੇ ਹੋਰ ਪਤਵੰਤੇ ਸਿੱਖ ਇਕ ਦਿਨ ਗੁਰੂ ਜੀ ਕੋਲ ਇਹ ਮਸਲਾ ਲੈ ਕੇ ਆਏ ਕਿ ਕੰਮ ਨੂੰ ਪੂਰਾ ਕਰਨ ਲਈ ਮਾਇਆ ਦੀ ਲੋੜ ਹੈ।

ਗੁਰੂ ਜੀ ਨੇ ਸੋਚਣ ਤੋਂ ਬਾਅਦ ਫੈਸਲਾ ਕੀਤਾ ਕਿ ਉਹ ਆਪਣੇ ਪ੍ਰਤਿਨਿਧ ਵੱਖ ਵੱਖ ਦੇਸ਼ਾਂ ਵਿਚ ਸਿੱਖ ਧਰਮ ਨੂੰ ਫੈਲਾਉਣ ਲਈ ਭੇਜਣਗੇ ਤੇ ਸ਼ਰਧਾਵਾਨਾਂ ਦੀਆਂ ਭੇਟਾਵਾਂ ਇਕੱਠੀਆਂ ਕਰਨਗੇ। ਇਹਨਾਂ ਪ੍ਰਤਿਨਿਧਾਂ ਨੂੰ ਮਸੰਦ ਕਿਹਾ ਜਾਂਦਾ ਸੀ। ਅਫਗਾਨ ਰਾਜਿਆਂ ਦੇ ਸਮੇਂ ਦੇ ਬਾਦਸ਼ਾਹ ਦੇ ਅਮੀਰ ਮਸਨੀਦ-ਏ-ਅਲੀ ਕਹਾਉਂਦੇ ਸਨ। ਇਸ ਕਰਕੇ ਮਸਨਦ ਸ਼ਬਦ ਦੀ ਵਰਤੋਂ ਆਮ ਦਰਬਾਰੀ ਦੇ ਉਪਨਾਮ ਲਈ ਕੀਤੀ ਜਾਂਦੀ ਸੀ। ਇਸ ਦੀ ਆਮ ਵਰਤੋਂ ਵਿਚ ਆਉਣ ਕਰਕੇ ਇਹ ਸ਼ਬਦ ਸਿੱਖਾਂ ਦੇ ਮੂੰਹਾਂ ਵਿਚੋਂ ਮਸੰਦ ਕਰਕੇ ਬਦਲ ਗਿਆ। ਗੁਰੂ ਜੀ ਨੂੰ ਸੱਚਾ ਪਾਤਸ਼ਾਹ ਜਾਂ ਸੱਚਾ ਰਾਜਾ ਕਿਹਾ ਜਾਂਦਾ ਸੀ। ਇਸ ਕਰਕੇ ਉਹਨਾਂ ਦੇ ਪ੍ਰਤਿਨਿਧਾਂ ਨੂੰ ਮਸੰਦ ਕਿਹਾ ਜਾਣ ਲੱਗਾ। ਉਹਨਾਂ ਦੀ ਨਿਯੁਕਤੀ ਤੋਂ ਬਾਅਦ ਦੇਰ ਤੱਕ ਉਹ ਕਾਫੀ ਵੱਡੀ ਰਕਮ ਗੁਰੂ ਜੀ ਨੂੰ ਭੇਜਦੇ ਰਹੇ ਪਰ ਬਾਅਦ ਵਿਚ ਆਮ ਕਰਕੇ ਇਹ ਬੇਈਮਾਨ ਲੋਕਾਂ ਦੀ ਸੰਸਥਾ ਬਣ ਗਈ ਤੇ ਬਹੁਤੇ ਮਸੰਦ ਗੁਰੂ ਜੀ ਦੇ ਖਜ਼ਾਨੇ ਵਿਚ ਇਕੱਤਰ ਕੀਤੀਆਂ ਭੇਟਾਵਾਂ ਦਾ ਸਾਰਾ ਹਿੱਸਾ ਨਹੀਂ ਸਨ ਭੇਜਦੇ ਤੇ ਜਦੋਂ ਵੀ ਮੌਕਾ ਹੁੰਦਾ ਤਾਂ ਸੱਤਾ ਨੂੰ ਆਪਣੇ ਹੱਕ ਵਿਚ ਵਰਤਦੇ ਸਨ।

ਇਕ ਵੱਡੀ ਉਮਰ ਦੇ ਦੰਪਤੀ ਪੁੱਤਰ ਦੀ ਦਾਤ ਦੀ ਬਖਸ਼ਿਸ਼ ਲੈਣ ਲਈ ਬੇਨਤੀ ਕਰਨ ਗੁਰੂ ਜੀ ਕੋਲ ਗਏ। ਗੁਰੂ ਜੀ ਨੇ ਕਿਹਾ ਕਿ ਉਹਨਾਂ ਦੀ ਕਿਸਮਤ ਵਿਚ ਪੁੱਤਰ ਨਹੀਂ ਲਿਖਿਆ ਹੋਇਆ। ਉਹਨਾਂ ਨੇ ਕਿਹਾ ਕਿ ਇਸ ਗੱਲ ਦਾ ਉਹਨਾਂ ਨੂੰ ਪਤਾ ਹੈ ਪਰ ਉਹ ਉਹਨਾਂ ਕੋਲ ਆਏ ਹਨ ਕਿ ਉਹ ਕਿਸਮਤ ਦਾ ਲਿਖਿਆ ਬਦਲ ਦੇਣ। ਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਉਹਨਾਂ ਦੇ ਚਾਰ ਪੁੱਤਰ ਹੋਣੇ ਸਨ, ਉਹ ਆਪਣਾ ਇਕ ਪੁੱਤਰ ਉਹਨਾਂ ਨੂੰ ਦੇ ਦੇਣਗੇ ਤੇ ਆਪ ਤਿੰਨ ਪੁੱਤਰਾਂ ਨਾਲ ਹੀ ਸੰਤੋਖ ਕਰ ਲੈਣਗੇ। ਇਸ ਤੋਂ ਬਾਅਦ ਉਸ ਵੱਡੀ ਉਮਰ ਦੇ ਦੰਪਤੀ ਦੇ ਘਰ ਭਗਤੂ[1] ਪੈਦਾ ਹੋਇਆ।

ਕੁਝ ਜੋਗੀਆਂ ਨੇ ਜੋ ਗੁਰੂ ਜੀ ਨੂੰ ਪਹਿਲਾਂ ਵੀ ਮਿਲ ਚੁੱਕੇ ਸਨ, ਸੋਚਿਆ ਕਿ ਉਹ ਗੁਰੂ ਜੀ ਕੋਲ ਫਿਰ ਇਹ ਪਤਾ ਲਗਾਉਣ ਜਾਣਗੇ ਕਿ ਉਹਨਾਂ ਦੀ ਪ੍ਰਸਿੱਧੀ ਦੇ ਫੈਲਣ ਨਾਲ ਉਹਨਾਂ ਦਾ ਮਨ ਹੰਕਾਰ ਨਾਲ ਭਰ ਗਿਆ ਹੈ ਕਿ ਨਹੀਂ। ਉਹਨਾਂ ਨੂੰ ਬੜੀ ਖੁਸ਼ੀ ਹੋਈ ਕਿ ਉਹ ਉਸੇ ਤਰ੍ਹਾਂ ਹੀ ਨਿਮਰਤਾ, ਹਲੀਮੀ ਤੇ ਅਪਮਾਨ ਦੇ ਪ੍ਰਤੀ ਸਹਿਨਸ਼ੀਲ ਸਨ ਜਿਸ ਤਰ੍ਹਾਂ ਪਹਿਲੇ ਸਨ। ਉਹਨਾਂ ਨੇ ਫਿਰ ਗੁਰੂ ਜੀ ਨੂੰ ਸਿੱਖਿਆ ਦੇਣ ਦੀ ਅਰਜੋਈ ਕੀਤੀ। ਗੁਰੂ ਜੀ ਨੇ ਆਪਣੇ ਆਪ ਲਈ ਆਪਾ ਮੇਟਣ ਵਾਲੇ ਇਹ ਸ਼ਬਦ ਕਹੇ :

ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀ ਮਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੭)*

---

1. ਭਗਤੂ ਕੈਥਲ ਦੇ ਪਰਿਵਾਰ ਦਾ ਵਡ ਵਡੇਰਾ ਸੀ। ਇਹਨਾਂ ਵਿਚੋਂ ਅਰਨਾਉਲੀ ਜ਼ਿਲ੍ਹਾ ਅੰਬਾਲਾ ਦੇ ਰਾਈਸ ਹੋਏ ਹਨ।

ਰੱਬ ਤੋਂ ਬਿਨਾਂ ਕਿਸੇ ਉਪਰ ਕੋਈ ਭਰੋਸਾ ਨਹੀਂ; ਇਸ ਮਜ਼ਬੂਨ ਤੇ ਗੁਰੂ ਜੀ ਨੇ ਇਹ ਉਚਾਰਨ ਕੀਤਾ:

ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੬)*

ਗੁਰੂ ਜੀ ਨੇ ਫਿਰ ਸਿੱਖਾਂ ਵੱਲ ਸੰਬੋਧਨ ਕਰਕੇ ਸਲਾਹ ਦਿੱਤੀ ਕਿ ਉਹ ਹਰ ਕੰਮ ਵਿਚ ਰੱਬ ਨੂੰ ਯਾਦ ਕਰਨ ਅਤੇ ਉਹ ਜ਼ਰੂਰ ਸਹਾਇਤਾ ਕਰੇਗਾ।

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੧)*

ਪਰਹਰਿ ਕਾਮ ਕ੍ਰੋਧ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧)*

ਇਕ ਤੀਰਥਾ ਸੀ ਜੋ ਗੁਰੂ ਜੀ ਕੋਲ ਸਿੱਖਿਆ ਲੈਣ ਗਿਆ ਕਿ ਉਹ ਕਿਸ ਤਰ੍ਹਾਂ ਆਪਣੇ ਆਪ ਨੂੰ ਪਾਪਾਂ ਤੋਂ ਮੁਕਤ ਕਰ ਸਕਦਾ ਹੈ ਅਤੇ ਮਨ ਦੀ ਸ਼ਾਂਤੀ ਪ੍ਰਾਪਤ ਕਰ ਸਕਦਾ ਹੈ। ਗੁਰੂ ਜੀ ਨੇ ਉੱਤਰ ਦਿੱਤਾ, "ਹਮੇਸ਼ਾਂ ਸੱਚ ਬੋਲੋ ਇਸ ਤੋਂ ਵੱਧ ਹੋਰ ਸ਼ਲਾਘਾਯੋਗ ਕੁਝ ਨਹੀਂ। ਸੱਚਾ ਗੁਰੂ ਹਮੇਸ਼ਾਂ ਉਸ ਦੀ ਮਦਦ ਕਰੇਗਾ ਜੋ ਸੱਚ ਬੋਲਦਾ ਹੈ। ਰੱਬ ਸੱਚ ਹੈ ਅਤੇ ਜੋ ਸੱਚ ਬੋਲਦਾ ਹੈ ਉਹ ਉਸਦੇ ਨਾਲ ਮਿਲ ਜਾਵੇਗਾ।"

ਤਿੰਨ ਸਿੱਖ ਬਿਸ਼ਨਦਾਸ, ਮਾਨਕ ਚੰਦ ਤੇ ਪੂਰੂ ਗੁਰੂ ਜੀ ਨੂੰ ਮਿਲਣ ਗਏ। ਉਹਨਾਂ ਨੇ ਗੁਰੂ ਜੀ ਅੱਗੇ ਅਰਜੋਈ ਕੀਤੀ ਕਿ ਉਹ ਉਹਨਾਂ ਦੀ ਤੇ ਉਹਨਾਂ ਦੇ ਪਰਿਵਾਰਾਂ ਦੀ ਮੁਕਤੀ ਲਈ ਸਿੱਖਿਆ ਦੇਣ। ਗੁਰੂ ਜੀ ਨੇ ਉਹਨਾਂ ਨੂੰ ਤੇ ਉਹਨਾਂ ਦੇ ਪਰਿਵਾਰਾਂ ਨੂੰ ਸਿੱਖਾਂ ਦੀ ਸੇਵਾ ਕਰਨ ਦੀ ਹਦਾਇਤ ਦਿੱਤੀ। ਬਿਸ਼ਨ ਦਾਸ, ਮਾਨਕ ਚੰਦ ਅਤੇ ਪੂਰੂ ਨੂੰ ਫਿਰ ਹੁਕਮ ਦਿੱਤਾ ਕਿ ਉਹ ਆਪਣੇ ਪਰਿਵਾਰਾਂ ਨੂੰ ਰੱਬ ਦੀ ਦਾਤ ਸਮਝਣ ਅਤੇ ਉਹਨਾਂ ਨਾਲ ਕਰਤਾ ਦਾ ਨਾਮ ਜਪਣ।

ਗੁਰੂ ਜੀ ਨੇ ਮੈਈਆ ਜਪਾ, ਘਨੱਈਆ ਤੇ ਤੁਲਸਾ ਨੂੰ ਇਹ ਸਿੱਖਿਆ ਦਿੱਤੀ ਕਿ ਉਹ ਹੋਰ ਧੰਧਿਆਂ ਤੋਂ ਵੱਧ ਗੁਰੂ ਦੇ ਸ਼ਬਦਾਂ ਨੂੰ ਪਿਆਰ ਕਰਨ। ਜਦੋਂ ਤੁਸੀਂ ਗੁਰੂ ਦੇ ਸ਼ਬਦ ਪੜ੍ਹੋ ਤਾਂ ਉਹਨਾਂ ਦੇ ਮਤਲਬ ਵੱਲ ਧਿਆਨ ਦਿਉ ਅਤੇ ਆਪਣੇ ਮਨ ਨੂੰ ਭਟਕਣ ਨਾ ਦਿਉ। ਜਿਸ ਤਰ੍ਹਾਂ ਬਿਮਾਰ ਘੋੜੇ ਨੂੰ ਬੰਨ੍ਹ ਕੇ ਦਵਾਈ ਦਿੱਤੀ ਜਾਂਦੀ ਹੇ। ਇਸ ਤਰ੍ਹਾਂ ਗੁਰੂ ਦੇ ਸ਼ਬਦਾਂ ਦਾ ਤੇ ਉਹਨਾਂ ਦੇ ਫਲ ਦਾ ਲਾਹਾ ਲੈਣ ਲਈ ਮਨ ਨੂੰ ਕਾਬੂ ਵਿਚ ਰੱਖਣਾ ਪਏਗਾ। ਆਪਣੇ ਮਨ ਨੂੰ ਬੁਰਾਈ ਵੱਲ ਜਾਣ ਤੋਂ ਹਟਾਓ ਅਤੇ ਇਸ ਗੱਲ ਵੱਲ ਧਿਆਨ ਦਿਉ ਜੋ ਗੁਰੂ ਜੀ ਨੇ ਕਿਹਾ ਹੈ ਤੇ ਤੁਹਾਨੂੰ ਕੀ ਕਰਨਾ ਚਾਹੀਦਾ ਹੈ।

ਸੱਤ ਸਿੱਖਾਂ ਧਰਮ ਦਾਸ, ਡੂਗਰ ਦਾਸ, ਦੀਪਾ, ਜੇਠਾ, ਸੰਸਾਮ, ਬੁੱਲਾ ਅਤੇ ਤੀਰਥ ਨੇ ਗੁਰੂ ਜੀ ਨੂੰ ਕਿਹਾ ਕਿ ਉਹ ਕਿਵੇਂ ਬਚਾਏ ਜਾ ਸਕਦੇ ਹਨ। ਉਹਨਾਂ ਨੇ ਇਸ ਤਰ੍ਹਾਂ ਜਵਾਬ ਦਿੱਤਾ, "ਸਭ ਤੋਂ ਪਹਿਲਾਂ ਮਨ ਦਾ ਹੰਕਾਰ ਦੂਰ ਕਰੋ, ਨਿਮਰਤਾ ਅਪਨਾਓ, ਬਦਖੋਈ ਨਾ ਕਰੋ, ਬੁਰੀਆਂ ਆਦਤਾਂ ਨੂੰ ਤਿਆਗੋ, ਆਪਣੀ ਕਮਾਈ ਵਿਚੋਂ ਜੋ ਸਿੱਖ ਤੁਹਾਡੇ ਕੋਲ ਆਉਣ ਉਹਨਾਂ ਦੀ ਸੇਵਾ ਕਰੋ। ਖੁਸ਼ੀ ਨਾਲ ਉਹਨਾਂ ਨੂੰ ਭੋਜਨ ਤੇ ਕੱਪੜਾ ਦਿਉ। ਉਹਨਾਂ ਦੀ ਬੇਨਤੀ ਪਰਵਾਨ ਕਰੋ ਤੇ ਉਹਨਾਂ ਨੂੰ ਮਨ੍ਹਾ ਨਾ ਕਰੋ। ਜਦੋਂ ਕਿਸੇ ਸਿੱਖ ਦਾ ਕੋਈ ਜ਼ਰੂਰੀ ਕੰਮ ਹੋਵੇ ਤਾਂ ਉਸ ਦੀ ਮਦਦ ਕਰੋ,

ਉਸ ਲਈ ਅਰਦਾਸ ਕਰੋ ਅਤੇ ਜੇ ਤੁਹਾਨੂੰ ਲੱਗੇ ਕਿ ਉਹ ਕੰਮ ਪੈਸੇ ਤੋਂ ਬਿਨਾਂ ਪੂਰਾ ਨਹੀਂ ਹੋ ਸਕਦਾ ਤਾਂ ਸਾਰੇ ਪਾਸਿਓਂ ਚੰਦਾ ਇਕੱਠਾ ਕਰੋ ਤੇ ਆਪ ਵੀ ਆਪਣਾ ਹਿੱਸਾ ਪਾਓ। ਸਿੱਖ ਦਾ ਕੰਮ ਪੂਰਾ ਕਰਵਾਓ ਅਤੇ ਤੁਹਾਨੂੰ ਖੁਸ਼ੀ ਦਾ ਮੂਲ ਪ੍ਰਾਪਤ ਹੋਵੇਗਾ। ਜਦੋਂ ਵੀ ਪਵਿੱਤਰ ਆਦਮੀਆਂ ਦੀ ਸੰਗਤ ਹੋਵੇ, ਰੱਬ ਦੇ ਸ਼ਬਦ ਦਾ ਪ੍ਰਚਾਰ ਕਰਵਾਓ ਤੇ ਗਾਓ। ਉਥੇ ਸਵੇਰੇ ਤੇ ਸ਼ਾਮ ਨੂੰ ਸ਼ਰਧਾ ਪੂਰਵਕ ਜਾਓ ਅਤੇ ਆਪਣੇ ਮਨ ਨੂੰ ਪਿਆਰ ਵਿਚ ਡੁਬੋ ਲਵੋ। ਆਪਣੀ ਵੱਧ ਤੋਂ ਵੱਧ ਯੋਗਤਾ ਅਨੁਸਾਰ ਰੱਬ ਦੀ ਸੋਹਣੀ ਧਰਮਸ਼ਾਲਾ ਉਸਾਰੋ ਅਤੇ ਉਸ ਵਿਚ ਪ੍ਰਚਾਰਕ ਨਿਯੁਕਤ ਕਰੋ ਜੋ ਰੱਬ ਦੇ ਸ਼ਬਦ ਦੀ ਵਿਆਖਿਆ ਕਰਨ ਦੇ ਯੋਗ ਹੋਵੇ। ਰਾਹਗੀਰਾਂ ਨੂੰ ਹਮੇਸ਼ਾਂ ਭੋਜਨ ਕਰਾਓ ਇਹ ਚਾਹੇ ਇਕ ਸਿੱਖ ਕਰੇ ਜਾਂ ਕਾਫੀ ਇਕੱਠੇ ਰਲ ਕੇ। ਨਾਮ ਨੂੰ ਹਮੇਸ਼ਾਂ ਯਾਦ ਰੱਖੋ ਅਤੇ ਤੁਹਾਨੂੰ ਇਸ ਤੋਂ ਇਤਨਾ ਆਤਮਿਕ ਬੱਲ ਮਿਲੇਗਾ ਜਿਸ ਦਾ ਵਰਨਣ ਨਹੀਂ ਕੀਤਾ ਜਾ ਸਕਦਾ। ਸੰਤਾਂ ਦੀ ਸੇਵਾ ਕਰਨ ਤੋਂ ਵੱਡਾ ਹੋਰ ਕੋਈ ਦਾਨ ਦੇਣ ਦਾ ਕੰਮ ਨਹੀਂ। ਇਹਨਾਂ ਸਿੱਖਿਆਵਾਂ ਨੂੰ ਅਸਲ ਵਿਚ ਲਿਆ ਕੇ ਤੁਹਾਨੂੰ ਇਸ ਦੁਨੀਆਂ ਵਿਚ ਖੁਸ਼ੀ ਮਿਲੇਗੀ ਅਤੇ ਦੂਸਰੀ ਦੁਨੀਆਂ ਵਿਚ ਗੁਰੂ ਦੇ ਨੇੜੇ ਜਗ੍ਹਾ ਮਿਲੇਗੀ।

ਜਦੋਂ ਸਰੋਵਰ ਦੀ ਖੁਦਾਈ ਚਲ ਰਹੀ ਸੀ ਤਾਂ ਉਸ ਦੇ ਆਲੇ-ਦੁਆਲੇ ਗੁਰੂ ਜੀ ਦੇ ਸਿੱਖਾਂ ਦੀ ਰਿਹਾਇਸ਼ ਲਈ ਆਉਣ ਵਾਲੇ ਲੋਕਾਂ ਲਈ ਤੇ ਮਜ਼ਦੂਰਾਂ ਲਈ ਘਰ ਬਣ ਗਏ ਅਤੇ ਸਮੇਂ ਅਨੁਸਾਰ ਇਹ ਸੋਹਣਾ ਸ਼ਹਿਰ ਉਸਰ ਗਿਆ ਜਿਸ ਨੂੰ ਪਹਿਲੇ ਰਾਮਦਾਸਪੁਰ ਜਾਂ ਰਾਮਦਾਸ ਦੀ ਨਗਰੀ ਕਿਹਾ ਜਾਂਦਾ ਸੀ ਅਤੇ ਅਖੀਰ ਵਿਚ ਅੰਮ੍ਰਿਤਸਰ ਜਿਸ ਤਰ੍ਹਾਂ ਕਿ ਹੁਣ ਜਾਣਿਆ ਜਾਂਦਾ ਹੈ।

ਗੁਰੂ ਜੀ ਦੇ ਤਾਇਆ ਦਾ ਪੁੱਤਰ ਸਹਾਰੀ ਮੱਲ, ਆਪਣੇ ਪੁੱਤਰ ਦੇ ਵਿਆਹ ਲਈ ਗੁਰੂ ਜੀ ਨੂੰ ਸੱਦਾ ਦੇਣ ਲਈ ਕਿ ਉਹ ਜ਼ਰੂਰ ਇਸ ਮੌਕੇ ਤੇ ਆਪ ਪਹੁੰਚਣ, ਉਚੇਚਾ ਲਾਹੌਰ ਤੋਂ ਆਇਆ। ਗੁਰੂ ਜੀ ਨੇ ਸਾਰੀਆਂ ਮੁਸ਼ਕਲਾਂ ਦੱਸੀਆਂ ਜੋ ਉਹਨਾਂ ਦੇ ਅੰਮ੍ਰਿਤਸਰ ਛੱਡਣ ਨਾਲ ਆਉਣੀਆਂ ਸਨ, ਸਿੱਖ ਹਰ ਰੋਜ਼ ਉਹਨਾਂ ਨੂੰ ਮਿਲਣ ਲਈ ਤੇ ਸਿੱਖਿਆ ਲੈਣ ਲਈ ਆਉਂਦੇ ਸਨ ਅਤੇ ਇਹ ਠੀਕ ਨਹੀਂ ਹੋਵੇਗਾ ਕਿ ਉਹ ਆਪਣੇ ਗੁਰੂ ਹੋਣ ਦੇ ਕਰਤੱਵ ਵਿਚ ਕੋਈ ਕੁਤਾਹੀ ਕਰਨ। ਦੂਸਰੀ ਵਜ੍ਹਾ ਇਹ ਸੀ ਕਿ ਉਹ ਜਿੱਥੇ ਵੀ ਜਾਂਦੇ ਸਨ ਉਹਨਾਂ ਨਾਲ ਅਨੁਯਾਈਆ ਦੀ ਕਾਫੀ ਭੀੜ ਹੁੰਦੀ ਸੀ ਤੇ ਲੜਕੀ ਦੇ ਮਾਂ ਪਿਉ ਉਤੇ ਉਹਨਾਂ ਦੇ ਪ੍ਰੀਤੀ ਭੋਜਨ ਦਾ ਬੋਝ ਪਾਉਣਾ ਉਚਿਤ ਨਹੀਂ ਸੀ। ਆਪਣੀ ਥਾਂ ਤੇ ਗੁਰੂ ਜੀ ਨੇ ਆਪਣੇ ਇਕ ਪੁੱਤਰ ਨੂੰ ਭੇਜਣ ਦਾ ਵਾਇਦਾ ਕੀਤਾ। ਉਹਨਾਂ ਨੇ ਪ੍ਰਿਥੀ ਚੰਦ, ਜਿਸ ਨੂੰ ਆਮ ਕਰਕੇ ਪ੍ਰਿਥੀਆ ਕਿਹਾ ਜਾਂਦਾ ਸੀ, ਨੂੰ ਬੁਲਾਇਆ, ਪਰ ਉਸ ਨੇ ਬਹਾਨੇ ਬਣਾਏ। ਉਸ ਨੇ ਕਿਹਾ ਕਿ ਉਹ ਪਹਿਲੇ ਕਦੇ ਆਪਣੇ ਪਿਤਾ ਤੋਂ ਜੁਦਾ ਨਹੀਂ ਹੋਇਆ ਅਤੇ ਉਹ ਹੁਣ ਉਹਨਾਂ ਨੂੰ ਛੱਡਣਾ ਨਹੀਂ ਚਾਹੁੰਦਾ। ਉਸ ਨੇ ਆਪਣਾ ਵਿਚਾਰ ਦੱਸਿਆ ਕਿ ਚੜ੍ਹਾਵੇ ਦਾ ਧਿਆਨ ਰੱਖਣ ਲਈ ਤਾਂ ਕਿ ਉਸ ਦਾ ਗਲਤ ਇਸਤੇਮਾਲ ਨਾ ਹੋਵੇ ਉਸ ਦਾ ਘਰ ਵਿਚ ਰਹਿਣਾ ਬਹੁਤ ਜ਼ਰੂਰੀ ਸੀ। ਇਹ ਵੀ ਬਹੁਤ ਜ਼ਰੂਰੀ ਹੈ ਕਿ ਉਹ ਲੰਗਰ ਦਾ ਧਿਆਨ ਰੱਖੇ ਅਤੇ ਇਹ ਵੀ ਧਿਆਨ ਰੱਖੇ ਕਿ ਸੰਗਤਾਂ ਦੀਆਂ ਜ਼ਰੂਰਤਾਂ ਪੂਰੀਆਂ ਕੀਤੀਆਂ ਜਾ ਰਹੀਆਂ ਹਨ ਕਿ ਨਹੀਂ। ਗੁਰੂ ਜੀ ਨੇ ਉੱਤਰ ਵਿਚ ਕਿਹਾ ਕਿ ਉਹਨਾਂ ਦੇ ਆਪਣੇ ਕੰਮ ਵਿਚ ਕਦੀ ਕੋਈ ਵਿਘਨ ਨਹੀਂ ਪਿਆ ਅਤੇ ਕੋਈ ਹੋਰ ਸਿੱਖ ਪ੍ਰਿਥੀਆ ਦੇ ਕੰਮਾਂ ਨੂੰ ਖੁਸ਼ੀ ਨਾਲ ਕਰ ਲਵੇਗਾ। ਪ੍ਰਿਥੀਆ ਨੇ ਆਖਰ ਵਿਚ ਕਿਹਾ ਕਿ ਉਹ ਵਿਆਹ ਦੇ ਭੀੜ-ਭੜੱਕੇ ਤੋਂ ਡਰਦਾ ਹੈ ਅਤੇ ਉਹ ਜਾ ਕੇ ਖੁਸ਼ ਨਹੀਂ ਹੋਵੇਗਾ। ਪ੍ਰਿਥੀਆ ਦੇ ਨਾਂਹ ਕਰਨ ਵਿਚ ਉਸਦੇ ਆਪਣੇ ਦੋ ਉਦੇਸ਼ ਸਨ। ਉਹ ਚੜ੍ਹਾਵੇ ਦਾ

ਜ਼ਿੰਮੇਵਾਰ ਸੀ ਅਤੇ ਚੋਰੀ ਛਿਪੇ ਆਪਣੇ ਲਈ ਕਾਫੀ ਧਨ ਇਕ ਪਾਸੇ ਕੱਢ ਲੈਂਦਾ ਸੀ। ਜੇ ਉਹ ਲਾਹੌਰ ਜਾਂਦਾ ਸੀ ਤਾਂ ਉਸ ਦਾ ਨਾਜਾਇਜ਼ ਫਾਇਦਾ ਕਿਸੇ ਹੋਰ ਵੱਲ ਚਲਾ ਜਾਂਦਾ। ਉਸ ਦੇ ਪਿਤਾ ਦਾ ਉਤਰਾਧਿਕਾਰੀ ਜਿਸ ਨੇ ਉਹਨਾਂ ਤੋਂ ਬਾਅਦ ਗੁਰੂ ਬਣਨਾ ਸੀ ਉਸ ਦੀ ਚੋਣ ਦਾ ਸਮਾਂ ਵੀ ਨੇੜੇ ਆ ਰਿਹਾ ਸੀ ਅਤੇ ਉਸ ਨੂੰ ਤੌਖਲਾ ਸੀ ਕਿ ਉਸ ਦੀ ਗੈਰ-ਹਾਜ਼ਰੀ ਵਿਚ ਉਸ ਨੂੰ ਛੱਡ ਦਿੱਤਾ ਜਾਏਗਾ।

ਗੁਰੂ ਜੀ ਨੇ ਫਿਰ ਆਪਣੇ ਦੂਸਰੇ ਪੁੱਤਰ ਮਹਾਂਦੇਵ ਨੂੰ ਬੁਲਾਇਆ ਜੋ ਬਹੁਤ ਧਾਰਮਿਕ ਸੀ ਤੇ ਸੰਸਾਰਕ ਕੰਮਾਂ ਵੱਲ ਧਿਆਨ ਨਹੀਂ ਦਿੰਦਾ ਸੀ। ਇਸ ਕਰਕੇ ਉਸ ਨੇ ਕਿਹਾ ਕਿ ਉਹ ਕਿਉਂ ਆਪਣੇ ਆਪ ਨੂੰ ਇਹੋ ਜਿਹੇ ਕੰਮਾਂ ਵਿਚ ਉਲਝਾਵੇ ? ਗੁਰੂ ਜੀ ਨੇ ਫਿਰ ਆਪਣੇ ਸਭ ਤੋਂ ਛੋਟੇ ਪੁੱਤਰ ਅਰਜਨ ਨੂੰ ਬੁਲਾਇਆ। ਉਹ ਜਦੋਂ ਗੁਰੂ ਜੀ ਦੀ ਹਜ਼ੂਰੀ ਵਿਚ ਨਹੀਂ ਹੁੰਦਾ ਸੀ ਤਾਂ ਲਗਾਤਾਰ ਭਗਤੀ ਵਿਚ ਲੀਨ ਰਹਿੰਦਾ ਸੀ। ਉਸ ਵਿਚ ਸਾਰੀਆਂ ਸੰਤਾਂ ਵਾਲੀਆਂ ਯੋਗਤਾਵਾਂ ਸਨ ਅਤੇ ਉਹ ਧਨ ਜਾਂ ਸੰਸਾਰਕ ਫਾਇਦਿਆਂ ਬਾਰੇ ਨਹੀਂ ਸੋਚਦਾ ਸੀ। ਗੁਰੂ ਜੀ ਨੇ ਕਿਹਾ ਕਿ ਉਹ ਆਪਣੇ ਚਾਚੇ ਨਾਲ ਲਾਹੌਰ ਜਾਏ ਅਤੇ ਵਿਆਹ ਤੋਂ ਬਾਅਦ ਕੁਝ ਦੇਰ ਧਰਮਸ਼ਾਲਾ ਵਿਚ ਸਿੱਖਾਂ ਨੂੰ ਧਾਰਮਿਕ ਸਿੱਖਿਆ ਦੇਣ ਲਈ ਰਹੇ। ਅਰਜਨ ਨੇ ਕਿਹਾ ਕਿ ਉਹ ਸਿਰਫ ਆਪਣੇ ਪਿਤਾ ਦੀ ਖੁਸ਼ੀ ਚਾਹੁੰਦਾ ਸੀ। ਇਹ ਤਾਂ ਵਿਆਹ ਦੀ ਗੱਲ ਹੈ ਤੇ ਖੁਸ਼ੀ ਦਾ ਮੌਕਾ ਹੈ, ਜੇ ਇਹ ਕੋਈ ਇਹੋ ਜਿਹਾ ਕਾਰਜ ਹੁੰਦਾ ਜਿਸ ਵਿਚ ਜਾਨ ਨੂੰ ਖਤਰਾ ਹੁੰਦਾ ਤਾਂ ਵੀ ਉਹ ਇਸੇ ਤਰ੍ਹਾਂ ਖੁਸ਼ੀ ਨਾਲ ਕਰਦਾ ਅਤੇ ਆਪਣੇ ਪਿਤਾ ਦੇ ਹੁਕਮ ਦੀ ਆਗਿਆ ਦਾ ਪਾਲਣ ਕਰਦਾ। ਗੁਰੂ ਜੀ ਬਹੁਤ ਖੁਸ਼ ਹੋਏ ਅਤੇ ਫਿਰ ਕਿਹਾ ਕਿ ਕੁਝ ਦਿਨ ਉਹ ਲਾਹੌਰ ਹੀ ਟਿਕਣ ਅਤੇ ਉਨੀ ਦੇਰ ਵਾਪਸ ਨਾ ਆਉਣ ਜਦੋਂ ਤਕ ਉਹਨਾਂ ਨੂੰ ਲਿਖਤੀ ਸੱਦਾ ਨਾ ਮਿਲੇ। ਉਥੇ ਰਹਿਣ ਦੇ ਦੌਰਾਨ ਜੋ ਭੇਟਾਵਾਂ ਅਰਜਨ ਨੂੰ ਮਿਲਣ ਉਹ ਲੰਗਰ ਵਿਚ ਗਰੀਬਾਂ ਤੇ ਪ੍ਰਦੇਸੀਆਂ ਦੇ ਲੰਗਰ ਲਈ ਸਪੁਰਦ ਕਰ ਦਿੱਤੀਆਂ ਜਾਣ ਤਾਂ ਕਿ ਕੋਈ ਵੀ ਭੁੱਖਾ ਨਾ ਵਾਪਸ ਜਾਵੇ।

ਜਾਣ ਤੋਂ ਪਹਿਲਾਂ ਉਹਨਾਂ ਦੀ ਮਾਤਾ ਉਹਨਾਂ ਨੂੰ ਸਵੇਰੇ ਉਠਾਉਣ ਗਈ ਅਤੇ ਰੱਬ ਦਾ ਨਾਮ ਜਪਣ ਲਈ ਕਿਹਾ। ਇਹ ਮਾਤਾ ਦੀ ਸਿੱਖਿਆ ਤੇ ਉਸ ਲਈ ਅਰਦਾਸ ਤੇ ਅਸੀਸ ਸੀ। ਇਹ ਪਹਿਲਾਂ ਮੁੱਢਲਾ ਆਦੇਸ਼ ਸੀ ਜੋ ਬਾਅਦ ਵਿਚ ਉਹਨਾਂ ਨੇ ਹੇਠ ਲਿਖੇ ਸ਼ਬਦ ਵਿਚ ਛੰਦ-ਬੰਦੀ ਕੀਤਾ:

ਜਿਸ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੬)*

## ਕਾਂਡ ਪੰਜਵਾਂ

ਇਕ ਦਿਨ ਲਾਹੌਰ ਵਿਚ ਅਰਜਨ ਦੇਵ ਜੀ ਨੇ ਆਪਣੇ ਸਿੱਖਾਂ ਨਾਲ ਵਾਰਤਾਲਾਪ ਕਰਦਿਆਂ ਆਪਣੇ ਪਿਤਾ ਤੋਂ ਇਤਨੀ ਦੇਰ ਦੀ ਜੁਦਾਈ ਦਾ ਪਛਤਾਵਾ ਜ਼ਾਹਰ ਕੀਤਾ। ਸਿੱਖਾਂ ਨੇ ਇਸ ਕਰਕੇ ਸੁਝਾ ਦਿੱਤਾ ਕਿ ਉਹ ਉਹਨਾਂ ਨੂੰ ਬੁਲਵਾਉਣ ਲਈ ਚਿੱਠੀ ਲਿਖਣ। ਅਰਜਨ ਦੇਵ ਜੀ ਇਸ ਸਲਾਹ ਨਾਲ ਖੁਸ਼ ਹੋ ਗਏ ਅਤੇ ਕਹਿਣ ਲੱਗੇ, "ਭਾਵੇਂ ਇਸ ਤਰ੍ਹਾਂ ਲਗਦਾ ਹੈ ਕਿ ਗੁਰੂ ਜੀ ਸਾਨੂੰ ਭੁੱਲ ਗਏ ਹਨ ਪਰ ਅਸੀਂ ਉਹਨਾਂ ਨੂੰ ਕਦੀ ਨਹੀਂ ਭੁੱਲੇ।" ਇਸ ਗੱਲ ਉਪਰੰਤ ਉਹਨਾਂ

ਇਹ ਚਿੱਠੀ ਆਪਣੇ ਪਿਤਾ ਨੂੰ ਲਿਖੀ :

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬)*

ਉਹਨਾਂ ਨੇ ਇਹ ਚਾਰ ਤੁਕਾਂ ਦਾ ਬੰਦ ਇਕ ਸਿੱਖ ਦੇ ਹੱਥ ਗੁਰੂ ਜੀ ਨੂੰ ਭੇਜਿਆ। ਜਦੋਂ ਸਿੱਖ ਅੰਮ੍ਰਿਤਸਰ ਪਹੁੰਚਿਆ ਤਾਂ ਗੁਰੂ ਜੀ ਦੁਪਹਿਰ ਤੋਂ ਬਾਅਦ ਆਰਾਮ ਕਰ ਰਹੇ ਸਨ। ਪ੍ਰਿਥੀਆ ਨੇ ਉਸ ਦੂਤ ਨੂੰ ਪਹਿਚਾਨ ਲਿਆ ਜੋ ਸੇਵਕ ਬਣ ਕੇ ਲਾਹੌਰ ਅਰਜਨ ਨਾਲ ਗਿਆ ਸੀ। ਉਸ ਨੇ ਉਸ ਨੂੰ ਬੁਲਾਇਆ ਤੇ ਪੁੱਛਿਆ ਕਿ ਕੀ ਉਹ ਚਿੱਠੀ ਲੈ ਕੇ ਆਇਆ ਹੈ। ਉਸ ਨੇ ਉੱਤਰ ਵਿਚ ਕਿਹਾ ਕਿ ਉਹ ਲੈ ਕੇ ਆਇਆ ਹੈ ਅਤੇ ਉਸ ਨੇ ਬਿਨਾਂ ਸ਼ੱਕ ਤੋਂ ਉਹ ਚਿੱਠੀ ਉਸ ਨੂੰ ਦੇ ਦਿੱਤੀ। ਪ੍ਰਿਥੀਆ ਚਿੱਠੀ ਪੜ੍ਹ ਕੇ ਈਰਖਾ ਨਾਲ ਭਰ ਗਿਆ। ਉਸ ਨੂੰ ਪਤਾ ਸੀ ਕਿ ਉਹ ਆਪ ਇਹੋ ਜਿਹਾ ਛੰਦ ਨਹੀਂ ਲਿਖ ਸਕਦਾ ਸੀ ਤੇ ਉਸ ਨੂੰ ਡਰ ਸੀ ਕਿ ਜੇ ਗੁਰੂ ਜੀ ਨੇ ਇਸ ਨੂੰ ਦੇਖ ਲਿਆ ਤਾਂ ਉਹ ਅਰਜਨ ਨੂੰ ਆਪਣਾ ਉਤਰਾਧਿਕਾਰੀ ਨਾ ਬਣਾ ਦੇਣਗੇ। ਇਸ ਕਰਕੇ ਉਸ ਨੇ ਚਿੱਠੀ ਨੂੰ ਛੁਪਾ ਲਿਆ ਅਤੇ ਆਪਣੇ ਪਿਤਾ ਵਲੋਂ ਮੂੰਹ ਜ਼ਬਾਨੀ ਜਵਾਬ ਦੇ ਦਿੱਤਾ ਜਿਸ ਵਿਚ ਅਰਜਨ ਨੂੰ ਜਦੋਂ ਤਕ ਬੁਲਾਇਆ ਨਾ ਜਾਵੇ ਲਾਹੌਰ ਵਿਚ ਹੀ ਰਹਿਣ ਨੂੰ ਕਿਹਾ। ਸੁਨੇਹਾ ਮਿਲਣ ਤੇ ਅਰਜਨ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਕਿ ਇਹ ਪ੍ਰਿਥੀਆ ਵਲੋਂ ਆਇਆ ਹੈ ਅਤੇ ਉਹਨਾਂ ਦੇ ਪਿਤਾ ਗੁਰੂ ਵਲੋਂ ਨਹੀਂ। ਦੂਤ ਨੂੰ ਪੁੱਛਣ ਤੇ ਪਤਾ ਲੱਗ ਗਿਆ ਕਿ ਕੀ ਹੋਇਆ ਸੀ। ਉਹਨਾਂ ਨੇ ਫਿਰ ਦੂਸਰਾ ਸਲੋਕ ਲਿਖ ਕੇ ਭੇਜਿਆ ਤੇ ਸਖਤ ਹੁਕਮ ਕੀਤਾ ਕਿ ਇਸ ਨੂੰ ਸਿਰਫ ਗੁਰੂ ਜੀ ਦੇ ਹੱਥ ਵਿਚ ਹੀ ਦਿੱਤਾ ਜਾਵੇ। ਉਹ ਇਸ ਤਰ੍ਹਾਂ ਸੀ :

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬)*

ਪ੍ਰਿਥੀਆ ਦੂਤ ਦੇ ਇੰਤਜ਼ਾਰ ਵਿਚ ਹੀ ਸੀ ਅਤੇ ਉਸ ਨੇ ਜ਼ਬਰਦਸਤੀ ਅਰਜਨ ਦੀ ਦੂਸਰੀ ਚਿੱਠੀ ਵੀ ਆਪਣੇ ਕਬਜ਼ੇ ਵਿਚ ਲੈ ਲਈ। ਉਸ ਨੂੰ ਪੜ੍ਹ ਕੇ ਉਹ ਪਹਿਲੇ ਤੋਂ ਜ਼ਿਆਦਾ ਭੜਕ ਪਿਆ। ਉਸ ਨੇ ਆਪਣੇ ਪਿਤਾ ਦੇ ਨਾਂ ਦੂਸਰਾ ਸਨੇਹਾ ਭੇਜਿਆ, "ਥੋੜ੍ਹੀ ਦੇਰ ਹੋਰ ਲਾਹੌਰ ਵਿਚ ਹੀ ਰਵੋ ਅਤੇ ਮੇਰੇ ਹੁਕਮ ਤੋਂ ਬਿਨਾਂ ਨਾ ਆਵੋ। ਮੈਂ ਥੋੜ੍ਹੀ ਦੇਰ ਵਿਚ ਆਪ ਹੀ ਤੁਹਾਨੂੰ ਲੈਣ ਆਵਾਂਗਾ।"

ਪ੍ਰਿਥੀਆ ਨੇ ਸੇਵਕ ਨੂੰ ਹਦਾਇਤ ਦਿੱਤੀ ਕਿ ਉਹ ਜਲਦੀ ਵਾਪਸ ਚਲਾ ਜਾਵੇ ਨਹੀਂ ਤਾਂ ਗੁਰੂ ਜੀ ਗੁੱਸੇ ਹੋਣਗੇ। ਪ੍ਰਿਥੀਆ ਨੂੰ ਅਸਲ ਵਿਚ ਡਰ ਸੀ ਕਿ ਜੇ ਉਹ ਸੇਵਕ ਅੰਮ੍ਰਿਤਸਰ ਵਿਚ ਰੁੱਕ ਗਿਆ ਤਾਂ ਗੁਰੂ ਜੀ ਨੂੰ ਉਸ ਦੀ ਮੱਕਾਰੀ ਜੋ ਉਹ ਕਰ ਰਿਹਾ ਸੀ ਉਸ ਦਾ ਪਤਾ ਲੱਗ ਜਾਵੇ ਗਾ। ਸੇਵਕ ਨੇ ਲਾਹੌਰ ਪਹੁੰਚਦਿਆਂ ਅਰਜਨ ਜੀ ਨੂੰ ਦੱਸਿਆ ਕਿ ਪ੍ਰਿਥੀਏ ਨੇ ਕਿਸ ਤਰ੍ਹਾਂ ਉਹਨਾਂ ਦੀ ਚਿੱਠੀ ਆਪਣੇ ਕਬਜ਼ੇ ਵਿਚ ਲੈ ਲਈ। ਇਸ ਗੱਲ ਤੋਂ ਬਾਅਦ ਉਹਨਾਂ ਨੇ ਤੀਸਰੀ ਚਿੱਠੀ ਆਪਣੇ ਪਿਤਾ ਨੂੰ ਲਿਖੀ :

ਇਕ ਘੜੀ ਨ ਮਿਲ ਤੇ ਤਾ ਕਲਿਜੁਗੁ ਹੋਤਾ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬)*

ਇਸ ਚਿੱਠੀ ਉਪਰ ਅਰਜਨ ਦੇਵ ਜੀ ਨੇ ਤੀਸਰਾ ਨੰਬਰ ਲਿਖਣ ਦੀ ਸਾਵਧਾਨੀ ਵਰਤੀ

ਤਾਂ ਕਿ ਉਹਨਾਂ ਦੇ ਪਿਤਾ ਨੂੰ ਦੂਸਰੀਆਂ ਦੋ ਚਿੱਠੀਆਂ, ਜੋ ਉਹਨਾਂ ਨੇ ਪਹਿਲਾਂ ਲਿਖੀਆਂ ਸਨ, ਦਾ ਪਤਾ ਲੱਗ ਜਾਵੇ। ਅਰਜਨ ਦੇਵ ਜੀ ਨੇ ਇਸ ਵਾਰੀ ਦੂਤ ਨੂੰ ਜ਼ਰੂਰੀ ਹਦਾਇਤ ਦਿੱਤੀ ਕਿ ਚਿੱਠੀ ਸਿਰਫ ਗੁਰੂ ਜੀ ਨੂੰ ਹੀ ਪਕੜਾਈ ਜਾਵੇ।

ਪ੍ਰਿਥੀਆ ਪਹਿਲੇ ਦੀ ਤਰ੍ਹਾਂ ਤੀਸਰੀ ਚਿੱਠੀ ਨੂੰ ਵੀ ਰਸਤੇ ਵਿਚੋਂ ਹੀ ਫੜਣ ਦੀ ਤਾਕ ਵਿਚ ਸੀ। ਦੂਤ ਵੀ ਬਚਾਅ ਲਈ ਤਤਪਰ ਸੀ ਅਤੇ ਪ੍ਰਿਥੀਏ ਨੂੰ ਵੇਖਦਿਆਂ ਹੀ ਲੁੱਕ ਗਿਆ। ਪ੍ਰਿਥੀਆ ਹਰ ਵੇਲੇ ਪਹਿਰਾ ਨਹੀਂ ਦੇ ਸਕਦਾ ਸੀ। ਜਦੋਂ ਉਹ ਅਰਾਮ ਕਰਨ ਲਈ ਆਪਣੇ ਘਰ ਗਿਆ ਤਾਂ ਦੂਤ ਮੌਕਾ ਵੇਖ ਕੇ ਗੁਰੂ ਜੀ ਕੋਲ ਗਿਆ ਅਤੇ ਉਹਨਾਂ ਦੇ ਸਪੁਤਰ ਅਰਜਨ ਦੀ ਚਿੱਠੀ ਦਿੱਤੀ। ਗੁਰੂ ਜੀ ਨੇ ਚਿੱਠੀ ਵੇਖ ਕੇ ਇਹ ਗੌਰ ਕੀਤਾ ਕਿ ਇਸ ਉਪਰ ਤੀਸਰਾ ਨੰਬਰ ਲਿਖਿਆ ਹੋਇਆ ਹੈ ਅਤੇ ਉਹਨਾਂ ਨੂੰ ਸਿਰਫ ਇਕ ਇਹੋ ਚਿੱਠੀ ਮਿਲੀ ਹੈ। ਦੂਤ ਨੇ ਜੋ ਪਹਿਲੇ ਵਾਪਰਿਆ ਸੀ ਉਹ ਦੱਸਿਆ ਜਿਸ ਉਪਰ ਗੁਰੂ ਜੀ ਨੂੰ ਬਹੁਤ ਗੁੱਸਾ ਆਇਆ। ਪ੍ਰਿਥੀਆ ਕਿਉਂਕਿ ਬਹੁਤੀ ਦੇਰ ਗੈਰ-ਹਾਜ਼ਰ ਨਹੀਂ ਰਹਿਣਾ ਚਾਹੁੰਦਾ ਸੀ। ਇਸ ਕਰਕੇ ਜਦੋਂ ਦੂਤ ਆਪਣੀ ਸਾਰੀ ਵਿਥਿਆ ਸੁਣਾ ਚੁੱਕਾ ਸੀ ਤਾਂ ਉਹ ਵਾਪਸ ਪਹੁੰਚ ਗਿਆ। ਗੁਰੂ ਜੀ ਨੇ ਪ੍ਰਿਥੀਆ ਨੂੰ ਪੁੱਛਿਆ ਕਿ ਪਹਿਲੀਆਂ ਦੋ ਚਿੱਠੀਆਂ ਦਾ ਕੀ ਬਣਿਆ। ਉਹ ਕਹਿਣ ਲੱਗਾ ਕਿ ਉਸ ਨੂੰ ਯਾਦ ਨਹੀਂ ਹੈ ਉਹ ਕਿੱਥੇ ਰੱਖੀਆਂ ਗਈਆਂ ਹਨ। ਉਹ ਲੱਭੇਗਾ ਤੇ ਲਿਆ ਕੇ ਦੇਵੇਗਾ। ਗੁਰੂ ਜੀ ਨੇ ਉਸ ਨੂੰ ਤਿੰਨ ਵਾਰ ਪੁੱਛਿਆ ਕਿ ਕੀ ਉਸ ਨੂੰ ਇਹ ਪਤਾ ਨਹੀਂ ਹੈ ਕਿ ਉਸ ਨੇ ਚਿੱਠੀਆਂ ਕਿੱਥੇ ਰੱਖੀਆਂ ਹਨ ਅਤੇ ਤਿੰਨ ਵਾਰੀ ਉਸ ਨੇ ਗੁਰੂ ਜੀ ਦੇ ਪਵਿੱਤਰ ਚਰਨਾਂ ਦੀ ਸੌਂਹ ਖਾ ਕੇ ਕਿਹਾ ਉਸ ਨੂੰ ਇਸ ਗੱਲ ਦਾ ਬਿਲਕੁਲ ਪਤਾ ਨਹੀਂ ਹੈ। ਇਸ ਗੱਲ ਤੇ ਗੁਰੂ ਜੀ ਨੇ ਉਸ ਦੀਆਂ ਲੁੱਕੀਆਂ ਸੋਚਾਂ ਜਾਣ ਕੇ ਕਿਹਾ ਕਿ ਚਿੱਠੀਆਂ ਉਸ ਦੇ ਘਰ ਉਸ ਦੇ ਚੋਲੇ ਦੀ ਜੇਬ ਵਿਚ ਛੁਪੀਆਂ ਹੋਈਆਂ ਹਨ। ਗੁਰੂ ਜੀ ਨੇ ਇਕ ਸੇਵਕ ਪ੍ਰਿਥੀਏ ਦੇ ਘਰ ਭੇਜਿਆ ਤੇ ਉਸ ਦੀ ਪਤਨੀ ਨੂੰ ਬੇਨਤੀ ਕੀਤੀ ਕਿ ਪ੍ਰਿਥੀਏ ਦਾ ਚੋਲਾ ਜੋ ਦੀਵਾਰ ਦੀ ਕਿੱਲੀ ਨਾਲ ਟੰਗਿਆ ਹੋਇਆ ਹੈ, ਉਸ ਨੂੰ ਦੇ ਦੇਵੇ। ਸੇਵਕ ਕੋਟ ਲੈ ਆਇਆ ਅਤੇ ਉਸ ਦੇ ਜੇਬ ਵਿਚੋਂ ਦੋ ਗੁਆਚੀਆਂ ਚਿੱਠੀਆਂ ਮਿਲ ਗਈਆਂ।

ਗੁਰੂ ਜੀ ਦੇ ਹੁਕਮ ਨਾਲ ਭਾਈ ਬੁੱਢਾ ਜੀ ਨੇ ਸਾਰੀ ਸੰਗਤ ਵਿਚ ਪ੍ਰਿਥੀਏ ਦੀ ਬਦਮਾਸ਼ੀ ਦੀ ਘੋਸ਼ਣਾ ਕਰ ਦਿੱਤੀ। ਪ੍ਰਿਥੀਆ ਪੂਰੀ ਤਰ੍ਹਾਂ ਸ਼ਰਮਿੰਦਾ ਹੋ ਗਿਆ ਅਤੇ ਉਸ ਨੂੰ ਨਾ ਤੇ ਕਿਸੇ ਬਹਾਨੇ ਦਾ ਸਹਾਰਾ ਮਿਲਿਆ ਤੇ ਨਾ ਹੀ ਸਫਾਈ ਦੇਣ ਲਈ ਮੁਆਫੀ ਸੁੱਝੀ। ਗੁਰੂ ਜੀ ਨੇ ਕਿਹਾ, ਪ੍ਰਿਥੀਏ ਦਾ ਧੋਖਾ ਸਿੱਖਾਂ ਦੇ ਸਾਹਮਣੇ ਪ੍ਰਗਟ ਹੋ ਗਿਆ ਹੈ। ਇਹ ਪ੍ਰੀਖਿਆ ਹੋ ਚੁੱਕੀ ਹੈ ਕਿ ਉਹ ਗੁਰੂ ਵੱਲ ਉਦਾਰਚਿੱਤ ਹੈ ਕਿ ਸੁਆਰਥੀ, ਆਗਿਆਕਾਰ ਹੈ ਕਿ ਅਵੱਗਿਆਕਾਰ।" ਗੁਰੂ ਜੀ ਨੇ ਫਿਰ ਉਸੇ ਵੇਲੇ ਭਾਈ ਬੁੱਢਾ ਨੂੰ ਬੱਘੀ ਨਾਲ ਲਾਹੌਰ ਭੇਜਿਆ ਤਾਂ ਜੋ ਉਹ ਅਰਜਨ ਦੇਵ ਜੀ ਨੂੰ ਛੇਤੀ ਤੋਂ ਛੇਤੀ ਘਰ ਵਾਪਸ ਲਿਆ ਸਕਣ। ਅਰਜਨ ਦੇਵ ਜੀ ਨੇ ਵਾਪਸ ਆ ਕੇ ਆਪਣੇ ਪਿਤਾ ਜੀ ਨੂੰ ਨਮਸਕਾਰ ਕੀਤੀ ਤੇ ਗੁਰੂ ਜੀ ਨੇ ਉਹਨਾਂ ਨੂੰ ਸਲਾਹ ਦਿੱਤੀ ਕਿ ਉਹਨਾਂ ਨੇ ਪਹਿਲੇ ਤਿੰਨ ਛੰਦ ਚਿੱਠੀਆਂ ਵਿਚ ਲਿਖੇ ਸਨ ਤੇ ਹੁਣ ਚੌਥਾ ਛੰਦ ਲਿਖਣ ਤਾਂ ਕਿ ਸ਼ਬਦ ਪੂਰਾ ਹੋ ਜਾਵੇ। ਤਾਂ ਫਿਰ ਉਹਨਾਂ ਉਸ ਵੇਲੇ ਇਹ ਢੁੱਕਵੇ ਲਫਜ਼ ਬੋਲੇ :

ਭਾਗੁ ਹੋਆ ਗੁਰਿ ਸੰਤੁ ਮਿਲਾਇਆ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੭)*

ਇਹ ਸੁਣ ਕੇ ਗੁਰੂ ਜੀ ਅਤਿਅੰਤ ਖੁਸ਼ ਹੋਏ ਅਤੇ ਆਪਣੇ ਪੁੱਤਰ ਨੂੰ ਗਲਵੱਕੜੀ ਵਿਚ ਲੈ ਲਿਆ। ਉਹਨਾਂ ਨੇ ਫਿਰ ਅਰਜਨ ਦੇਵ ਜੀ ਨੂੰ ਇਹ ਸੰਖੇਪ ਪਰ ਭਾਵਪੂਰਨ ਸ਼ਬਦ ਕਹੇ, "ਗੁਰੂ ਅਮਰ ਦਾਸ ਜੀ ਨੇ ਇਹ ਐਲਾਨ ਕੀਤਾ ਸੀ ਕਿ ਗੁਰਿਆਈ ਯੋਗਤਾ ਦਾ ਫਲ ਹੈ। ਸਿਰਫ ਉਹ ਜੋ ਨੀਵਾਂ ਹੈ ਤੇ ਨਿਮਰਤਾ ਵਾਲੇ ਮਨ ਦਾ ਹੈ ਉਸ ਦਾ ਹੀ ਇਸ ਤੇ ਹੱਕ ਬਣ ਸਕਦਾ ਹੈ। ਮੈਂ ਇਹ ਤੈਨੂੰ ਪ੍ਰਦਾਨ ਕਰਦਾ ਹਾਂ।" ਇਹ ਕਹਿ ਕੇ ਗੁਰੂ ਜੀ ਨੇ ਨਾਰੀਅਲ ਤੇ ਪੰਜ ਪੈਸੇ ਮੰਗਵਾਏ ਅਤੇ ਅਰਜਨ ਦੇਵ ਜੀ ਅੱਗੇ ਰੱਖੇ। ਉਹ ਆਪਣੀ ਗੱਦੀ ਤੋਂ ਉਤਰੇ ਤੇ ਸਾਰੀ ਸੰਗਤ ਦੀ ਹਜ਼ੂਰੀ ਵਿਚ ਉਹਨਾਂ ਨੂੰ ਗੱਦੀ ਤੇ ਬਿਠਾ ਦਿੱਤਾ। ਭਾਈ ਬੁੱਢਾ ਜੀ ਨੇ ਅਰਜਨ ਦੇਵ ਜੀ ਦੇ ਮੱਥੇ ਤੇ ਗੁਰਿਆਈ ਦਾ ਤਿਲਕ ਲਗਾਇਆ ਅਤੇ ਉਹ ਸਾਰੇ ਜਨ ਸਮੂਹ ਵਿਚ ਤੇ ਖੁਸ਼ੀ ਦੇ ਪ੍ਰਗਟਾਅ ਨਾਲ ਗੁਰੂ ਘੋਸ਼ਿਤ ਕੀਤੇ ਗਏ। ਗੁਰੂ ਰਾਮ ਦਾਸ ਜੀ ਨੇ ਕਿਹਾ, "ਗੁਰੂ ਅਰਜਨ ਸੰਸਾਰ ਦਾ ਗੁਰੂ ਬਣ ਗਿਆ ਹੈ ਅਤੇ ਜਿਸ ਤਰ੍ਹਾਂ ਇਕ ਜੋਤ ਦੂਸਰੀ ਤੋਂ ਜਗਦੀ ਹੈ ਇਸੇ ਤਰ੍ਹਾਂ ਗੁਰੂ ਦੀ ਆਤਮਾ ਇਹਨਾਂ ਵਿਚ ਚਲੀ ਗਈ ਹੈ ਅਤੇ ਇਹ ਦੁਨੀਆਂ ਦੇ ਹਨੇਰੇ ਨੂੰ ਦੂਰ ਕਰੇਗੀ।"

ਜਦੋਂ ਗੁਰੂ ਅਰਜਨ ਦੇਵ ਜੀ ਆਪਣੀ ਮਾਤਾ ਨੂੰ ਗਲਵਕੜੀ ਵਿਚ ਲੈਣ ਗਏ ਤਾਂ ਉਹਨਾਂ ਕਿਹਾ, "ਮੇਰੀਆਂ ਸਾਰੀਆਂ ਚਿੰਤਾਵਾਂ ਦੂਰ ਹੋ ਗਈਆਂ ਹਨ। ਮੈਂ ਰੱਬ ਦਾ ਸੱਚਾ ਨਾਮ ਕਮਾ ਕੇ ਘਰ ਆਇਆ ਹਾਂ।" ਉਹਨਾਂ ਨੇ ਫਿਰ ਇਹ ਰਚਨਾ ਰਚੀ :

ਹਰਿ ਧਨੁ ਜਾਪ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੫)*

ਪ੍ਰਿਥੀਆ, ਜਿਸ ਦੇ ਗੁੱਸੇ ਦਾ ਕੋਈ ਠਿਕਾਣਾ ਨਾ ਰਿਹਾ, ਉਹ ਆਪਣੇ ਪਿਤਾ ਨੂੰ ਨਿਰਾਦਰ ਦੇ ਸ਼ਬਦ ਕਹਿਣ ਲੱਗਾ ਅਤੇ ਉਸ ਨੇ ਭਾਈ ਬੁੱਢਾ ਨੂੰ ਦੱਸਿਆ ਕਿ ਉਸਦੇ ਪਿਤਾ ਨੇ ਨਾਜਾਇਜ਼ ਕੰਮ ਕੀਤਾ ਹੈ। ਗੁਰਿਆਈ ਦਾ ਹੱਕ ਉਸ ਦਾ ਬਣਦਾ ਸੀ ਪਰ ਤਾਂ ਵੀ ਇਹ ਸਭ ਤੋਂ ਛੋਟੇ ਭਰਾ ਨੂੰ ਦੇ ਦਿੱਤੀ ਗਈ ਹੈ। ਉਸ ਨੇ ਇਹ ਕਸਮ ਖਾਧੀ ਕਿ ਉਹ ਆਪ ਗੁਰੂ ਅਰਜਨ ਨੂੰ ਹਟਾ ਕੇ ਗੁਰੂ ਦੀ ਗੱਦੀ ਤੇ ਬੈਠੇਗਾ ਅਤੇ ਮੁਗਲ ਬਾਦਸ਼ਾਹ ਆਪ ਨਿਆਂ ਦਾ ਫੈਸਲਾ ਉਸ ਦੇ ਹੱਕ ਵਿਚ ਕਰੇਗਾ। ਗੁਰੂ ਜੀ ਨੇ ਪ੍ਰਿਥੀਆ ਵੱਲ ਰੋਸ ਪ੍ਰਗਟ ਕਰਨ ਲਈ ਇਹ ਸ਼ਬਦ ਕਹੇ :

ਕਾਹੇ ਪੂਤ ਝਗਰਤ ਹਉ ਸੰਗ ਬਾਪ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੦੦)*

ਇਸ ਰੋਸ ਦੀ ਪਰਵਾਹ ਨਾ ਕਰਦਾ ਹੋਇਆ ਪ੍ਰਿਥੀਆ ਆਪਣੀ ਹੋਂਦ ਦੇ ਨਿਰਮਾਤਾ ਲਈ ਅਪਮਾਨਜਨਕ ਭਾਸ਼ਾ ਦੀ ਵਰਤੋਂ ਕਰਦਾ ਰਿਹਾ, "ਤੁਸੀਂ ਮੇਰੇ ਤੇ ਬੜੀ ਦਇਆ ਵਿਖਾਈ ਹੈ। ਤੁਸੀਂ ਗੁਰਿਆਈ ਆਪਣੇ ਸਭ ਤੋਂ ਛੋਟੇ ਪੁੱਤਰ ਨੂੰ ਦੇ ਦਿੱਤੀ ਹੈ ਤੇ ਮੈਨੂੰ ਝੂਠੀਆਂ ਗੱਲਾਂ ਦੱਸੀਆਂ ਹਨ। ਤੁਸੀਂ ਮੈਨੂੰ ਰੱਬ ਦਾ ਨਾਂ ਜਪਣ ਲਈ ਕਿਹਾ ਹੈ। ਤੁਸੀਂ ਜੋ ਪਰਚਾਰ ਕਰਦੇ ਹੋ ਉਸ ਦਾ ਅਮਲ ਕਰੋ ਤੇ ਅਰਜਨ ਵੀ ਕਰੇ ਜਿਸ ਨੂੰ ਤੁਸੀਂ ਸਨਮਾਨ ਦਿੱਤਾ ਹੈ ਉਹ ਹੀ ਤੁਹਾਡੀਆਂ ਸਿੱਖਿਆ ਮੰਨੇ।" ਗੁਰੂ ਰਾਮ ਦਾਸ ਜੀ ਨੇ ਫਿਰ ਇਹ ਸ਼ਬਦ ਉਚਾਰਿਆ:-

ਭਿਨੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੩੩)*

ਜਦੋਂ ਪ੍ਰਿਥੀਆ ਫਿਰ ਵੀ ਆਪਣੇ ਪਿਤਾ ਦਾ ਨਿਰਾਦਰ ਕਰਦਾ ਰਿਹਾ ਤਾਂ ਗੁਰੂ ਜੀ ਨੇ

ਹੁਕਮ ਦਿੱਤਾ ਕਿ "ਇਸ ਨੂੰ ਉਹਨਾਂ ਦੀਆਂ ਨਜ਼ਰਾਂ ਤੋਂ ਦੂਰ ਕਰ ਦਿਓ ਤੇ ਕਿਹਾ, ਤੂੰ ਮੀਣਾ ਹੈਂ, ਮੇਰੇ ਸਿੱਖ ਤੇਰਾ ਹੁਕਮ ਨਹੀਂ ਮੰਨਣਗੇ ਤੇ ਤੇਰੇ ਨਾਲ ਕਦੀ ਕੋਈ ਮੇਲ ਮਿਲਾਪ ਨਹੀਂ ਰੱਖਣਗੇ।" ਬੀਬੀ ਭਾਨੀ ਨੂੰ ਬਹੁਤ ਦੁੱਖ ਹੋਇਆ ਤੇ ਉਹਨਾਂ ਨੂੰ ਗੁਰੂ ਅਮਰ ਦਾਸ ਜੀ ਦੇ ਸ਼ਬਦ ਯਾਦ ਆ ਗਏ ਜੋ ਇਹ ਸਨ, "ਤੂੰ ਗੁਰਿਆਈ ਦੀ ਸਾਫ ਚਲ ਰਹੀ ਧਾਰਾ ਨੂੰ ਵਿਗਾੜਿਆ ਹੈ ਅਤੇ ਇਸ ਦੇ ਫਲਸਰੂਪ ਬੜਾ ਦੁੱਖ ਤੇ ਤਕਲੀਫਾਂ ਪੈਦਾ ਹੋਣਗੀਆਂ।"

ਜਦੋਂ ਇਹ ਦੁਖਦਾਈ ਘਟਨਾ ਵਾਪਰ ਰਹੀ ਸੀ ਤਾਂ ਰਾਤ ਹੋ ਗਈ ਤੇ ਗੁਰੂ ਅਰਜਨ, ਉਹਨਾਂ ਦੀ ਮਾਤਾ, ਭਾਈ ਬੁੱਢਾ ਜੀ ਅਤੇ ਹੋਰ ਸਿੱਖ ਗੁਰੂ ਰਾਮ ਦਾਸ ਜੀ ਨੂੰ ਨਮਸਕਾਰ ਕਰਨ ਗਏ। ਗੁਰੂ ਰਾਮਦਾਸ ਜੀ ਨੇ ਕਿਹਾ ਕਿ ਉਹ ਹਮੇਸ਼ਾਂ ਉਹਨਾਂ ਦੇ ਨਾਲ ਨਹੀਂ ਰਹਿਣਗੇ ਤੇ ਉਹਨਾਂ ਦਾ ਅੰਤ ਨੇੜੇ ਆ ਰਿਹਾ ਹੈ ਅਤੇ ਉਹ ਗੋਇੰਦਵਾਲ ਜਾ ਕੇ ਸਮਾਉਣਾ ਚਾਹੁੰਣਗੇ। ਉਹਨਾਂ ਦੇ ਜਾਣ ਦੇ ਸਮੇਂ ਇੰਨੇ ਸਿੱਖ ਉਹਨਾਂ ਦੇ ਆਲੇ-ਦੁਆਲੇ ਇਕੱਠੇ ਹੋ ਗਏ ਕਿ ਉਹਨਾਂ ਲਈ ਗੁਰੂ ਜੀ ਦੇ ਦਰਸ਼ਨ ਕਰਨੇ ਮੁਸ਼ਕਲ ਹੋ ਗਏ। ਉਹਨਾਂ ਨੇ ਸਿੱਖਾਂ ਨੂੰ ਵਿਦਾਇਗੀ ਦੇ ਕੁਝ ਸ਼ਬਦ ਸਿੱਖਿਆ ਵਜੋਂ ਕਹੇ ਜੋ ਅਮੋਲਕ ਸਨ। ਫਿਰ ਅਰਜਨ ਦੇਵ ਜੀ ਨੂੰ ਨਾਲ ਲੈ ਕੇ ਉਹ ਗੋਇੰਦਵਾਲ ਚਲੇ ਗਏ।

ਗੋਇੰਦਵਾਲ ਪਹੁੰਚ ਕੇ, ਗੁਰੂ ਰਾਮ ਦਾਸ ਜੀ ਨੇ ਬਾਉਲੀ ਵਿਚ ਇਸ਼ਨਾਨ ਕੀਤਾ ਅਤੇ ਆਪਣੇ ਦੋਹਾਂ ਸਾਲਿਆਂ ਮੋਹਨ ਤੇ ਮੋਹਰੀ ਨਾਲ ਮੁਲਾਕਾਤ ਕੀਤੀ। ਦੂਸਰੇ ਦਿਨ ਉਹਨਾਂ ਨੇ ਵੱਡਾ ਲੰਗਰ ਤਿਆਰ ਕਰਵਾਇਆ ਜਿਸ ਵਿਚ ਸਭ ਨੇ ਰੱਜ ਕੇ ਖਾਧਾ। ਅਗਲੇ ਦਿਨ ਸਵੇਰ ਹੋਣ ਤੋਂ ਪਹਿਲਾਂ ਗੁਰੂ ਜੀ ਨੇ ਫਿਰ ਇਸ਼ਨਾਨ ਕੀਤਾ ਅਤੇ ਜਪੁ ਜੀ ਦੇ ਮੂਲ ਮੰਤਰ ਨੂੰ ਪੜ੍ਹਿਆ ਤੇ ਆਸਾ ਦੀ ਵਾਰ ਦਾ ਪਾਠ ਕੀਤਾ ਅਤੇ ਗੁਰੂ ਅਮਰ ਦਾਸ ਜੀ ਦਾ ਚਿੰਤਨ ਕਰਨ ਲਗ ਪਏ। ਜਦੋਂ ਦਿਨ ਚੜ੍ਹ ਆਇਆ ਤੇ ਉਹਨਾਂ ਦੀ ਭਗਤੀ ਸਮਾਪਤ ਹੋਈ ਤਾਂ ਉਹਨਾਂ ਨੇ ਆਪਣੇ ਸਿੱਖਾਂ ਨੂੰ ਗੁਰੂ ਅਰਜਨ ਦੇਵ ਜੀ ਦੇ ਸਪੁਰਦ ਕੀਤਾ, ਅੰਮ੍ਰਿਤਸਰ ਦੇ ਸਰੋਵਰ ਨੂੰ ਪੂਰਾ ਕਰਨ ਦਾ ਹੁਕਮ ਦਿੱਤਾ, ਉਹਨਾਂ ਲਈ ਸਿੱਖੀ ਦੇ ਮੁੱਖ ਸਿਧਾਂਤ ਦੁਹਰਾਏ ਅਤੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਇਹਨਾਂ ਦੀ ਹਮੇਸ਼ਾਂ ਪਾਲਨਾ ਹੋਵੇ।

ਬੀਬੀ ਭਾਨੀ ਨੂੰ ਪਤਾ ਸੀ ਕਿ ਇਹਨਾਂ ਸਿੱਖਿਆਵਾਂ ਦਾ ਇਸ਼ਾਰਾ ਉਹਨਾਂ ਦੇ ਪਤੀ ਦਾ ਅੰਤਿਮ ਸਮਾਂ ਹੈ, ਇਸ ਲਈ ਮਿੰਨਤ ਕੀਤੀ ਕਿ ਉਹ ਉਸ ਨੂੰ ਵੀ ਆਪਣੀ ਅੰਤਿਮ ਯਾਤਰਾ ਵਿਚ ਨਾਲ ਲੈ ਜਾਣ। ਗੁਰੂ ਜੀ ਨੇ ਕੁਝ ਦੇਰ ਹੋਰ ਬੀਬੀ ਭਾਨੀ ਜੀ ਨੂੰ ਇਸ ਦੁਨੀਆਂ ਵਿਚ ਰਹਿਣ ਲਈ ਕਿਹਾ ਤੇ ਫਿਰ ਉਹ ਉਸ ਨੂੰ ਬਾਅਦ ਵਿਚ ਮਿਲ ਜਾਣਗੇ। ਗੁਰੂ ਰਾਮ ਦਾਸ ਜੀ ਭਾਦੋਂ ਦੇ ਚਾਨਣ ਪੱਖ ਦੇ ਤੀਸਰੇ ਦਿਨ ਸੰਮਤ 1638 (1581 ਈਸਵੀ) ਨੂੰ ਜੋਤੀ ਜੋਤ ਸਮਾ ਗਏ। ਮਥੁਰਾ ਭੱਟ ਨੇ ਇਹ ਰਚਨਾ ਉਹਨਾਂ ਦੇ ਜੋਤੀ ਜੋਤ ਸਮਾਉਣ ਤੇ ਲਿਖੀ :

ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੦੯)*

*****

# ਗੁਰੂ ਰਾਮਦਾਸ ਜੀ ਦੀ ਬਾਣੀ

**ਸ੍ਰੀ ਰਾਗ**

**ਗੁਰੂ ਦੀ ਉਸਤਤ**

ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗ ਜੀਵਾਸੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦)*

ਨਾਮ ਦੀ ਸ੍ਰੇਸ਼ਟਤਾ ਗੁਰੂ ਦੁਆਰਾ ਮਿਲਦੀ ਹੈ :

ਗੁਣ ਗਾਵਾ ਗੁਣ ਵਿਥਰਾ ਗੁਣ ਬੋਲੀ ਮੇਰੀ ਮਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦)*

ਮੂਰਖ ਮਨੁੱਖ ਵੀ ਨੇਕ ਨੀਅਤ ਦੁਆਰਾ ਰੱਬ ਨਾਲ ਮਿਲ ਸਕਦਾ ਹੈ। ਇਹ ਸ਼ਬਦ ਗੁਰੂ ਰਾਮ ਦਾਸ ਜੀ ਨੇ ਉਦੋਂ ਰਚਿਆ ਜਦੋਂ ਵਿਆਹ ਦੇ ਪਿਛੋਂ ਉਹਨਾਂ ਨੂੰ ਕੁਝ ਮੰਗਣ ਲਈ ਬੇਨਤੀ ਕੀਤੀ ਗਈ :

ਮੁੰਧ ਇਆਣੀ ਪੇਈਅੜੈ ਕਿਉ ਕਰਿ ਹਰਿ ਦਰਸਨੁ ਪਿਖੈ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮)*

**ਸ੍ਰੀ ਰਾਗ ਕੀ ਵਾਰ**

ਸੱਚੇ ਮਨੁੱਖ ਕਿਰਤ ਦੀ ਕਮਾਈ ਖਾਂਦੇ ਹਨ ਤੇ ਝੂਠੇ ਤੇ ਫਰੇਬੀ ਭਿੱਖ ਮੰਗਦੇ ਰਹਿੰਦੇ ਹਨ:

ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫)*

ਸਭ ਰੱਬ ਕੋਲੋਂ ਹੀ ਮੰਗਦੇ ਹਨ। ਪਾਲਣ ਵਾਲਾ ਰੱਬ ਹੀ ਸਭ ਨੂੰ ਦੇ ਸਕਦਾ ਹੈ ਹੋਰ ਕੋਈ ਨਹੀਂ :

ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੬)*

ਗੁਰੂ ਨੇ ਇਕ ਸੁਰਤੀ ਵਿਚ ਆਪਣੇ ਆਪ ਨੂੰ ਰੱਬ ਅੱਗੇ ਦੇਖਿਆ :

ਹਉ ਢਾਢੀ ਹਰਿ ਪ੍ਰਭੁ ਖਸਮ ਕਾ ਹਰਿ ਕੈ ਦਰਿ ਆਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੧)*

**ਰਾਗੁ ਮਾਝ**

ਸੰਤਾਂ ਦੀ ਸੰਗਤ ਦਾ ਲਾਭ :

ਹਉ ਗੁਣ ਗੋਵਿੰਦ ਹਰਿ ਨਾਮੁ ਧਿਆਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫)*

ਗੁਰੂ ਉਹ ਰੱਬ ਦਿਖਾਉਂਦਾ ਹੈ ਜੋ ਸਭ ਵਿਚ ਹੈ ਪਰ ਸਭ ਤੋਂ ਭਿੰਨ ਹੈ :

ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬)*

**ਮਾਝ ਕੀ ਵਾਰ**

ਗੁਰੂ ਦੇ ਕੁਝ ਗੁਣ :

ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੦)*

**ਗਉੜੀ**

ਗੁਰੂ ਰਾਮਦਾਸ ਜੀ ਗੁਰੂ ਅਮਰਦਾਸ ਜੀ ਦੀ ਸੰਗਤ ਵਿਚ ਬੇਹੱਦ ਪ੍ਰਸੰਨ ਹਨ :

ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੪)*

ਉਹ ਪਰਿਵਾਰ ਖੁਸ਼ਕਿਸਮਤ ਹੈ ਜਿਸ ਵਿਚ ਧਰਮੀ ਪੁੱਤਰ ਪੈਦਾ ਹੁੰਦਾ ਹੈ :

ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੫)*

ਗੁਰਮੁੱਖਾਂ ਦੀ ਕਮਾਈ :

ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੬)*

ਗੁਰੂ ਦੀ ਭਗਤੀ ਦਾ ਉਤਸ਼ਾਹ :

ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੭)*

ਗੁਰੂ ਹਮੇਸ਼ਾਂ ਆਪਣੇ ਸਿੱਖਾਂ ਦੀ ਪਾਲਣਾ ਕਰਦਾ ਹੈ :

ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੮)*

ਸੱਚੇ ਗੁਰੂ ਨੂੰ ਮਿਲਣ ਦੇ ਲਾਭ :

ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੮)*

ਜੋ ਕਰਜ਼ਾ ਮਨੁੱਖ ਗੁਰੂ ਨੂੰ ਦੇਣਦਾਰ ਹੈ :

ਇਹੁ ਮਨੂਆ ਖਿਨੁ ਨ ਟਿਕੈ ਬਹੁਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੭੦-੭੧)*

ਰੱਬ ਨੂੰ ਮਿਲ ਕੇ ਗੁਰੂ ਦੀ ਖੁਸ਼ੀ :

ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ ਹਰਿ ਰੰਗਿ ਰਤਾ ਮਨ ਮਾਹੀ ਜੀਉ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੭੩)*

ਗੁਰੂ ਦੀ ਰੱਬ ਨੂੰ ਮਿਲਣ ਦੀ ਤੀਬਰਤਾ :

ਮੈਂ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੭੫)*

**ਗਉੜੀ ਕਰਹਲੇ**

ਮਨੁੱਖ ਨੂੰ ਆਪਣੇ ਅਮੋੜ ਮਨ ਤੇ ਨਜ਼ਰ ਰੱਖਣੀ ਚਾਹੀਦੀ ਹੈ :

ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੩੪)*

**ਗਉੜੀ ਕੀ ਵਾਰ ਮਹਲਾ – ੪**

ਪਿਆਰ ਦਾ ਸੰਦੇਸ਼ :

ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੨)*

ਮਨੁੱਖ ਨੂੰ ਗੁਰੂ ਨਾਲ ਈਰਖਾ ਨਹੀਂ ਕਰਨੀ ਚਾਹੀਦੀ। ਗੁਰੂ ਉਪਰ ਰੱਬ ਦੀ ਖਾਸ ਕ੍ਰਿਪਾ ਹੁੰਦੀ ਹੈ :

ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੨)*

ਗੁਰੂ ਉਹ ਧਰਤੀ ਹੈ ਜਿਸ ਉਪਰ ਧਰਮ ਉਪਜਦਾ ਹੈ :

ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੨)*

ਮਨੁੱਖ ਦਾ ਨਵਾਂ ਜੀਵਨ ਉਸ ਤੇ ਹੀ ਨਿਰਭਰ ਹੋਣਾ ਚਾਹੀਦਾ ਹੈ :

ਇਕੁ ਮਨੁ ਇਕੁ ਵਰਤਦਾ ਜਿਤੁ ਲਗੈ ਸੋ ਥਾਇ ਪਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੩)*

ਗੁਰੂ ਅਮਰਦਾਸ ਜੀ ਦੀ ਬੁਰਾਈ ਕਰਨ ਵਾਲਿਆਂ ਦੀ ਦੁਰਦਸ਼ਾ :

ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੩)*

ਇਹ ਦੁਨੀਆਂ ਜੋ ਰੱਬ ਦੀ ਖੇਤੀ ਹੈ ਗੁਰੂ ਦੇ ਸਿੱਖਾਂ ਨੂੰ ਰੱਬੀ ਅੰਮ੍ਰਿਤ ਦੀ ਉਪਜ ਦੇਵੇਗੀ:

ਹਰਿ ਪ੍ਰਭ ਕਾ ਸਭੁ ਖੇਤੁ ਹੈ ਹਰਿ ਆਪਿ ਕਿਰਸਾਣੀ ਲਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੪)*

ਗੁਰੂ ਜੀ ਆਪਣੇ ਸਿੱਖਾਂ ਨੂੰ ਸਿੱਖਿਆ ਸੁਨਣ ਲਈ ਪ੍ਰੇਰਦੇ ਹਨ :

ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ
ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੫)*

ਗੁਰੂ ਰਾਮਦਾਸ ਜੀ ਨੇ ਉਸ ਤਪੇ ਨੂੰ ਸੰਬੋਧਨ ਕਰਕੇ ਕਿਹਾ ਹੈ ਜੋ ਤਪੱਸਵੀ ਬਣਿਆ

ਫਿਰਦਾ ਸੀ ਤੇ ਹਮੇਸ਼ਾਂ ਗੁਰੂ ਅਮਰਦਾਸ ਜੀ ਦੀ ਨਿੰਦਿਆ ਕਰਦਾ ਸੀ :

ਅਗੋਦੇ ਸਤਭਾਉ ਨ ਦਿਚੈ ਪਿਛੋਦੇ ਆਖਿਆ ਕੰਮਿ ਨ ਆਵੈ।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੫)

ਅਖੌਤੀ ਗੁਰੂ ਮਨੁੱਖ ਨੂੰ ਕੁਰਾਹੇ ਪਾਉਂਦਾ ਹੈ :

ਸਾਹਿਬੁ ਜਿਸਕਾ ਨੰਗਾ ਭੁਖਾ ਹੋਵੈ ਤਿਸਦਾ ਨਫਰੁ ਕਿਥਹੁ ਰਜਿ ਖਾਏ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੬)

ਇਹ ਗੁਰੂ ਅਮਰਦਾਸ ਜੀ ਦੇ ਦੁਸ਼ਮਣਾਂ ਨੂੰ ਸੰਬੋਧਨ ਕਰਕੇ ਕਿਹਾ ਗਿਆ ਹੈ :

ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੬)

ਗੁਰੂ ਦੀ ਵਡਿਆਈ :

ਜਿਨ ਕਉ ਆਪਿ ਦੇਇ ਵਡਿਆਈ
ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਏ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੮)

ਜੋ ਗੁਰੂ ਤੋਂ ਬੇਮੁਖ ਹੁੰਦੇ ਹਨ ਉਹਨਾਂ ਦੀ ਕਿਸਮਤ ਬੁਰੀ ਹੋਵੇਗੀ :

ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੮)

ਗੁਰੂ ਰਾਮਦਾਸ ਜੀ ਗੁਰੂ ਅਮਰਦਾਸ ਜੀ ਦੀ ਉਸਤਤ ਜਾਰੀ ਰੱਖਦੇ ਹਨ :

ਜਿ ਹੋਂਦੈ ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੯)

ਗੁਰੂ ਨਿੰਦਕਾਂ ਦੀ ਕਿਸਮਤ ਮਾੜੀ ਹੋਵੇਗੀ :

ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੯)

ਜੀਵ ਅਤੇ ਸਾਰੀ ਕੁਦਰਤ ਗੁਰੂ ਜੀ ਤੇ ਉਹਨਾਂ ਦੇ ਪਰਿਵਾਰ ਦੀ ਉਸਤਤ ਕਰਦੇ ਹਨ:

ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੦)

ਜੋ ਮਨੁੱਖ ਗੁਰੂ ਤੋਂ ਬੇਮੁੱਖ ਹੁੰਦੇ ਹਨ ਉਹਨਾਂ ਦੀ ਹਾਲਤ ਉਸ ਵਰਗੀ ਹੁੰਦੀ ਹੈ ਜੋ ਖੋਰੀ ਫੋੜੇ ਤੋਂ ਦੁਖੀ ਹੁੰਦਾ ਹੈ :

ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੧)

ਧਰਮੀ ਤੇ ਅਸਵਾਰਥੀ ਮਨੁੱਖ ਵਧਾਈ ਦਾ ਪਾਤਰ ਹੁੰਦਾ ਹੈ :

ਸਤ ਸੰਗਤਿ ਮਹਿ ਹਰਿ ਉਸਤਤ ਹੈ ਸੰਗਿ ਸਾਧੂ ਮਿਲੇ ਪਿਆਰਿਆ ।।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੧)

ਗੁਰੂ ਪਖੰਡੀ ਬੇਮੁਖ ਮਨੁੱਖ ਨੂੰ ਆਪਣੀ ਸੰਗਤ ਵਿਚੋਂ ਛੇਕ ਦਿੰਦਾ ਹੈ :

ਸਾਕਤ ਜਾਇ ਨਿਵਹਿ ਗੁਰ ਆਗੈ ਮਨਿ ਖੋਟੇ ਕੂੜਿ ਕੂੜਿਆਰੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੨)*

ਰੱਬ ਸੱਚੇ ਗੁਰੂ ਦੀ ਰੱਖਿਆ ਕਰਦਾ ਹੈ :

ਸਤਿਗੁਰੂ ਨੋ ਅਪੜਿ ਕੋਇ ਨ ਸਕਈ ਜਿਸੁ ਵਲਿ ਸਿਰਜਣਹਾਰਿਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੨)*

ਸੁੱਤੇ ਹੋਏ ਜਾਂ ਜਾਗਦੇ ਮਨੁੱਖ ਨੂੰ ਹਮੇਸ਼ਾਂ ਰੱਬ ਨੂੰ ਯਾਦ ਕਰਨਾ ਚਾਹੀਦਾ ਹੈ :

ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੩)*

ਗੁਰੂ ਨੇ ਰੱਬ ਨੂੰ ਅਤੇ ਉਸ ਦੇ ਵਿਚੋਲੇ ਨੂੰ ਲੱਭ ਲਿਆ ਹੈ :

ਮੈਂ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੩)*

ਰੱਬ ਤੇ ਮਾਇਆਧਾਰੀ ਮਨੁੱਖ ਦਾ ਕੋਈ ਜੋੜ ਨਹੀਂ :

ਜਿਨਾ ਅੰਦਰਿ ਦੂਜਾ ਭਾਉ ਹੈ ਤਿਨ੍ਾ ਗੁਰਮੁਖਿ ਪ੍ਰੀਤਿ ਨ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੬)*

**ਰਾਗੁ ਆਸਾ**

ਗੁਰੂ ਦੀ ਸਿੱਖਿਆ ਇਕ ਮਨੁੱਖ ਤੋਂ ਦੂਸਰੇ ਤਕ ਪਹੁੰਚਦੀ ਹੈ :

ਗੁਰਮੁਖਿ ਹਰਿ ਹਰਿ ਵੇਲਿ ਵਧਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੭)*

ਚੌਥੇ ਗੁਰੂ ਆਪਣੇ ਤੋਂ ਪਹਿਲੇ ਗੁਰੂਆਂ ਦੇ ਸ਼ਬਦਾਂ ਦਾ ਕੀਰਤਨ ਸੁਨਣ ਦੇ ਬਹੁਤ ਸ਼ੌਕੀਨ ਸਨ। ਇਕ ਵਾਰੀ ਜਦੋਂ ਉਹਨਾਂ ਨੇ ਇਹੋ ਜਿਹੀ ਸਭਾ ਬੁਲਾਈ ਤੇ ਕੀਰਤਨੀਏ ਤਿਆਰ ਨਹੀਂ ਸਨ, ਫਿਰ ਇਸ ਸ਼ਬਦ ਦੀ ਰਚਨਾ ਹੋਈ :

ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੮)*

ਗੁਰੂ ਦੀ ਰੱਬ ਦੇ ਦਰਸ਼ਨਾਂ ਦੀ ਪ੍ਰਬਲ ਇੱਛਾ :

ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੯)*

**ਰਾਗੁ ਆਸਾ ਛੰਤ**

ਗੁਰੂ ਦੀ ਸਿੱਖਿਆ ਦੀ ਅਤੀਅੰਤ ਵਿਸੇਸ਼ਤਾ :

ਜੀਵਨੋ ਮੈਂ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੪੨)*

ਇਹ ਸ਼ਬਦ ਸਿੱਖ ਧਰਮ ਦੀ ਮਹਿਮਾ ਵਿਚ ਕਿਹਾ ਗਿਆ ਹੈ ਜੋ ਦੁਨੀਆਂ ਦੇ ਚੌਥੇ

ਕਲਿਯੁਗ ਵਿਚ ਉਪਜਿਆ। ਇਸ ਲਈ ਕਲਿਯੁਗ ਨੂੰ ਚਾਰਾਂ ਯੁੱਗਾਂ ਤੋਂ ਉੱਤਮ ਕਿਹਾ ਗਿਆ ਹੈ :

ਸਤਿਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੪੫)*

ਰੱਬ ਦੀ ਵਡਿਆਈ :

ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੪੮)*

ਗੁਰੂ ਦੀ ਆਤਮਾ ਰੱਬ ਦੇ ਪਿਆਰ ਨਾਲ ਪੂਰੀ ਤਰ੍ਹਾਂ ਭਿੱਜੀ ਹੋਈ ਹੈ :

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੪੮)*

ਗੁਰੂ ਨੇ ਰੱਬ ਨੂੰ ਪਾ ਲਿਆ ਹੈ ਜੋ ਸਰੀਰ ਦੇ ਸੁਨਹਿਰੀ ਕਿਲ੍ਹੇ ਦਾ ਹੀਰਾ ਹੈ :

ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੪੯)*

ਰੱਬ ਹਮੇਸ਼ਾਂ ਆਪਣੇ ਭਗਤਾਂ ਦੀ ਰੱਖਿਆ ਕਰਦਾ ਹੈ :

ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੫੧)*

ਇਹ ਸ਼ਬਦ ਗੁਰੂ ਰਾਮ ਦਾਸ ਜੀ ਦੁਆਰਾ ਉਦੋਂ ਰਚਿਆ ਗਿਆ ਜਦੋਂ ਉਹ ਹਾਲੇ ਗੁਰੂ ਨਹੀਂ ਬਣੇ ਸਨ। ਗੁਰੂ ਅਮਰ ਦਾਸ ਜੀ ਆਪਣੇ ਸੰਤ ਜਵਾਈ ਦੀਆਂ ਰਚਨਾਵਾਂ ਤੋਂ ਬਹੁਤ ਖੁਸ਼ ਸਨ:

ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੫੧)*

**ਰਾਗੁ ਗੂਜਰੀ**

ਗੁਰੂ ਅਮਰਦਾਸ ਜੀ ਬਾਰੇ :

ਹਰਿ ਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੩)*

ਗੁਰੂ ਦੀ ਸਿੱਖਿਆ ਤੇ ਨਾਮ ਦੇ ਲਾਭ :

ਜਿਨ ਸਤਿਗੁਰੁ ਪੁਰਖੁ ਜਿਨਿ ਹਰਿ ਪ੍ਰਭੁ ਪਾਇਆ
ਮੋ ਕਉ ਕਰਿ ਉਪਦੇਸ ਹਰਿ ਮੀਠ ਲਗਾਵੈ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੪)*

ਗੁਰੂ ਰਾਮਦਾਸ ਜੀ ਦੀ ਨਿਮਰਤਾ ਅਤੇ ਗ੍ਰਿਹਸਥੀ ਜੀਵਨ ਤੇ ਵਿਸ਼ਵਾਸ :

ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੯੪)*

**ਰਾਗੁ ਦੇਵਗੰਧਾਰੀ**

ਸ਼ਬਦ ਦੀਆਂ ਪਹਿਲੀਆਂ ਦੋ ਪੰਕਤੀਆਂ ਵਿਚ ਇਕ ਸਿੱਖ ਸਵਾਲ ਪੁੱਛਦਾ ਹੈ ਤੇ ਬਾਕੀ

ਦਾ ਸ਼ਬਦ ਗੁਰੂ ਜੀ ਦਾ ਜਵਾਬ ਹੈ :

ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੨੭)*

ਗੁਰੂ ਨੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਰੱਬ ਅੱਗੇ ਸਮਰਪਿਤ ਕਰ ਦਿੱਤਾ ਹੈ :

ਅਬ ਹਮ ਚਲੀ ਠਾਕੁਰ ਪਹਿ ਹਾਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੨੭)*

**ਰਾਗ ਬਿਹਾਗੜਾ ਛੰਦ**

ਗੁਰੂ ਮਨੁੱਖਾਂ ਨੂੰ ਧਾਰਮਿਕ ਜ਼ਿੰਦਗੀ ਬਿਤਾਉਣ ਲਈ ਉਤਸ਼ਾਹ ਦਿੰਦਾ ਹੈ :

ਜਿਨ ਹਰਿ ਹਰਿ ਨਾਮੁ ਨ ਚੇਤਿਓ<br>
ਮੇਰੀ ਜਿੰਦੁੜੀਏ ਤੇ ਮਨਮੁਖ ਮੂੜ ਇਆਣੇ ਰਾਮ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੪੦)*

**ਬਿਹਾਗੜੇ ਦੀ ਵਾਰ ਮਹਲਾ ੪**

ਸਾਰੀ ਖੇਤੀ ਤੇ ਅੰਨ ਪਾਣੀ ਦੇ ਸਾਰੇ ਕਾਰੋਬਾਰ ਜਿਸ ਨਾਲ ਮਨੁੱਖ ਨਿਰਬਾਹ ਕਰਦਾ ਹੈ ਉਹ ਰੱਬ ਦੇ ਹੀ ਚਲਾਏ ਹੋਏ ਹਨ। ਇਹ ਸ਼ਬਦ ਸਿੱਖ ਆਉ-ਭਗਤ ਤੋਂ ਪਿਛੋਂ ਗਾਉਂਦੇ ਹਨ :

ਆਪੇ ਧਰਤੀ ਆਪੇ ਹੈ ਰਾਹਕੁ ਆਪਿ ਜੰਮਾਇ ਪੀਸਾਵੈ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੦)*

**ਵਡਹੰਸ ਮਹਲਾ ੪ ਘੋੜੀਆਂ**

ਇਸ ਸ਼ਬਦ ਵਿਚ ਸਰੀਰ ਨੂੰ ਘੋੜੇ ਦੀ ਤਰ੍ਹਾਂ ਕਿਹਾ ਗਿਆ ਹੈ ਜਿਸ ਨੂੰ ਵੱਸ ਵਿਚ ਰੱਖਣਾ ਚਾਹੀਦਾ ਹੈ। ਇਹ ਸ਼ਬਦ ਵਿਆਹਵਾਂ ਤੇ ਗਾਇਆ ਜਾਂਦਾ ਹੈ :

ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੭੫)*

**ਰਾਗੁ ਸੋਰਠਿ ਵਾਰ ਮਹਲੇ ੪ ਕੀ**

ਰੱਬ ਦਾ ਆਪਣੇ ਸੇਵਕਾਂ ਨਾਲ ਸੰਬੰਧ :

ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨੁ ਕੋ ਮਿਤੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੨)*

ਜਿਸ ਦਾ ਗੁਰੂ ਵਿਚ ਵਿਸ਼ਵਾਸ ਨਹੀਂ ਉਹ ਮੂਰਖ ਤੇ ਧੋਖੇਬਾਜ਼ ਹੁੰਦਾ ਹੈ :

ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੨)*

**ਰਾਗੁ ਧਨਾਸਰੀ**

ਮਨੁੱਖ ਦੀਆਂ ਬੁਰਾਈਆਂ ਕਿਸ ਤਰ੍ਹਾਂ ਦੂਰ ਹੋ ਸਕਦੀਆਂ ਹਨ :

ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੬੬)*

ਗੁਰੂ ਦੀ ਆਗਿਆ ਪਾਲਣ ਤੇ ਜ਼ੋਰ ਦਿੱਤਾ ਗਿਆ ਹੈ :

ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੬੭)

ਰੱਬ ਹੀ ਮਨੁੱਖ ਦੀ ਸੋਚ ਵਿਚ ਹਮੇਸ਼ਾਂ ਰਹਿਣਾ ਚਾਹੀਦਾ ਹੈ :

ਹਰਿ ਪੜੁ ਹਰਿ ਲਿਖੁ ਹਰਿ ਜਪਿ ਹਰਿ ਗਾਉ ਹਰਿ ਭਉਜਲੁ ਪਾਰਿ ਉਤਾਰੀ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੬੯)

## ਰਾਗੁ ਜੈਤਸਰੀ

ਰੱਬ ਇਕ ਹੀਰਾ ਹੈ ਜਿਸ ਨੂੰ ਗੁਰੂ ਨੇ ਦੂਸਰਿਆਂ ਦੀ ਭਲਾਈ ਲਈ ਆਪਣਾ ਬਣਾ ਲਿਆ ਹੈ :

ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੯੬)

ਮਨੁੱਖ ਗੁਰੂ ਤੋਂ ਬਿਨਾਂ ਮੂਰਖ ਬੱਚਿਆਂ ਦੀ ਤਰ੍ਹਾਂ ਹਨ :

ਹਮ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ ਤੇਰੇ ਮੂਰਖ ਮੁਗਧ ਇਆਨਾ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੯੭)

ਰੱਬ ਦਾ ਨਾਮ ਜਪਣ ਤੇ ਉਸਤਤ ਕਰਨ ਨਾਲ ਮੁਕਤੀ ਮਿਲ ਜਾਂਦੀ ਹੈ :

ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੯੭)

## ਰਾਗੁ ਬੈਰਾੜੀ

ਬੱਚਾ ਮਾਂ ਦੇ ਪੇਟ ਵਿਚ ਕੀ ਕਰਦਾ ਹੈ ਤੇ ਕਿਸ ਤਰ੍ਹਾਂ ਰਹਿੰਦਾ ਹੈ :

ਅਗਨਿ ਕੁੰਟ ਮਹਿ ਉਰਧ ਲਿਵ ਲਾਗਾ ਹਰਿ ਰਾਖੈ ਉਦਰ ਮੰਝਾਰਾ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੦)

## ਤਿਲੰਗ

ਰੱਬ ਸਭ ਤੋਂ ਵੱਡਾ ਹੈ ਤੇ ਉਸ ਦਾ ਕੋਈ ਸਾਥੀ ਨਹੀਂ :

ਸਭਿ ਆਏ ਹੁਕਮਿ ਖਸਮਹੁ ਹੁਕਮਿ ਸਭ ਵਰਤਨੀ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੩)

ਜਿਨ੍ਹਾਂ ਵਿਚ ਠਰੰਮਾ ਨਹੀਂ ਉਹਨਾਂ ਲਈ ਸਿੱਖਿਆ :

ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੩)

ਗੁਰੂ ਰਾਮਦਾਸ ਜੀ ਦੀ ਗੁਰੂ ਅਮਰਦਾਸ ਜੀ ਤੇ ਉਹਨਾਂ ਦੇ ਸਿੱਖਾਂ ਲਈ ਸ਼ਰਧਾ :

ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੫)

**ਰਾਗੁ ਸੂਹੀ**

ਧੋਖੇਬਾਜ਼ਾਂ ਲਈ ਸਿੱਖਿਆ :

ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ ਹਿਰਦਾ ਸੁਧੁ ਨ ਹੋਈ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੩੨)*

ਛੋਟੀ ਤੋਂ ਛੋਟੀ ਜਾਤ ਦੇ ਮਨੁੱਖ ਵੀ ਭਗਤੀ ਨਾਲ ਮੁਕਤੀ ਪਾ ਲੈਂਦੇ ਹਨ :

ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੩੩)*

ਰੱਬ ਦੀ ਅਰਾਧਨਾ ਹੀ ਇਕ ਨਿਭਣ ਵਾਲੀ ਚੰਗਿਆਈ ਹੈ। ਇਸ ਤੇ ਹੀ ਜ਼ੋਰ ਦਿੱਤਾ ਗਿਆ ਹੈ :

ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੩੩)*

**ਸੂਹੀ ਅਸ਼ਟਪਦੀਆ**

ਗੁਰੂ ਜੀ ਦੀ ਰੱਬ ਦੀ ਆਗਿਆ ਮੰਨਣ ਤੇ ਸੇਵਾ ਕਰਨ ਦੀ ਪ੍ਰਬਲ ਇੱਛਾ :

ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ
ਹਉ ਤਿਸੁ ਪਹਿ ਆਪੁ ਵੇਚਾਈ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੫੭)*

**ਰਾਗੁ ਸੂਹੀ ਛੰਤ**

ਇਹ ਗੁਰੂ ਰਾਮਦਾਸ ਜੀ ਦਾ ਰਚਿਆ ਸ਼ਬਦ ਸਿੱਖਾਂ ਦੇ ਵਿਆਹਵਾਂ ਤੇ ਪੜ੍ਹਿਆ ਜਾਂਦਾ ਹੈ :

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੭੩)*

**ਰਾਗੁ ਬਿਲਾਵਲ ਅਸ਼ਟਪਦੀਆਂ**

ਸੰਤਾਂ ਦੀ ਸੰਗਤ ਅਤੇ ਉਹਨਾਂ ਦੀਆਂ ਸਿੱਖਿਆਵਾਂ ਨੂੰ ਮੰਨਣਾ ਜੋਗੀ ਦੀ ਜ਼ਿੰਦਗੀ ਨਾਲੋਂ ਉਤਮ ਹੈ :

ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩੫)*

ਜਿਸ ਤਰ੍ਹਾਂ ਰੱਬ ਨੇ ਸਭ ਬੰਦੇ ਇਕੋ ਜਿਹੇ ਬਣਾਏ ਹਨ ਇਸੇ ਤਰ੍ਹਾਂ ਹੀ ਉਹ ਮੁਕਤੀ ਦੇ ਅਧਿਕਾਰੀ ਹਨ :

ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਵਰਨ ਰੂਪ ਜੀਅ ਜੰਤ ਉਪਈਆ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩੫)*

**ਰਾਗੁ ਗੋਂਡ**

ਮੇਰੀਆਂ ਸਾਰੀਆਂ ਉਮੀਦਾਂ ਰੱਬ ਵਿਚ ਹਨ :

ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ ਤਾ

ਮਨ ਚਿੰਦੇ ਅਨੇਕ ਅਨੇਕ ਫਲ ਪਾਈ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫੯)*

ਗੁਰੂ ਵਿਚ ਰੱਬ ਦਾ ਪਿਆਰ ਪੂਰੀ ਤਰ੍ਹਾਂ ਸਮਾਇਆ ਹੁੰਦਾ ਹੈ :

ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੬੧)*

## ਰਾਗੁ ਰਾਮਕਲੀ

ਜੋ ਬਿਨਾਂ ਕਿਸੇ ਸਵਾਰਥ ਦੇ ਸੰਤਾਂ ਦੀ ਸੰਗਤ ਕਰਦੇ ਹਨ ਉਹਨਾਂ ਨੂੰ ਉਸ ਦਾ ਫਲ ਮਿਲਦਾ ਹੈ :

ਜੇ ਵਡਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੮੧)*

## ਰਾਗੁ ਨਟ ਅਸ਼ਟਪਦੀਆਂ

ਸੰਤਾਂ ਦੀ ਸੰਗਤ ਦੇ ਲਾਭ

ਰਾਮ ਹਰਿ ਅੰਮ੍ਰਿਤ ਸਰਿ ਨਾਵਾਰੇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੮੧)*

ਰੱਬ ਦਾ ਸ਼ਬਦ ਅਤੇ ਗੁਰੂ ਇਕ ਹੀ ਗੱਲ ਹੈ :

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੮੨)*

ਗੁਰੂ ਦੀ ਸਿੱਖਿਆ ਸੁਨਣ ਤੋਂ ਬਿਨਾਂ ਸਭ ਅਡੰਬਰ ਵਿਅਰਥ ਹਨ :

ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਲਿ ਦੇਹ ਸਵਾਰੇ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੮੩)*

## ਮਾਰੂ ਕੀ ਵਾਰ

ਗੁਰੂ ਹਰ ਹਾਲਾਤ ਵਿਚ ਮਨੁੱਖ ਨੂੰ ਬਚਾਉਣ ਦੇ ਸਮਰੱਥ ਹੈ :

ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੭)*

## ਰਾਗੁ ਬਸੰਤ

ਰੱਬ ਹਰ ਇਕ ਦੇ ਹਿਰਦੇ ਵਿਚ ਵੱਸਦਾ ਹੈ :

ਜਿਉ ਪਸਰੀ ਸੂਰਜ ਕਿਰਣਿ ਜੋਤਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੭੭)*

ਮਨੁੱਖ ਦੀ ਉਮਰ ਘਟਦੀ ਜਾਂਦੀ ਹੈ ਤੇ ਉਸ ਨੂੰ ਬਚਾਉਣ ਵਾਲੇ ਰੱਬ ਨੂੰ ਯਾਦ ਕਰਨਾ ਚਾਹੀਦਾ ਹੈ :

ਰੈਣਿ ਦਿਨਸੁ ਦੁਇ ਸਦ ਪਏ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੭੭)*

**ਬਸੰਤ ਅਸ਼ਟਪਦੀਆਂ**

ਗੁਰੂ ਜੀ ਮਨ ਨੂੰ ਵੱਸ ਵਿਚ ਕਰਨ ਦੀ ਲੋੜ ਦੀ ਸਿੱਖਿਆ ਦਿੰਦੇ ਹਨ :

ਕਾਇਆਂ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੧)*

**ਸਾਰੰਗ ਕੀ ਵਾਰ**

ਇਹ ਸ਼ਬਦ ਇਕ ਪਾਖੰਡੀ ਸਾਧੂ ਨੂੰ ਸੰਬੋਧਨ ਕੀਤਾ ਗਿਆ ਹੈ :

ਬਾਹਰਿ ਭਸਮ ਲੇਪਨ ਕਰੇ ਅੰਤਰਿ ਗੁਬਾਰੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੩)*

ਪਖੰਡ ਹਮੇਸ਼ਾਂ ਛੁਪਾਇਆ ਨਹੀਂ ਜਾ ਸਕਦਾ :

ਜਿਨ ਕੈ ਹਿਰਦੈ ਮੈਲੁ ਕਪਟੁ ਹੈ ਬਾਹਰੁ ਧੋਵਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੩)*

ਨਿੰਦਾ ਕਰਨ ਵਾਲੇ ਦੀ ਦੁਰਦਸ਼ਾ :

ਜਿਨ੍ ਅੰਦਰਿ ਨਿੰਦਾ ਦੁਸਟੁ ਹੈ ਨਕਵਢੇ ਨਕ ਵਢਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੪)*

ਮਨੁੱਖ ਗ੍ਰਿਹਿਸਤ ਵਿਚ ਰਹਿੰਦਿਆਂ ਪਵਿੱਤਰ ਰਹਿ ਸਕਦਾ ਹੈ :

ਗਿਰਹ ਕੁਟੰਬ ਮਹਿ ਸਹਿਜ ਸਮਾਧੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੬)*

ਮਨੁੱਖਾਂ ਵਿਚ ਜ਼ਬਰਦਸਤੀ ਨਹੀਂ ਆ ਸਕਦੀ :

ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੬)*

ਮਨੁੱਖ ਨੂੰ ਅਕਾਲਪੁਰਖ ਦੇ ਵਿਰੁੱਧ ਕੁਝ ਨਹੀਂ ਕਹਿਣਾ ਚਾਹੀਦਾ :

ਨਾਨਕ ਜਿਸੁ ਬਿਨੁ ਘੜੀ ਨਾ ਜੀਵਣਾ ਵਿਸਰੇ ਸਰੈ ਨ ਬਿੰਦ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੫੦)*

ਸਾਵਣ ਦੇ ਮਹੀਨੇ ਵਿਚ ਆਦਮੀਆਂ ਨੂੰ ਬਾਹਰਲੇ ਕੰਮ ਨਹੀਂ ਕਰਨੇ ਪੈਂਦੇ। ਇਸ ਕਰਕੇ ਉਹਨਾਂ ਨੂੰ ਪਿਆਰ ਜਾਂ ਭਗਤੀ ਦਾ ਸਮਾਂ ਮਿਲ ਜਾਂਦਾ ਹੈ :

ਸਾਵਣ ਆਇਆ ਝਿਮ ਝਿਮਾ ਹਰਿ ਗੁਰਮੁਖਿ ਨਾਮੁ ਧਿਆਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੫੦)*

**ਰਾਗੁ ਕਾਨਰਾ ਅਸ਼ਟਪਦੀਆਂ**

ਗੁਰੂ ਦੀ ਸਿੱਖਿਆ ਨੂੰ ਸੁਨਣ ਦੇ ਲਾਭ :

ਮਨ ਗੁਰਮਤਿ ਚਾਲ ਚਲਾਵੈਗੋ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੦)*

ਗੁਰੂ ਮਨੁੱਖ ਲਈ ਉਹ ਹੈ ਜੋ ਪਾਰਸ ਲੋਹੇ ਲਈ ਹੈ :

ਮਨੁ ਸਤਿਗੁਰ ਸਰਨਿ ਧਿਆਵੈਗੋ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੧)

**ਕਾਨੜੇ ਕੀ ਵਾਰ**

ਰੱਬ ਦੀ ਉਸਤਤ

ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪ ਹੀ ਜੁਗ ਜੋਗੀਆ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੩)

ਰੱਬ ਦੀ ਸਿੱਖਿਆ ਗਰੀਬੀ ਤੇ ਦੁੱਖ ਦੂਰ ਕਰ ਦਿੰਦੀ ਹੈ :

ਹਰਿ ਹਰਿ ਨਾਮੁ ਪਵਿਤੁ ਹੈ ਨਾਮੁ ਜਪਤ ਦੁਖੁ ਜਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੩)

ਹਿੰਦੂਆਂ ਦੀਆਂ ਰਸਮਾਂ ਆਤਮਿਕ ਹੰਕਾਰ ਨਾਲ ਵਿਗੜ ਜਾਂਦੀਆਂ ਹਨ :

ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੪)

ਰੱਬ ਦੀਆਂ ਵਡਿਆਈਆਂ ਕਹੀਆਂ ਨਹੀਂ ਜਾ ਸਕਦੀਆਂ । ਗੁਰੂ ਬੇਨਤੀ ਕਰਦਾ ਹੈ :

ਹਮਰੀ ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਮ ਅਥਾਹ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੪)

ਚਾਹੇ ਭਗਤੀ ਦੇ ਭੰਡਾਰ ਹੋਣ ਪਰ ਵਿਹਲੇ ਹੀ ਇਸ ਨੂੰ ਪ੍ਰਾਪਤ ਕਰਦੇ ਹਨ :

ਭਗਤਿ ਸਰੋਵਰੁ ਉਛਲੈ ਸੁਭਰ ਭਰੇ ਵਹੰਨਿ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੬)

ਗੁਰੂ ਉਹਨਾਂ ਨੂੰ ਗਿਆਨ ਦਿੰਦਾ ਹੈ ਜੋ ਇਸ ਨੂੰ ਪ੍ਰਾਪਤ ਕਰਨ ਲਈ ਤਿਆਰ ਹੋਣ :

ਹਰਿ ਪ੍ਰਭ ਰਤੇ ਲੋਇਣਾ ਗਿਆਨ ਅੰਜਨੁ ਗੁਰੁ ਦੇਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੭)

ਭਗਤੀ ਤੋਂ ਬਿਨਾਂ ਜੀਵਨ ਦਾ ਕੋਈ ਮੁੱਲ ਨਹੀਂ :

ਮਨ ਤਨੁ ਤਾਮਿ ਸਗਾਰਵਾ ਜਾਂ ਦੇਖਾ ਹਰਿ ਨੈਣੇ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੭)

ਜੋ ਰੱਬ ਦੇ ਭਗਤਾਂ ਨੂੰ ਨੁਕਸਾਨ ਪਹੁੰਚਾਉਣਾ ਚਾਹੁੰਦੇ ਹਨ ਉਹ ਆਪਣੇ ਆਪ ਨੂੰ ਨੁਕਸਾਨ ਪਹੁੰਚਾਉਂਦੇ ਹਨ :

ਹਰਿ ਜਨ ਹਰਿ ਹਰਿ ਚਉਦਿਆ ਸਰੁ ਸੰਧਿਆ ਗਾਵਾਰ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੭)

ਮਨੁੱਖ ਨੂੰ ਆਪਣਾ ਧਿਆਨ ਸਿਰਫ ਰੱਬ ਵੱਲ ਲਾਉਣਾ ਚਾਹੀਦਾ ਹੈ :

ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨ੍ਹਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੮)

ਰੱਬ ਆਪ ਸੰਤਾਂ ਵਿਚ ਦੈਵੀ ਗਿਆਨ ਪਾਉਂਦਾ ਹੈ :

ਹਰਿ ਤੂ ਹੈ ਦਾਤਾ ਸਭਸੁ ਦਾ ਸਭਿ ਜੀਅ ਤੁਮ੍ਾਰੇ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੮)*

ਰੱਬ ਮਨੁੱਖ ਦੇ ਨਾਲ ਹੈ ਪਰ ਗੁਰੂ ਦੀ ਕ੍ਰਿਪਾ ਦੁਆਰਾ ਹੀ ਵੇਖਿਆ ਜਾ ਸਕਦਾ ਹੈ :

ਹਉ ਢੂੰਢੇਦੀ ਸਜਣਾ ਸਜਣੁ ਮੈਡੈ ਨਾਲਿ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੮)*

**ਰਾਗੁ ਕਲਿਆਣ**

ਗੁਰੂ ਰੱਬ ਨੂੰ ਇਸ ਤਰ੍ਹਾਂ ਸੰਬੋਧਨ ਕਰਦੇ ਹਨ ਜਿਸ ਤਰ੍ਹਾਂ ਬੱਚਾ ਆਪਣੇ ਪਿਤਾ ਨੂੰ :

ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੨੧)*

**ਕਲਿਆਣ ਅਸ਼ਟਪਦੀਆ**

ਸੰਤਾਂ ਦੀ ਸੰਗਤ ਨੂੰ ਸ਼ੀਘਰ ਮਿਲਾਉਣ ਲਈ ਅਰਦਾਸ :

ਰਾਮਾ ਹਮ ਦਾਸਨ ਦਾਸ ਕਰੀਜੈ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੨੬)*

**ਸਲੋਕ ਵਾਰਾਂ ਤੇ ਵਧੀਕ**

ਸੱਚੇ ਗੁਰੂ ਤੋਂ ਬਿਨਾਂ ਰੱਬ ਨੂੰ ਖੋਜ ਕੇ ਲੱਭਿਆ ਨਹੀਂ ਜਾ ਸਕਦਾ :

ਮੂੰ ਪਿਰੀਆ ਸਉ ਨੇਹੁ ਕਿਉ ਸਜਣ ਮਿਲਹਿ ਪਿਆਰਿਆ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੧)*

ਧਾਰਮਿਕ ਮਨੁੱਖ ਉਹ ਹੈ ਜੋ ਸੱਚੇ ਪਿਆਰ ਨਾਲ ਉਸ ਸੱਚੇ ਪਿਆਰੇ ਰੱਬ ਨੂੰ ਲੱਭ ਲੈਂਦਾ ਹੈ :

ਜਿਨ੍ਾਂ ਗੁਰਮੁਖਿ ਅੰਦਰਿ ਨੇਹੁ ਤੈ ਪ੍ਰੀਤਮ ਸਚੈ ਲਾਇਆ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੨)*

ਗੁਰੂ ਦੁਆਰਾ ਰੱਬ ਵੱਲੋਂ ਬਖਸ਼ਿਆ ਪਿਆਰ ਤੇ ਸਨੇਹ ਵਿਅਰਥ ਨਹੀਂ ਜਾਂਦੇ :

ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੨)*

ਜਿਨ੍ਹਾਂ ਵਿਚ ਸੋਚਣ ਤੇ ਪਰਖਣ ਦੀ ਸੂਝ ਹੈ ਉਹ ਹੀ ਗੁਰੂ ਦੀ ਸੇਵਾ ਕਰਦੇ ਹਨ :

ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ।।

ਸੰਤ ਹੀ ਸਿਰਫ ਰੱਬ ਦੇ ਨਾਮ ਦੁਆਰਾ ਪੁਨਰ ਜੀਵਨ ਜਾਂ ਮੁਕਤੀ ਦੇ ਸਕਦੇ ਹਨ :

ਮਨਮੁਖ ਸੇਵਾ ਜੋ ਕਰੇ ਦੂਜੇ ਭਾਇ ਚਿਤੁ ਲਾਇ ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੨)*

ਮਨਮੁਖਾਂ ਦੀ ਹਾਲਤ :

ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ।।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੩)*

ਰੱਬ ਦੀ ਉਸਤਤ ਗਾਉਣੀ ਚੰਗੀ ਹੈ ਪਰ ਇਹ ਆਮ ਬੋਲੀ ਵਿਚ ਵੀ ਕਹੀ ਜਾ ਸਕਦੀ ਹੈ :

ਸਭਨਾਂ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੩)*

*****